# ਸਿੱਖ ਧਰਮ ਦਰਸ਼ਨ

ਸਰਦੂਲ ਸਿੰਘ ਕਵੀਸ਼ਰ




ਪੰਜਾਬੀ ਯੂਨੀਵਰਸਿਟੀ, ਪਟਿਆਲਾ

# SIKH DHARAM DARSHAN (PUNJABI)

*by*

SARDUL SINGH KAVEESHAR

*edited by*

WAZIR SINGH

1969
ਪਹਿਲੀ ਵਾਰ : 1100
1981
ਦੂਜੀ ਵਾਰ : 1100
ਮੁੱਲ : 25-00

ਸਰਦਾਰ ਗੁਰਬਚਨ ਸਿੰਘ ਐਮ. ਐਸ-ਸੀ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ ਅਤੇ ਸ਼੍ਰੀ ਜਗਦੀਸ਼ ਰਾਏ ਮੰਗਲਾ ਐਮ. ਏ., ਮਾਲਿਕ, ਫੂਲਕੀਆਂ ਪ੍ਰੈਸ, ਫੂਲਕੀਆਂ ਮਾਰਗ, ਪਟਿਆਲਾ ਦੁਆਰਾ ਮੁਦ੍ਰਿਤ ।



# ਮੁੱਖਬੰਧ

(ਪਹਿਲਾ ਸੰਸਕਰਣ)

'ਸਿੱਖ ਧਰਮ ਦਰਸ਼ਨ', ਕ੍ਰਿਤ ਸਰਦਾਰ ਸਰਦੂਲ ਸਿੰਘ ਕਵੀਸ਼ਰ, ਗੁਰੂ ਨਾਨਕ ਪੰਚਮ ਜਨਮ ਸ਼ਤਾਬਦੀ ਦੇ ਅਵਸਰ ਉਤੇ ਪ੍ਰਕਾਸ਼ਿਤ ਕਰਦਿਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਬੜੀ ਪ੍ਰਸੰਨਤਾ ਹੋ ਰਹੀ ਹੈ । ਇਸ ਮੌਕੇ ਉਤੇ ਛਪਣ ਵਾਲੀਆਂ ਪੁਸਤਕਾਂ ਦੀ ਲੜੀ ਵਿਚ ਇਹ ਇਕ ਕੀਮਤੀ ਮਣਕਾ ਹੈ, ਜਿਸ ਵਿਚ ਗੁਰੂ ਨਾਨਕ ਸਾਹਿਬ ਦੇ ਧਰਮ ਅਤੇ ਦਰਸ਼ਨ ਸੰਬੰਧੀ ਭਰਪੂਰ ਵਿਚਾਰ ਹੋਈ ਹੈ । ਪੁਸਤਕ ਦਾ ਮੂਲ-ਖਰੜਾ ਯੂਨੀਵਰਸਿਟੀ ਨੂੰ ਸਰਦਾਰ ਮੋਹਨ ਸਿੰਘ (ਹਨੂਮਾਨ ਰੋਡ, ਨਵੀਂ ਦਿੱਲੀ) ਰਾਹੀਂ ਪ੍ਰਾਪਤ ਹੋਇਆ ਸੀ, ਜਿਸ ਲਈ ਅਸੀਂ ਉਨ੍ਹਾਂ ਦੇ ਪਰਿਵਾਰ ਦੇ ਅਤੀ ਧੰਨਵਾਦੀ ਹਾਂ ।

ਕਵੀਸ਼ਰ ਜੀ ਨੇ ਪੁਸਤਕ ਮੂਲ-ਰੂਪ ਵਿਚ ਅੰਗ੍ਰੇਜ਼ੀ ਵਿਚ ਲਿਖੀ ਸੀ, ਕਿਉਂਕਿ ਉਨ੍ਹਾਂ ਦਾ ਖ਼ਿਆਲ ਸੀ ਕਿ ਅੰਗ੍ਰੇਜ਼ੀ ਵਿਚ ਸਿੱਖ ਧਰਮ ਤੇ ਇਤਿਹਾਸ ਸੰਬੰਧੀ ਤਾਂ ਕੁਝ ਸਾਮੱਗ੍ਰੀ ਮਿਲਦੀ ਹੈ, ਪਰ ਗੁਰੂ ਸਾਹਿਬਾਨ ਦੇ ਸਿੱਧਾਂਤਿਕ ਤੇ ਦਾਰਸ਼ਨਿਕ ਵਿਚਾਰਾਂ ਦੀ ਚਰਚਾ ਅੰਗ੍ਰੇਜ਼ੀ ਪੜ੍ਹੇ ਪਾਠਕਾਂ ਨੂੰ ਪ੍ਰਾਪਤ ਨਹੀਂ । ਪੁਸਤਕ ਨੂੰ ਮਗਰੋਂ ਉਨ੍ਹਾਂ ਨੇ ਖ਼ੁਦ ਪੰਜਾਬੀ ਰੂਪ ਵੀ ਦਿੱਤਾ, ਪਰ ਇਹ ਉਨ੍ਹਾਂ ਦੇ ਜੀਵਨ-ਕਾਲ ਵਿਚ ਛਪ ਨਾ ਸਕੀ । ਪੰਜਾਬੀ ਯੂਨੀਵਰਸਿਟੀ ਨੇ ਕਵੀਸ਼ਰ ਜੀ ਦੀ ਕੀਤੀ ਹੋਈ ਮਿਹਨਤ ਅਤੇ ਪੁਸਤਕ ਦੀ ਮਹੱਤਵਪੂਰਨ ਸਾਮੱਗ੍ਰੀ ਨੂੰ ਧਿਆਨ ਵਿਚ ਰਖਦੇ ਹੋਏ, ਇਸ ਦਾ ਨਵੇਂ ਸਿਰਿਓਂ ਸੰਪਾਦਨ ਕਰਵਾਇਆ ਅਤੇ ਇਸ ਨੂੰ ਸਾਲ 1969 ਦੀ ਪ੍ਰਕਾਸ਼ਨ-ਯੋਜਨਾ ਵਿਚ ਸ਼ਾਮਿਲ ਕੀਤਾ । ਪੁਸਤਕ ਚਾਰ ਭਾਗਾਂ ਵਿਚ ਵੰਡੀ ਹੋਈ ਹੈ—(1) ਅਕਾਲ ਪੁਰਖ, (2) ਸ੍ਰਿਸ਼ਟੀ-ਰਚਨਾ, (3) ਜੀਵ ਆਤਮਾ, ਤੇ (4) ਮੁਕਤੀ ਮਾਰਗ । ਹਰੇਕ ਭਾਗ ਵਿਚ ਗੁਰੂ ਸਾਹਿਬਾਨ ਦੇ ਧਾਰਮਿਕ ਆਸ਼ਿਆਂ ਨੂੰ ਵਰਤਮਾਨ ਦਾਰਸ਼ਨਿਕ ਸਿੱਧਾਂਤਾਂ ਦੇ ਪ੍ਰਸੰਗ ਵਿਚ ਰਖ ਕੇ ਵਿਆਖਿਆ ਗਿਆ ਹੈ ਅਤੇ ਨਵੀਨ, ਪ੍ਰਚਲਿਤ ਮੁਹਾਵਰੇ ਵਿਚ ਪੇਸ਼ ਕੀਤਾ ਗਿਆ ਹੈ । ਲੇਖਕ ਨੇ ਪ੍ਰਸਿੱਧ ਚਿੰਤਕਾਂ ਤੇ ਵਿਦਵਾਨਾਂ, ਜਿਹਾ ਕਿ ਵਿਵੇਕਾਨੰਦ, ਟੈਗੋਰ, ਰਾਧਾਕ੍ਰਿਸ਼ਨਨ, ਅਰਵਿੰਦੋ ਘੋਸ਼; ਐਮਰਸਨ, ਡਾਰਵਿਨ, ਬਰਗਸੱਨ, ਵਿਲੀਅਮ ਜੇਮਜ਼, ਰੱਸਲ ਤੇ ਆਈਨਸਟਾਈਨ ਦੀਆਂ ਲਿਖਤਾਂ ਵਿਚੋਂ ਹਵਾਲੇ ਦੇ ਕੇ ਨਾ ਕੇਵਲ ਗੁਰਮਤਿ ਸਿੱਧਾਂਤਾਂ ਦੀ ਪੁਸ਼ਟੀ ਕੀਤੀ ਹੈ ਸਗੋਂ ਤੁਲਨਾਤਮਕ ਵਿਚਾਰ ਦੁਆਰਾ ਵਿਸ਼ੇ ਨੂੰ ਵਧੇਰੇ ਰੋਚਕ ਬਣਾ ਦਿੱਤਾ ਹੈ ।

ਕਵੀਸ਼ਰ ਜੀ ਦੀ ਇਸ ਪੁਸਤਕ ਦੇ ਵਰਤਮਾਨ ਰੂਪ ਦੀ ਤਿਆਰੀ ਵਿਚ ਡਾ. ਸ਼ੇਰ ਸਿੰਘ

ਜੀ ਨੇ ਕਈ ਬਹੁਮੁੱਲੇ ਸੁਝਾਅ ਸਾਨੂੰ ਦਿੱਤੇ, ਪੁਸਤਕ ਦੀ ਮੁਕੰਮਲ ਸੁਧਾਈ ਅਤੇ ਸੰਪਾਦਨਾ ਸ. ਵਜ਼ੀਰ ਸਿੰਘ ਨੇ ਕੀਤੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ ਦੇ ਖੋਜ ਸਹਾਇਕਾਂ ਸ. ਮੋਹਨ ਸਿੰਘ, ਬੀਬੀ ਬਲਬੀਰ ਕੌਰ ਅਤੇ ਸ. ਹਿੰਮਤ ਸਿੰਘ ਨੇ ਪ੍ਰੈਸੱ-ਕਾਪੀ ਦੀ ਤਿਆਰੀ ਅਤੇ ਪ੍ਰਕਾਸ਼ਨ ਵਿਚ ਹਿੱਸਾ ਪਾਇਆ ਹੈ । ਵਿਭਾਗ ਸਭਨਾਂ ਦਾ ਧੰਨਵਾਦੀ ਹੈ ।

1969

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਤਾਰਨ ਸਿੰਘ**
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ

# ਤਤਕਰਾ

ਭਾਗ ੩

## ਜੀਵ-ਆਤਮਾ



ਭਾਗ ੪

## ਮੁਕਤੀ ਮਾਰਗ

# ਪ੍ਰਸਤਾਵਨਾ

ਇਤਿਹਾਸ ਦਸਦਾ ਹੈ ਕਿ ਕਿਵੇਂ ਰਾਜਸੀ ਹੱਦਾਂ-ਬੰਨਿਆਂ ਦੀਆਂ ਕੰਧਾਂ, ਜੋ ਕਿਸੇ ਸਮੇਂ ਟੱਬਰ, ਕਬੀਲੇ ਜਾਂ ਪ੍ਰਾਂਤ ਦੇ ਆਲੇ-ਦੁਆਲੇ ਉਸਰੀਆਂ ਸਨ, ਇਕ ਇਕ ਕਰਕੇ ਢਹਿ-ਢੇਰੀ ਹੋ ਗਈਆਂ। ਹੁਣ ਇਹ ਗੱਲ ਘੱਟ ਹੀ ਸੁਣੀਂਦੀ ਹੈ ਕਿ ਕਿਤੇ ਕਬੀਲੇ ਜਾਂ ਫ਼ਿਰਕੇ ਦੀ ਸੁਤੰਤਰ ਰਿਆਸਤ ਜਾਂ ਰਾਜ ਹੋਵੇ। ਜਦ ਅਸੀਂ ਮਨੁੱਖ-ਮਾਤਰ ਦੇ ਅਨੇਕ ਰਾਜਸੀ ਖੰਡ-ਵੰਡ ਦਾ ਜ਼ਿਕਰ ਕਰਦੇ ਹਾਂ, ਤਾਂ ਸਾਡਾ ਭਾਵ ਕੌਮਾਂ ਤੇ ਦੇਸ਼ਾਂ ਤੋਂ ਹੁੰਦਾ ਹੈ। ਰਾਜਸੀ ਉੱਨਤੀ ਵਿਚ ਅਗਲਾ ਕਦਮ ਇਹ ਹੋਵੇਗਾ ਕਿ ਕੌਮੀ ਹੱਦ-ਬੰਨੇ ਵੀ ਢਹਿ-ਢੇਰੀ ਹੋ ਜਾਣਗੇ ਅਤੇ ਜਗ ਵਿਚ ਸਾਂਝਾ ਤੇ ਕੌਮਾਂਤਰੀ ਰਾਜ-ਪ੍ਰਬੰਧ ਕਾਇਮ ਹੋਵੇਗਾ। 'ਲੀਗ ਆਫ਼ ਨੇਸ਼ਨਜ਼' ਤੇ 'ਯੂਨਾਈਟਿਡ ਨੇਸ਼ਨਜ਼' ਦਾ ਬਣਨਾ ਭਵਿੱਖ ਦੇ ਨਿਸ਼ਾਨ ਹਨ। ਇਹ ਰਾਜਸੀ ਏਕਤਾ ਬਾਹਲੀ ਆਵਾਜਾਈ ਦੀਆਂ ਨਵੀਆਂ ਕਾਢਾਂ ਕਰਕੇ ਹੋਈ ਹੈ। ਪੰਧ ਤੇ ਵਿੱਥਾਂ ਮੁੱਕ-ਚੁੱਕ ਗਏ ਹਨ; ਦੇਸ਼ ਤੇ ਕੌਮਾਂ ਇਕ ਦੂਜੇ ਦੇ ਇਤਨੀਆਂ ਨੇੜੇ ਹੋ ਗਈਆਂ ਹਨ ਜਿਤਨੀਆਂ ਇਸ ਤੋਂ ਪਹਿਲੇ ਕਦੀ ਨਹੀਂ ਹੋਈਆਂ ਸਨ।

ਧਰਮ ਦੇ ਮੰਡਲਾਂ ਵਿਚ ਵੀ ਇਹੋ ਰੁਚੀ ਪ੍ਰਤੀਤ ਹੋ ਰਹੀ ਹੈ। ਅਸੀਂ ਗੋਤ-ਕਬੀਲੇ ਦੇ ਧਰਮ ਦੀ ਮੰਜ਼ਿਲ ਤੋਂ ਅੱਗੇ ਲੰਘ ਕੇ ਪ੍ਰਾਦੇਸ਼ਕ ਤੇ ਕੌਮੀ ਧਰਮਾਂ ਦੀ ਮੰਜ਼ਿਲ ਤੇ ਆਏ, ਫੇਰ ਕੌਮੀ ਧਰਮਾਂ ਦੀ ਹੱਦ ਟੱਪ ਕੇ ਕੌਮਾਂਤਰੀ ਧਰਮਾਂ ਦੀ ਹੱਦ ਤੇ ਪੁੱਜੇ। ਹੁਣ ਸਾਂਝੇ ਧਾਰਮਿਕ ਪਲੈਟਫ਼ਾਰਮਾਂ ਤੇ ਇਕੱਠੇ ਹੋ ਰਹੇ ਹਾਂ, ਜਿਸ ਦਾ ਪ੍ਰਯੋਜਨ ਜਗਤ ਦੇ ਸਮੂਹ ਧਰਮਾਂ ਨੂੰ ਇਕ ਥਾਂ ਮੇਲਣਾ ਹੈ।

ਅੱਜ ਕਲ੍ਹ ਦੇ ਸਮੇਂ ਵੀ ਏਸ਼ੀਆ, ਅਫ਼ਰੀਕਾ ਤੇ ਆਸਟਰੇਲੀਆ ਦੇ ਪਿੱਛੇ ਰਹੇ ਇਲਾਕਿਆਂ ਵਿਚ ਗੋਤ ਜਾਂ ਕਬੀਲਿਆਂ ਦੇ ਧਰਮਾਂ ਦੀਆਂ ਮਿਸਾਲਾਂ ਮਿਲਦੀਆਂ ਹਨ। ਯਹੂਦੀ ਮੱਤ, ਹਿੰਦੂ ਮਤ ਤੇ ਜ਼ਰਤੁਸ਼ਤ ਦਾ ਮਤ ਪ੍ਰਾਦੇਸ਼ੀ ਤੇ ਕੌਮੀ ਧਰਮਾਂ ਦੀਆਂ ਮਿਸਾਲਾਂ ਹਨ। ਇਸਲਾਮ, ਬੁੱਧ ਮਤ ਤੇ ਇਸਾਈ ਮਤ ਕੌਮਾਂਤਰੀ ਧਰਮ ਹਨ, ਜਿਨ੍ਹਾਂ ਨੇ ਕੌਮਾਂ; ਦੇਸ਼ਾਂ ਦੇ ਹੱਦ-ਬੰਨੇ ਢਾਹ ਦਿੱਤੇ ਹਨ। ਇਤਿਹਾਸ ਤੋਂ ਪ੍ਰਤੀਤ ਹੁੰਦਾ ਹੈ ਕਿ ਅਗਲਾ ਕਦਮ 'ਲੀਗ ਆਫ਼ ਨੇਸ਼ਨਜ਼' ਤੇ 'ਯੂਨਾਈਟਿਡ ਨੇਸ਼ਨਜ਼' ਵਾਂਗ ਅਵੱਸ਼ ਹੀ ਇਹ ਹੋਵੇਗਾ ਕਿ ਜਗਤ ਦੇ ਸਮੂਹ ਧਰਮਾਂ ਦਾ ਸਾਂਝਾ ਪਲੇਟਫਾਰਮ ਹੋਵੇ।

ਗੁਰੂ ਨਾਨਕ ਸਾਹਿਬ ਜਗਤ ਦੇ ਪਹਿਲੇ ਉਤਸ਼ਾਹੀ ਧਾਰਮਿਕ ਨੇਤਾ ਸਨ ਜਿਨ੍ਹਾਂ ਨੇ ਜਗਤ ਦੇ ਸਾਮ੍ਹਣੇ ਇਕ ਜਗਤ-ਧਰਮ ਦਾ ਆਸਾ ਰਖਿਆ। ਇਸ ਦੇ ਮੁੱਢਲੇ ਅਸੂਲ ਸਨ ਕਿ ਅਕਾਲ ਪੁਰਖ ਜਗਤ-ਪਿਤਾ ਹੈ ਤੇ ਪ੍ਰਾਣੀ-ਮਾਤਰ ਸਭ ਭਾਈ ਭਾਈ ਹਨ। ਉਨ੍ਹਾਂ ਨੇ ਡਾਢੀ ਪੂਰੀ ਵਿਚਾਰ ਮਗਰੋਂ ਉਸ ਲਹਿਰ ਦੀ ਨੀਂਹ ਰਖੀ ਜਿਸ ਨੇ ਮਨੁੱਖ-ਮਾਤਰ ਨੂੰ ਇਨ੍ਹਾਂ ਦੋਹਾਂ ਮੁੱਢਲੇ ਅਸੂਲਾਂ ਤੇ ਮੇਲਣਾ, ਇਕ-ਮੁੱਠ ਕਰਨਾ ਸੀ, ਭਾਵੇਂ ਪਿਤਾ-ਪੁਰਖੀ ਰੀਤਾਂ ਤੇ

ਚੌਗਿਰਦੇ ਦੇ ਪ੍ਰਭਾਵ ਸਦਕੇ ਦੂਜੇ ਧਰਮਾਂ ਤੇ ਫ਼ਲਸਫ਼ੀ ਮਸਲਿਆਂ ਬਾਰੇ ਆਮ ਜਨਤਾ ਦੇ ਵਿਚਾਰ ਤੇ ਰੁਚੀਆਂ ਕੁਝ ਵੀ ਹੋਣ ।

ਮਗਰੋਂ ਇਹ ਹੋਇਆ ਕਿ ਪ੍ਰਚਾਰ ਦੇ ਖ਼ਿਆਲ ਨਾਲ ਤੇ ਉਸ ਸਮੇਂ ਦੇ ਹਠ-ਧਰਮੀ ਹਾਕਮਾਂ ਦੇ ਤਸੀਹਿਆਂ ਅਤੇ ਕਸ਼ਟਾਂ ਤੋਂ ਤੰਗ ਆ ਕੇ ਸਿੱਖਾਂ ਦਾ ਅੱਡਰਾ ਇਕ-ਮੁੱਠ ਤੇ ਦੂਜਿਆਂ ਨਾਲੋਂ ਨਿਆਰਾ ਫ਼ਿਰਕਾ ਹੋ ਗਿਆ । ਪਰ ਇਹ ਸਭ ਕੁਝ ਪਿਛੋਂ ਹੋਇਆ । ਅਸਲ ਪਰਮ-ਪ੍ਰਯੋਜਨ, ਜਿਸ ਲਈ ਗੁਰੂ ਨਾਨਕ ਸਾਹਿਬ ਨੇ ਤੇ ਹੋਰ ਸਤਿਗੁਰਾਂ ਨੇ ਜਤਨ ਕੀਤਾ, ਮਨੁੱਖ-ਮਾਤਰ ਨੂੰ ਬਿਨਾਂ ਕਿਸੇ ਧਾਰਮਿਕ, ਮਜ਼੍ਹਬੀ ਭਿੰਨ-ਭੇਦ ਦੇ ਇਕ ਪਲੇਟਫਾਰਮ ਤੇ ਬਿਠਾਣਾ ਸੀ, ਕਿਉਂਕਿ ਜਗਤ-ਇਤਿਹਾਸ ਨੇ ਇਸ ਗੱਲ ਦੀ ਲੋੜ ਪੈਦਾ ਕਰ ਦਿੱਤੀ ਸੀ ।

ਗੁਰੂ ਨਾਨਕ ਸਾਹਿਬ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਉਹ ਮੇਲ-ਮਿਲਾਪ ਤੇ ਅਮਨ-ਸ਼ਾਂਤੀ ਦੇ ਦੇਵਤਾ ਸਨ । ਜਗਤ ਨੂੰ ਮੇਲਣ ਤੇ ਮੈਤ੍ਰੀ-ਭਾਵ ਦਾ ਵਾਯੂ-ਮੰਡਲ ਪੈਦਾ ਕਰਨ ਦੇ ਜਤਨ ਵਿਚ ਗੁਰੂ ਨਾਨਕ ਸਾਹਿਬ ਆਪਣੇ ਸਮੇਂ ਦੇ ਲੋਕਾਂ ਨਾਲੋਂ ਬਹੁਤ ਅੱਗੇ ਸਨ । ਉਨ੍ਹਾਂ ਨੂੰ ਆਮ ਤੌਰ ਤੇ ਧਰਮ ਦਾ ਸੁਧਾਰਕ ਮੰਨਿਆ ਜਾਂਦਾ ਹੈ । ਨਿਰਸੰਦੇਹ ਧਰਮ-ਮੰਡਲ ਵਿਚ ਉਨ੍ਹਾਂ ਨੇ ਸੁਧਾਰ ਦਾ ਮਹਾਨ ਕੰਮ ਕੀਤਾ, ਪਰ ਧਾਰਮਿਕ ਜਗਤ ਵਿਚ ਉਨ੍ਹਾਂ ਦਾ ਏਕਤਾ ਤੇ ਰਵਾਦਾਰੀ ਦਾ ਕੰਮ ਵਧੇਰੇ ਵਿਸ਼ੇਸ਼ ਸੀ ।

ਗੁਰੂ ਨਾਨਕ ਸਾਹਿਬ ਦਾ ਆਸ਼ਾ ਇਹ ਨਹੀਂ ਸੀ ਕਿ ਲੋਕਾਂ ਨੂੰ ਇਕ ਧਰਮ ਤੋਂ ਦੂਜੇ ਧਰਮ ਵੱਲ ਪ੍ਰੇਰਿਆ ਜਾਵੇ । ਉਹ ਤਾਂ ਇਹ ਹੀ ਚਾਹੁੰਦੇ ਸਨ ਕਿ ਹਿੰਦੂ ਮੁਸਲਮਾਨ ਆਪਣੇ ਧਰਮ-ਈਮਾਨ ਵਿਚ ਪੱਕੇ ਹੋਣ । ਨਾਲ ਹੀ ਉਹ ਚਾਹੁੰਦੇ ਸਨ ਕਿ ਅਕਾਲ ਪੁਰਖ ਦੀ ਭਗਤੀ ਤੇ ਮਨੁੱਖ-ਮਾਤਰ ਦੀ ਸੇਵਾ ਲਈ ਸਮੂਹ ਧਰਮਾਂ-ਮਤਾਂ ਦੀ ਸਾਂਝੀ ਬਰਾਦਰੀ ਸਾਜੀ ਜਾਵੇ । ਉਹ ਇਸ ਗੱਲ ਦੇ ਚਾਹਵਾਨ ਸਨ ਕਿ ਅਕਾਲ ਪੁਰਖ ਦੇ ਵਿਸ਼ਵਾਸੀ ਤੇ ਮਨੁੱਖ-ਮਾਤਰ ਦੀ ਸੇਵਾ ਨੂੰ ਅਕਾਲ ਪੁਰਖ ਦੀ ਭਗਤੀ ਮੰਨਣ ਵਾਲੇ ਇਕ ਪਲੇਟਫਾਰਮ ਤੇ ਮਿਲ ਕੇ ਬੈਠਣ ਤੇ ਆਪਣੇ ਤਜਰਬੇ ਤੇ ਆਪਣੀਆਂ ਘਾਲਾਂ ਤੋਂ ਇਕ ਦੂਜੇ ਨੂੰ ਲਾਭ ਤੇ ਸਹਾਇਤਾ ਪਹੁੰਚਾਣ ।

ਲਫ਼ਜ਼ 'ਸਿੱਖ' ਸੰਸਕ੍ਰਿਤ ਸ਼ਬਦ 'ਸ਼ਿਸ਼' ਤੋਂ ਨਿਕਲਿਆ ਹੈ, ਜਿਸ ਦੇ ਅਰਥ ਹਨ ਚੇਲਾ ਜਾਂ ਸਿਖਣ ਵਾਲਾ । ਸਿੱਖਾਂ ਦੀ ਬੋਲੀ ਵਿਚ ਇਸ ਦੇ ਅਰਥ ਹਨ, ਉਹ ਪੁਰਸ਼ ਜਿਸ ਦੀ ਮਾਨਸਿਕ ਤੇ ਅਧਿਆਤਮਿਕ ਬਿਰਤੀ ਚੇਲੇ ਜਾਂ ਸਿਖਣ ਵਾਲੇ ਦੀ ਹੋਵੇ, ਜੋ ਸਦਾ ਖੁਲ੍ਹ-ਦਿਲਾ ਹੋਵੇ ਤੇ ਜੋ ਸਦਾ ਸਿੱਖਿਆ ਤੇ ਉੱਨਤੀ ਲਈ ਤਤਪਰ ਹੋਵੇ ।

ਜਦ ਤੋਂ ਧਰਮ ਜਾਂ ਵਿਦਿਆ ਦਾ ਆਰੰਭ ਹੋਇਆ ਹੈ, ਤਦੋਂ ਤੋਂ ਗੁਰੂ ਤੇ ਚੇਲੇ ਦਾ ਸੰਬੰਧ ਚਲਿਆ ਆਇਆ ਹੈ । ਪਰ ਇਹ ਵਿਸ਼ੇਸ਼ਤਾ ਗੁਰੂ ਨਾਨਕ ਸਾਹਿਬ ਦੀ ਤੇ ਦੂਜੇ ਸਤਿਗੁਰਾਂ ਦੀ ਹੈ ਕਿ ਉਨ੍ਹਾਂ ਨੇ ਸਿੱਖਿਆ ਜਾਂ ਸਿੱਖੀ ਦੇ ਆਸ਼ੇ ਨੂੰ ਧਰਮ ਦਾ ਰੂਪ-ਰੰਗ ਦਿੱਤਾ । ਮਨੁੱਖੀ ਵਿਚਾਰ ਤੇ ਧਾਰਮਿਕ ਆਸ਼ੇ ਦੇ ਇਤਿਹਾਸ ਵਿਚ ਸਾਹਿਬਾਂ ਨੇ ਇਕ ਖ਼ਾਸ ਵਾਧਾ ਕੀਤਾ ਹੈ ਤੇ ਉਹ ਇਹ ਕਿ ਉਨ੍ਹਾਂ ਦੇ ਆਸ਼ੇ ਅਨੁਸਾਰ ਮਨੁੱਖ ਦਾ ਪਹਿਲਾ ਤੇ ਸਭ ਤੋਂ ਪਵਿੱਤਰ ਫ਼ਰਜ਼ ਇਹ ਹੈ ਕਿ ਉਹ ਸਦਾ ਸਾਵਧਾਨ ਰਹੇ ਤੇ ਚਾਰ-ਚੁਫੇਰਿਓਂ ਜਿੱਥੋਂ ਵੀ ਚੰਗੀ

ਤੋਂ ਚੰਗੀ ਅਧਿਆਤਮਿਕ, ਸਦਾਚਾਰਕ, ਮਾਨਸਿਕ ਤੇ ਸਰੀਰਕ ਸਚਿਆਈ ਪ੍ਰਾਪਤ ਹੋਵੇ, ਉਸ ਨੂੰ ਸਿਖਣ ਲਈ, ਸਵੀਕਾਰ ਕਰਨ ਲਈ ਤਿਆਰ-ਬਰ-ਤਿਆਰ ਰਹੇ। ਤੇ ਉਨ੍ਹਾਂ ਨੇ ਇਹ ਰਹੁ-ਰੀਤ ਕੇਵਲ ਸੁਹਜ ਜਾਂ ਵਾਧੂ ਸ਼ਿੰਗਾਰ ਲਈ ਨਹੀਂ ਦੱਸੀ, ਬਲਕਿ ਉਨ੍ਹਾਂ ਦੇ ਆਸ਼ੇ ਅਨੁਸਾਰ ਜਗਤ ਵਿਚ ਇਸ ਆਸ਼ੇ ਤੇ ਚੱਲਣਾ ਮਨੁੱਖ ਦਾ ਕੇਵਲ ਇੱਕੋ ਮੁੱਖ-ਪ੍ਰਯੋਜਨ ਹੈ।

ਉਤਸ਼ਾਹੀ, ਉੱਦਮੀ ਪੁਰਸ਼ ਸਾਰੀ ਉਮਰ ਸਿੱਖ ਬਣਿਆ ਰਹਿੰਦਾ ਹੈ ਤੇ ਸਿੱਖਿਆ ਗ੍ਰਹਿਣ ਕਰਦਾ ਰਹਿੰਦਾ ਹੈ; ਹਰ ਸੋਮੇਂ ਤੋਂ ਸਤਿ ਦੀ ਪ੍ਰਾਪਤੀ ਉਸ ਦਾ ਕੰਮ ਹੈ। ਉਸ ਦਾ ਕੰਮ ਹੈ ਕਿ ਉਨ੍ਹਾਂ ਮਨੁੱਖਾਂ ਨਾਲ ਜੋ ਦੈਵੀ-ਸਤਿ ਤੇ ਦੈਵੀ-ਪ੍ਰੇਮ ਦੇ ਖੋਜੀ ਹਨ, ਭਾਵੇਂ ਉਹ ਕਿਸੇ ਮੱਤ-ਧਰਮ ਦੇ ਹੋਣ, ਮਿਲ ਕੇ ਉੱਦਮ ਕਰੇ। ਇਸ ਪ੍ਰਕਾਰ ਸਿੱਖੀ, ਅਰਥਾਤ ਸਿਖਣ ਵਾਲਿਆਂ ਦਾ ਮੱਤ ਸਮੂਹ ਸ਼ਿਖਣ ਵਾਲਿਆਂ ਦਾ, ਸਤਿ ਦੇ ਖੋਜੀਆਂ ਦਾ ਸਾਂਝਾ ਪਲੇਟ ਫਾਰਮ ਹੈ। ਸਿੱਖੀ ਦਾ ਆਸ਼ਾ ਇਹ ਸੀ ਕਿ ਹਿੰਦੂਆਂ, ਮੁਸਲਮਾਨਾਂ, ਈਸਾਈਆਂ, ਬੋਧੀਆਂ, ਯਹੂਦੀਆਂ, ਜ਼ਰਤੁਸ਼ਤ ਦੇ ਚੇਲਿਆਂ ਨੂੰ ਸਤਿ ਦੀ ਖੋਜ ਲਈ ਇਕ ਲੜੀ ਵਿਚ ਪਰੋਇਆ ਜਾਵੇ, ਤੇ ਇਕ ਅਜਿਹੀ ਬਰਾਦਰੀ ਜਾਂ ਧਾਰਮਿਕ ਸ਼੍ਰੇਣੀ ਦਾ ਆਰੰਭ ਹੋਵੇ ਜੋ ਅਕਾਲ ਪੁਰਖ ਦੇ ਪ੍ਰੇਮ ਤੇ ਮਨੁੱਖ-ਮਾਤਰ ਦੀ ਸੇਵਾ ਵਿਚ ਮਗਨ ਰਹੇ।

ਸਾਡੇ ਚੰਗੇ ਭਾਗਾਂ ਨੂੰ ਗੁਰੂ ਨਾਨਕ ਸਾਹਿਬ ਦਾ ਜਨਮ ਐਸੇ ਦੇਸ਼ ਵਿਚ ਤੇ ਅਜਿਹੇ ਸਮੇਂ ਹੋਇਆ, ਜੋ ਸ਼੍ਰੇਣੀਆਂ, ਜਾਤਾਂ, ਧਰਮਾਂ ਦੇ ਮੇਲਣ ਤੇ ਦੇਸ਼ਾਂ-ਕੌਮਾਂ ਦੀ ਏਕਤਾ ਦੇ ਬਹੁਤ ਅਨੁਕੂਲ ਸੀ। ਪੰਦਰ੍ਹਵੀਂ ਸਦੀ ਦੇ ਅਖੀਰ ਵਿਚ ਰਾਜਸੀ ਤੌਰ ਤੇ ਹਿੰਦੁਸਤਾਨ ਨਿਰਬਲ ਦੇਸ਼ ਸੀ। ਪਰ ਇਸ ਦੀ ਦੁਰਬਲਤਾ ਹੀ ਰਹਿਮਤ ਤੇ ਬਰਕਤ ਸਾਬਤ ਹੋਈ, ਕਿਉਂਕਿ ਆਪਣੀ ਬੇਵੱਸੀ ਕਰਕੇ ਹਿੰਦੁਸਤਾਨ ਜਗਤ ਦੀਆਂ ਲਗਪਗ ਸਭ ਸਭਿਅਤਾ ਤੇ ਕੌਮਾਂ ਦਾ ਕੇਂਦਰੀ ਸੰਗਮ ਬਣਿਆ। ਹਿੰਦ ਵਿਚ ਤਿੰਨ ਵੱਡੀਆਂ ਤਹਿਜ਼ੀਬਾਂ ਜਿਨ੍ਹਾਂ ਦਾ ਉਸ ਸਮੇਂ ਜਗਤ ਤੇ ਰਾਜ ਤੇਜ ਸੀ, ਇਕ ਪਲੇਟਫ਼ਾਰਮ ਤੇ ਇਕੱਠੀਆਂ ਹੋਈਆਂ। ਹਿੰਦੂ ਸਭਿਅਤਾ ਨੇ ਬ੍ਰਾਹਮਣ ਮਤ, ਜੈਨ ਮਤ ਤੇ ਬੁੱਧ ਮਤ ਨੂੰ ਜਨਮ ਦਿੱਤਾ; ਯਹੂਦੀ ਸਭਿਅਤਾ ਯਹੂਦੀ ਮੱਤ, ਈਸਾਈ ਮਤ ਤੇ ਇਸਲਾਮ ਦੀ ਬੁਨਿਆਦ ਸੀ। ਸੋਲ੍ਹਵੀਂ ਸਦੀ ਵਿਚ ਮੁਗ਼ਲ ਰਾਜ ਵਿਚ ਸੱਭਿਅਤਾ ਦੀਆਂ ਦੋਵੇਂ ਨਦੀਆਂ ਸਿੰਧ ਤੇ ਗੰਗਾ ਦੀਆਂ ਵਾਦੀਆਂ ਵਿਚ ਆ ਮਿਲੀਆਂ, ਜਿਥੇ ਇਨ੍ਹਾਂ ਦਾ ਮੇਲ-ਮਿਲਾਪ ਹੋਇਆ ਤੇ ਇਨ੍ਹਾਂ ਦੇ ਮੇਲ ਦੁਆਰਾ ਭਾਰਤ-ਭੂਮੀ ਫਲੀ ਫੂਲੀ ਤੇ ਹਰੀ ਭਰੀ ਹੋਈ। ਇਨ੍ਹਾਂ ਦੋਹਾਂ ਤਹਿਜ਼ੀਬਾਂ ਵਿਚ ਯੂਨਾਨੀ ਸਭਿਅਤਾ ਦੇ ਮੇਲ ਨਾਲ ਹੋਰ ਵਾਧਾ ਹੋਇਆ, ਤੇ ਈਸਾਈਆਂ ਦੇ ਸਈਆਂ ਤੇ ਦੱਖਣ ਦੇ ਈਸਾਈਆਂ ਨੇ ਯੂਨਾਨੀ ਸੱਭਿਅਤਾ ਭਾਰਤ ਵਿਚ ਲਿਆਂਦੀ। ਇਸ ਪ੍ਰਕਾਰ ਪੂਰਬ ਤੇ ਪੱਛਮ ਹਿੰਦ ਵਿਚ ਆ ਮਿਲੇ ਤੇ ਇਨ੍ਹਾਂ ਦੇ ਵਿਸ਼ੇਸ਼ ਗੁਣ ਰਲ-ਮਿਲ ਕੇ ਇਕ ਮਿਲਵੇਂ ਸਾਂਝੇ ਆਦਰਸ਼ ਦਾ ਆਰੰਭ ਹੋਇਆ। ਇਸ ਏਕਤਾ ਦਾ ਜਤਨ ਉਤੋਂ, ਉਤੋਂ, ਨਾਮ-ਮਾਤਰ ਨਹੀਂ ਸੀ। ਜੇ ਅਸੀਂ ਜ਼ਰਾ ਉਨ੍ਹਾਂ ਧਾਰਮਿਕ ਸੰਬਾਦਾਂ ਦਾ ਖ਼ਿਆਲ ਕਰੀਏ ਜੋ ਮਹਾਨ ਤੇਜੱਸਵੀ ਅਕਬਰ ਦੇ ਦਰਬਾਰ ਵਿਚ ਹੁੰਦੇ ਸਨ, ਤਾਂ ਸਾਨੂੰ ਇਸ ਜਤਨ ਦੀ ਮਹੱਤਤਾ, ਮਹਾਨਤਾ ਤੇ ਉਸ ਦਾ ਅੰਤ੍ਰੀਵ ਭਾਵ ਸਮਝ ਆ ਸਕਦਾ ਹੈ। ਕੋਈ ਵੱਡਾ ਪੂਰਬੀ ਜਾਂ ਪੱਛਮੀ ਧਰਮ ਜਾਂ ਮਤ ਅਜਿਹਾ ਨਹੀਂ ਸੀ ਜਿਸ ਦੇ ਪ੍ਰਤੀਨਿਧ ਫ਼ਤੇਹਪੁਰ ਸੀਕਰੀ ਦੇ ਇਬਾਦਤਖ਼ਾਨੇ ਵਿਚ ਧਾਰਮਿਕ ਬਹਿਸ-ਮੁਬਾਹਿਸੇ ਵਿਚ ਸ਼ਾਮਿਲ ਨਹੀਂ ਹੁੰਦੇ

ਸਨ, ਅਤੇ ਬਹਿਸਾਂ ਅਕਲੀ ਮਸ਼ਗੂਲੇ ਵਜੋਂ ਨਹੀਂ ਹੁੰਦੀਆਂ ਸਨ, ਬਲਕਿ ਉਨ੍ਹਾਂ ਦਾ ਵਿਸ਼ੇਸ਼ ਪ੍ਰਯੋਜਨ ਇਹ ਸੀ ਕਿ ਬਹਿਸਾਂ ਮਗਰੋਂ ਇਕ ਅਜਿਹਾ ਸਾਂਝਾ ਮਜ਼੍ਹਬ ਤੇ ਸਾਂਝੀ ਸਭਿਅਤਾ ਪੈਦਾ ਹੋਵੇ, ਜਿਸ ਦਾ ਨਿਰਭਰ ਜਗਤ ਦੀਆਂ ਸਾਰੀਆਂ ਸਭਿਅਤਾ ਤੇ ਸਮੂਹ ਧਰਮਾਂ ਤੇ ਹੋਵੇ।

ਹਿੰਦੁਸਤਾਨ ਵਿਚ ਮੁਗ਼ਲਾਂ ਦੇ ਸਮੇਂ ਖ਼ਿਆਲਾਂ, ਤਹਿਜ਼ੀਬਾਂ ਤੇ ਨਸਲਾਂ ਦੀ ਖਿੱਚੋਤਾਣ ਤੇ ਖਹਿ-ਮਖਹਿ ਸੀ। ਪਰ ਜਗਤ ਦੀ ਏਕਤਾ ਵੀ ਤਾਹੀਓਂ ਸੰਭਵ ਹੋ ਸਕਦੀ ਹੈ ਜੇ ਕਿਸੇ ਸਾਂਝੀ ਥਾਈਂ ਧਰਮਾਂ ਦੀ ਫ਼ਸਲ ਨੂੰ ਡੰਝਿਆ ਝਾੜਿਆ ਜਾਵੇ, ਤੇ ਕਿਸੇ ਮੁਨਾਸਿਬ ਥਾਂ, ਤਿੱਖੇ ਕੰਢੇ ਭੰਨ ਘੜ ਕੇ ਗੋਲ ਕੀਤੇ ਜਾਣ। ਸਾਰੇ ਜਗਤ ਵਿਚ ਮੁਗ਼ਲਾਂ ਦੇ ਹਿੰਦ ਤੋਂ ਬਿਨਾਂ ਹੋਰ ਕੋਈ ਥਾਂ ਇਸ ਮਨੋਰਥ ਦੇ ਅਨੁਕੂਲ ਨਹੀਂ ਸੀ।

ਗੁਰੂ ਨਾਨਕ ਸਾਹਿਬ ਨੇ ਆਪਣੇ ਆਲੇ-ਦੁਆਲੇ ਮਚੀ ਧਾਰਮਿਕ ਖਿੱਚੋਤਾਣ ਦੇ ਸਹੀ ਅਰਥ ਸਮਝੇ। ਉਨ੍ਹਾਂ ਵੇਖਿਆ ਕਿ ਅੰਨ੍ਹੀ ਕੱਟੜਤਾ, ਜਿਸ ਨੂੰ ਲੋਕੀ ਗ਼ਲਤੀ ਨਾਲ ਧਰਮ ਜਾਂ ਮਜ਼੍ਹਬ ਕਹਿੰਦੇ ਸਨ, ਸਾਰੇ ਝਗੜੇ ਦਾ ਮੂਲ ਹੈ। ਉਹ ਕਿਸੇ ਧਰਮ ਦੇ ਵਿਰੋਧੀ ਨਹੀਂ ਸਨ, ਉਨ੍ਹਾਂ ਕਿਸੇ ਧਰਮ ਦੀ ਨਿਖੇਧੀ ਨਹੀਂ ਕੀਤੀ, ਪਰ ਉਨ੍ਹਾਂ ਇਸ ਗੱਲ ਦੀ ਨਿਖੇਧੀ ਤੇ ਨਿੰਦਾ ਕੀਤੀ ਕਿ ਆਪੋ ਵਿਚ ਖਹਿ-ਮਖਹਿ ਤੇ ਝਗੜਾ-ਝਾਂਜਾ ਰਹਿੰਦਾ ਹੈ। ਉਹ ਅਕਾਲ ਪੁਰਖ ਦੀ ਪੂਜਾ ਤੇ ਉਸ ਦੇ ਹਜ਼ੂਰ ਅਰਦਾਸਾਂ-ਬੇਨਤੀਆਂ ਕਰਨ ਲਈ ਤਾਂ ਕਹਿੰਦੇ ਸਨ, ਪਰ ਧਰਮ ਦੀਆਂ ਫ਼ੋਕੀਆਂ, ਮੁਰਦਾ ਤੇ ਬਾਹਰਲੀਆਂ ਰਸਮਾਂ, ਰਹੁ-ਰੀਤਾਂ ਦੇ ਵਿਰੁੱਧ ਸਨ। ਬੁੱਧ ਮਤ ਜਾਂ ਬ੍ਰਾਹਮਣ-ਮਤ, ਈਸਾਈਅਤ ਜਾਂ ਇਸਲਾਮ ਆਪਣੇ ਆਪ ਵਿਚ ਚੰਗੇ, ਮਾੜੇ ਨਹੀਂ ਸਨ। ਇਨ੍ਹਾਂ ਧਰਮਾਂ ਦੇ ਸ਼ਰਧਾਲੂ ਤੇ ਚੇਲੇ ਇਨ੍ਹਾਂ ਦੀ ਚੰਗਿਆਈ ਜਾਂ ਬੁਰਾਈ ਨੂੰ ਦਰਸਾਣ ਵਾਲੇ ਸਨ। ਭਾਵੇਂ ਬੋਧੀ ਹੋਣ ਜਾਂ ਹਿੰਦੂ, ਈਸਾਈ ਹੋਣ ਜਾਂ ਮੁਸਲਮਾਨ, ਜੇ ਉਹ ਚੰਗੇ ਹੋਣ ਤੇ ਮਨੁੱਖ-ਮਾਤਰ ਦੀ ਸੇਵਾ ਕਰਨ, ਤਾਂ ਸ਼ਲਾਘਾ-ਯੋਗ ਸਨ, ਨਹੀਂ ਤਾਂ ਉਹ ਨਿੰਦਨੀ ਸਨ। ਕਿਸੇ ਦੀ ਕਹਿਣੀ, ਕਥਨੀ, ਇਸ ਦਾ ਜ਼ਬਾਨੀ ਜਮ੍ਹਾਂ-ਖ਼ਰਚ ਪਰਵਾਨ ਨਹੀਂ ਸੀ ਹੋ ਸਕਦਾ, ਤੇ ਨਾ ਇਸ ਨਾਲ ਕੋਈ ਸ੍ਰੇਸ਼ਟ ਜਾਂ ਨੀਵਾਂ, ਚੰਗਾ, ਮੰਦਾ ਹੋ ਸਕਦਾ ਸੀ; ਬਲਕਿ ਸਵਾਲ ਇਹ ਸੀ ਕਿ ਜੀਵਨ ਤੇ ਅਮਲ ਕਿਹੋ ਜਿਹੇ ਹਨ ? ਉਨ੍ਹਾਂ ਆਪਣੇ ਜਗਤ-ਧਰਮ ਦੀ ਉਸਾਰੀ ਜਗਤ-ਪ੍ਰੇਮ ਤੇ ਸਰਵਜਨਕ ਅਟੱਲ ਅਸੂਲਾਂ ਤੇ ਕੀਤੀ। ਉਨ੍ਹਾਂ ਦਾ ਜਗਤ-ਧਰਮ ਖਹਿ ਖਹਿ ਕਰਦੇ ਧਰਮਾਂ ਤੇ ਮਤਾਂ, ਆਸ਼ਿਆਂ ਤੇ ਸਿੱਧਾਂਤਾਂ ਦੀਆਂ ਹੱਦਾਂ ਤੋਂ ਪਰ੍ਹੇ ਸੀ।

ਗੁਰੂ ਨਾਨਕ ਸਾਹਿਬ ਲਈ ਇਹ ਗੱਲ ਕੁਝ ਅਰਥ ਨਹੀਂ ਰਖਦੀ ਸੀ ਕਿ ਕੋਈ ਮਨੁੱਖ ਕਿਸ ਧਰਮ ਦਾ ਹੈ, ਉਹ ਕੇਵਲ ਇਹ ਵੇਖਣਾ ਚਾਹੁੰਦੇ ਸਨ ਕਿ ਉਹ ਦੂਜਿਆਂ ਨਾਲ ਕਿਵੇਂ ਵਰਤਾਰਾ ਕਰਦਾ ਹੈ ? ਉਨ੍ਹਾਂ ਇਸ ਗੱਲ ਦਾ ਪ੍ਰਚਾਰ ਕੀਤਾ ਕਿ ਸਰਬ ਮਨੁੱਖ-ਮਾਤਰ ਦਾ ਇੱਕੋ ਧਰਮ ਹੋਵੇ। ਉਹ ਇਹ ਨਹੀਂ ਕਹਿੰਦੇ ਸਨ ਕਿ ਅਮਕਾ ਧਰਮ ਕਰੋ। ਉਨ੍ਹਾਂ ਦਾ ਆਸ਼ਾ ਧਾਰਮਿਕ ਪੱਖਪਾਤ ਦੇ ਮਤ-ਮਤਾਂਤ੍ਰਾਂ ਦੇ ਵਿਰੋਧ ਤੋਂ ਬਹੁਤ ਉੱਚਾ ਸੀ। ਉਨ੍ਹਾਂ ਦਾ ਆਸ਼ਾ ਮਨੁੱਖ ਮਾਤਰ ਨੂੰ ਇਕ ਲੜੀ ਵਿਚ ਪਰੋਣਾ ਸੀ, ਪਰ ਇਉਂ ਨਹੀਂ ਕਿ ਇਕ ਧਰਮ ਛੁਡਾ ਕੇ ਦੂਜੇ ਵੱਲ ਪ੍ਰੇਰਿਆ ਜਾਵੇ, ਬਲਕਿ ਇਸ ਤਰ੍ਹਾਂ ਕਿ ਸਮੂਹ ਧਰਮਾਂ, ਮਤ ਮਤਾਂਤ੍ਰਾਂ ਵਿਚ ਜੋ ਵੀ ਚੰਗੀਆਂ ਤੇ ਸੱਚੀਆਂ ਗੱਲਾਂ ਹਨ, ਸਾਰੀਆਂ ਉਤੇ ਚੱਲਿਆ ਜਾਵੇ।

ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਜਦ ਗੁਰੂ ਨਾਨਕ ਸਾਹਿਬ ਜੋਤੀ ਜੋਤ ਸਮਾਏ, ਕੋਈ ਇਹ ਨਹੀਂ ਕਹਿ ਸਕਦਾ ਸੀ ਕਿ ਉਨ੍ਹਾਂ ਦਾ ਮਜ਼ਬ ਕੀ ਸੀ। ਹਿੰਦੂ ਆਪਣੀ ਰਹੁ-ਰੀਤ ਅਨੁਸਾਰ ਉਨ੍ਹਾਂ ਦੀ ਦੇਹ ਨੂੰ ਸਸਕਾਰਨਾ ਚਾਹੁੰਦੇ ਸਨ, ਤੇ ਮੁਸਲਮਾਨ ਆਪਣੀ ਸ਼ਰ੍ਹਾ, ਰਿਵਾਜ ਅਨੁਸਾਰ ਦਫ਼ਨਾਣਾ ਲੋੜਦੇ ਸਨ। ਅੱਜ ਦੇ ਸਮੇਂ ਵੀ ਉਨ੍ਹਾਂ ਦੀ ਸਿੱਖਿਆ ਦਾ ਮੁਤਾਲਾ ਕਰਨ ਵਾਲੇ ਪੱਕੀ ਤਰ੍ਹਾਂ ਨਹੀਂ ਕਹਿ ਸਕਦੇ ਕਿ ਉਨ੍ਹਾਂ ਦਾ ਮਜ਼ਬ ਕਿਹੜਾ ਸੀ। ਮੌਜੂਦਾ ਸਦੀ ਦੇ ਦੂਜੇ ਦਹਾਕੇ (1910–1920) ਵਿਚ ਪੰਜਾਬ ਹਿਸਟਾਰੀਕਲ ਸੋਸ਼ਾਇਟੀ ਦੇ ਸਮਾਗਮ ਵਿਚ ਸ. ਜੋਗਿੰਦਰ ਸਿੰਘ ਐਰਾ ਵਾਲੇ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਸਿੱਖਿਆ ਬਾਰੇ ਇਕ ਲੇਖ ਪੜ੍ਹ ਕੇ ਸੁਣਾਇਆ। ਸਮਾਗਮ ਸ਼ਿਮਲੇ ਹੋਇਆ ਸੀ, ਤੇ ਉਸ ਵਿਚ ਹਿੰਦੂ, ਸਿੱਖ, ਈਸਾਈ, ਮੁਸਲਮਾਨ ਸ਼ਾਮਿਲ ਸਨ। ਲੇਖ ਮਗਰੋਂ ਇਕ ਪ੍ਰਸਿੱਧ ਹਿੰਦੂ ਲੀਡਰ ਸੁਰਗਵਾਸੀ ਰਾਮਸਰਨ ਦਾਸ ਲਾਹੌਰ ਵਾਲਿਆਂ ਨੇ ਉੱਠ ਕੇ ਕਿਹਾ ਕਿ ਲੇਖਕ ਨੇ ਗ਼ਲਤੀ ਕੀਤੀ ਹੈ, ਉਨ੍ਹਾਂ ਇਹ ਨਹੀਂ ਕਿਹਾ ਕਿ ਗੁਰੂ ਨਾਨਕ ਸਾਹਿਬ ਇਕ ਹਿੰਦੂ ਸੁਧਾਰਕ ਸਨ। ਇਕ ਮੁਸਲਮਾਨ ਪਤਵੰਤੇ, ਨਵਾਬ ਜ਼ੁਲਫ਼ਿਕਾਰ ਅਲੀ ਖ਼ਾਨ ਮਲੇਰਕੋਟੀਏ ਨੇ ਇਸ ਗੱਲ ਨੂੰ ਰੱਦਿਆ ਤੇ ਕਿਹਾ ਕਿ ਹਿੰਦੂ ਲੀਡਰ ਨੇ ਗ਼ਲਤ ਕਿਹਾ ਹੈ ਕਿ ਗੁਰੂ ਨਾਨਕ ਸਾਹਿਬ ਹਿੰਦੂ ਸਨ, ਗੁਰੂ ਨਾਨਕ ਸਾਹਿਬ ਉਸ ਦੇ ਖ਼ਿਆਲ ਅਨੁਸਾਰ ਮੁਸਲਮਾਨ ਸਨ। ਸਰ ਮਾਈਕਲ ਓਡਵਾਇਰ ਨੇ ਜੋ ਸਮਾਗਮ ਦਾ ਪ੍ਰਧਾਨ ਸੀ, ਜਲਸੇ ਦੀ ਕਾਰਵਾਈ ਨੂੰ ਸਮੁੱਚੇ ਤੌਰ ਤੇ ਕਥਨ ਕਰਦਿਆਂ ਕਿਹਾ, "ਦੋਵੇਂ ਸਜਣ ਗ਼ਲਤ ਕਹਿੰਦੇ ਹਨ, ਮੇਰੀ ਜਾਚੇ ਗੁਰੂ ਨਾਨਕ ਸਾਹਿਬ ਈਸਾਈ ਸਨ।"

ਜਦ ਤੀਕ ਅਸੀਂ ਸਤਿਗੁਰੂ ਨਾਨਕ ਨੂੰ ਸਮਝਣ ਲਈ ਆਪਣਾ ਦ੍ਰਿਸ਼ਟੀਕੋਣ ਨਹੀਂ ਬਦਲਾਂਦੇ, ਇਹ ਝਗੜਾ ਕਿ ਉਨ੍ਹਾਂ ਦਾ ਧਰਮ ਕੀ ਸੀ, ਚਲਦਾ ਹੀ ਰਹੇਗਾ। ਉਨ੍ਹਾਂ ਦੇ ਆਸ਼ੇ ਅਨੁਸਾਰ ਹਰ ਕੋਈ ਆਪਣੇ ਧਰਮ ਦੇ ਉੱਤਮ ਤੋਂ ਉੱਤਮ ਗੁਣ ਲੱਭ ਸਕਦਾ ਹੈ, ਸਤਿਗੁਰੂ ਦਾ ਮਜ਼ਬ ਇਨਸਾਨੀਅਤ ਸੀ, ਉਸ ਦੀ ਪਵਿੱਤਰ ਗੋਦੀ ਵਿਚ ਸਭ ਉੱਚੇ ਤੇ ਸੁੱਚੇ ਧਰਮ-ਅਸੂਲ ਸ਼ਾਮਿਲ ਸਨ।

ਚੂੰਕਿ ਇਸ ਨਵੇਂ ਧਰਮ ਦਾ ਜਨਮ ਪੂਰਬ ਤੇ ਪੱਛਮ ਦੇ ਮੇਲ ਕਰਕੇ ਹੋਇਆ, ਇਹ ਵਿਸ਼ੇਸ਼ ਤੌਰ ਤੇ ਆਉਣ ਵਾਲੇ ਸਮੇਂ ਦਾ ਜਗਤ-ਧਰਮ ਪਰਵਾਨ ਹੋਣ ਯੋਗ ਸਮਝਿਆ ਗਿਆ ਤੇ ਫਿਰ ਇਹ ਧਰਮ ਖ਼ਾਸ ਤੌਰ ਤੇ ਹਿੰਦ ਦੇ ਅਨੁਕੂਲ ਸੀ, ਕਿਉਂਕਿ ਸਿੱਖ ਦੇ ਮੂਲ ਅਰਥ ਹਨ ਸੁਲਝਿਆ ਹਿੰਦੂ ਤੇ ਸੁਲਝਿਆ ਮੁਸਲਮਾਨ। ਸ਼ੁਰੂ ਸ਼ੁਰੂ ਵਿਚ ਹਿੰਦੂਆਂ ਮੁਸਲਮਾਨਾਂ ਦੋਹਾਂ ਨੇ ਸਿੱਖ ਮੱਤ ਦੀ ਸਿੱਖਿਆ ਨੂੰ ਇਵੇਂ ਪ੍ਰਚਾਰਿਆ, ਜਿਵੇਂ ਇਹ ਉਨ੍ਹਾਂ ਦਾ ਆਪਣਾ ਧਰਮ ਹੈ। ਗੁਰੂ ਨਾਨਕ ਸਾਹਿਬ ਨੇ ਸਿੱਖ ਧਰਮ ਦੀ ਉਸਾਰੀ ਜਗਤ-ਧਰਮ ਵਾਲੀ ਕੀਤੀ। ਧਰਮ ਨੂੰ ਸਰਲ ਸਾਦ-ਮੁਰਾਦਾ ਬਣਾ ਕੇ ਤੇ ਉਸ ਦੀ ਨੀਂਹ ਪਰਮਾਤਮਾ-ਪ੍ਰੇਮ, ਮੈਤ੍ਰੀ-ਭਾਵ ਤੇ ਸ੍ਵੈ-ਪੂਰਨਤਾ ਸ੍ਵੈ-ਸਭਿਅਤਾ ਦੇ ਖੁਲ੍ਹੇ; ਜਗਤ-ਅਸੂਲਾਂ ਤੇ ਰਖ ਕੇ ਉਨ੍ਹਾਂ ਜਗਤ ਦੇ ਅੱਗੇ ਉਹ ਆਦਰਸ਼ ਪੇਸ਼ ਕੀਤਾ, ਜੋ ਉਨ੍ਹਾਂ ਦੇ ਖ਼ਿਆਲ ਅਨੁਸਾਰ ਜਗਤ ਦੇ ਅਮਨ ਤੇ ਜਗਤ ਦੇ ਸੁਖ ਹਿਤ ਮਨੁੱਖ-ਮਾਤਰ ਲਈ ਅਪਨਾਣਾ ਜ਼ਰੂਰੀ ਸੀ।

ਕਿਸੇ ਨੇ ਗੁਰੂ ਅਰਜਨ ਸਾਹਿਬ, ਪੰਚਮ ਸਤਿਗੁਰੂ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਰਚਨਹਾਰ, ਨੂੰ ਪੁੱਛਿਆ, "ਜਗਤ ਦਾ ਸਭ ਤੋਂ ਸ੍ਰੇਸ਼ਟ ਧਰਮ ਕਿਹੜਾ ਹੈ?" ਹਜ਼ੂਰ

ਨੇ ਫੁਰਮਾਇਆ :

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ ।
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ।

(ਸੁਖਮਨੀ)

ਸਿੱਖ ਧਰਮ ਅਰਥਾਤ ਸਿੱਖ ਸਤਿਗੁਰੂ ਸਾਹਿਬਾਨ ਦਾ ਮਤ ਉਪਰੋਕਤ ਭਗਤੀ-ਪੂਰਤ ਤੇ ਅਮਲੀ ਆਸ਼ੇ ਦਾ ਸਾਰ-ਅਨੁਵਾਦ ਹੈ। ਮਨੁੱਖ ਨੂੰ ਅਕਾਲ ਪੁਰਖ ਨਾਲ ਲਿਵ ਜੋੜੀ ਲੋੜੀਏ ਤੇ ਉਸ ਦੇ ਸਾਰੇ ਕੰਮਾਂ, ਕਾਰਾਂ, ਅਮਲਾਂ ਦਾ ਨਿਰਭਰ ਇਸ ਲਿਵ ਉਤੇ ਹੋਣਾ ਚਾਹੀਦਾ ਹੈ। ਮਨੁੱਖਾ-ਜੀਵਨ ਦੀ ਸਭ ਤੋਂ ਵੱਡੀ ਲੋੜ ਅਕਾਲ ਪੁਰਖ ਨਾਲ ਲਿਵ ਲਾਉਣ ਦੀ ਹੈ, ਪਰ ਇਸ ਲਿਵ ਦੁਆਰਾ ਮਨੁੱਖ ਨੇ ਕਰਮ-ਯੋਗੀ ਹੋਣਾ ਹੈ। ਮਨੁੱਖ ਦਾ ਆਦਰਸ਼ ਸੰਨਿਆਸ-ਵੈਰਾਗ ਧਾਰਨ ਕਰਨਾ ਨਹੀਂ, ਬਲਕਿ ਕਾਰ-ਵਿਹਾਰ ਵਿਚ ਜੁੱਟ ਜਾਣਾ ਤੇ ਨਿਰਮਲ ਕਰਮ ਕਰਨਾ ਹੈ।

ਅੱਗੇ ਇਹ ਵਿਸ਼ਵਾਸ ਸੀ ਤੇ ਹੁਣ ਵੀ ਅਕਸਰ ਇਹ ਗੱਲ ਮੰਨੀ ਜਾਂਦੀ ਹੈ ਕਿ ਜਗਤ-ਪ੍ਰੇਮ ਤੇ ਪਰਮਾਤਮਾ-ਪ੍ਰੇਮ ਨਾਲੋਂ-ਨਾਲ ਨਹੀਂ ਨਿਭ ਸਕਦੇ। ਸਿੱਖ ਧਰਮ ਇਸ ਇਤਰਾਜ਼ ਦਾ ਜਵਾਬ ਹੈ। ਸਿੱਖ ਭਗਤ ਵੀ ਹੈ ਤੇ ਸੂਰਾ ਵੀ ਹੈ। ਸਿਪਾਹੀ ਵੀ ਹੈ ਤੇ ਸੰਤ ਵੀ ਹੈ। ਜੇ ਕਿਸੇ ਦੇ ਹਿਰਦੇ ਵਿਚ ਕਰਤਾਰ ਨਾਲ ਪ੍ਰੇਮ ਬਾਹਲਾ ਹੈ ਤਾਂ ਉਹ ਚੰਗੇ ਕੰਮਾਂ ਦੁਆਰਾ ਜਗਤ ਦੀ ਬਾਹਲੀ ਸੇਵਾ ਕਰੇਗਾ। ਮੈਂ ਇਸ ਥਾਂ ਇਹ ਨਹੀਂ ਦਸਣਾ ਚਾਹੁੰਦਾ ਕਿ ਇਸ ਪੁਸਤਕ ਵਿਚ ਕੀ ਲਿਖਿਆ ਹੈ, ਪਰ ਪਾਠਕ ਨੂੰ ਸ਼ੁਰੂ ਤੋਂ ਹੀ ਪਤਾ ਹੋਣਾ ਚਾਹੀਦਾ ਹੈ ਕਿ ਸਾਰੀ ਪੁਸਤਕ ਇਨ੍ਹਾਂ ਦੋਹਾਂ ਅਸੂਲਾਂ, ਅਰਥਾਤ ਅਕਾਲ ਪੁਰਖ ਦੀ ਲਿਵ ਤੇ ਸ਼ੁਭ ਅਮਲਾਂ ਦੁਆਰਾ ਮਨੁੱਖ-ਮਾਤਰ ਨਾਲ ਪ੍ਰੇਮ ਦੀ ਵਿਆਖਿਆ ਹੈ।

ਸਤਿਗੁਰਾਂ ਦੇ ਆਖੇ ਅਨੁਸਾਰ ਇਹੋ ਦੋ ਅਸੂਲ ਧਰਮਾਂ ਤੇ ਮਜ਼੍ਹਬਾਂ, ਕੌਮਾਂ ਤੇ ਨਸਲਾਂ, ਤੇ ਮਨੁੱਖ-ਮਾਤਰ ਦੇ ਝਗੜਿਆਂ ਨੂੰ, ਜਿਨ੍ਹਾਂ ਮਨੁੱਖ-ਮਾਤਰ ਦੇ ਇਤਿਹਾਸ ਨੂੰ ਕਲੰਕ ਲਾਇਆ ਹੈ, ਮੁਕਾ ਸਕਦੇ ਸਨ।

ਅਕਸਰ ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬਾਨ ਉਪਨਿਸ਼ਦਿਕ ਵਿਚਾਰਧਾਰਾ ਨੂੰ ਮੰਨਦੇ ਸਨ। ਸਾਹਿਬਾਂ ਦੇ ਸੰਕੇਤਾਂ, ਸ਼ਬਦਾਂ, ਮਿਸਾਲਾਂ ਤੇ ਅਲੰਕਾਰਾਂ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਸੱਚਮੁਚ ਦੋਹਾਂ ਦੀ ਸਮਾਨਤਾ ਬਿਰਤੀਆਂ ਨੂੰ ਖਿੱਚਦੀ ਮਾਲੂਮ ਹੁੰਦੀ ਹੈ। ਪਰ ਇਹ ਮਨੌਤ, ਇਹ ਖ਼ਿਆਲ ਗੁਰੂ ਗ੍ਰੰਥ ਸਾਹਿਬ ਦੇ ਸਰਸਰੀ ਤੇ ਉਪਰਲੇ ਮੁਤਾਲੇ ਕਰਕੇ ਹੈ। ਵੇਦਾਂਤ ਦਾ ਆਸ਼ਾ ਮੋਮ ਦੇ ਨੱਕ ਵਾਂਗ ਹੈ ਤੇ ਇਸ ਬਾਰੇ ਜਿੰਨੇ ਮੂੰਹ ਉੱਨੇ ਆਸ਼ੇ। ਵੇਦਾਂਤ ਦੀਆਂ ਅਨੇਕ ਸ਼੍ਰੇਣੀਆਂ ਇਸ ਗੱਲ ਦਾ ਸਬੂਤ ਹਨ ਕਿ ਵੇਦਾਤ ਦੇ ਅਰਥਾਂ ਵਿਚ ਅਦਲਾ-ਬਦਲੀ ਹੁੰਦੀ ਰਹੀ ਹੈ। ਇਵੇਂ ਹੀ ਉਪਨਿਸ਼ਦ ਜਿਨ੍ਹਾਂ ਉਤੇ ਵੇਦਾਂਤ ਦੀ ਬਾਹਲੀ ਨੀਂਹ ਉਸਾਰੀ ਗਈ ਹੈ, ਇਕ ਵਿਸ਼ਾਲ ਘਣੇ ਜੰਗਲ ਵਾਂਗ ਹਨ। ਲਗਪਗ 200 ਪ੍ਰਚਲਿਤ ਉਪਨਿਸ਼ਦ ਹਨ, ਉਨ੍ਹਾਂ ਵਿਚੋਂ ਕਈ ਹੁਣੇ ਹੁਣੇ ਲਿਖੇ ਗਏ ਹਨ, ਤੇ ਉਨ੍ਹਾਂ ਵਿਚ ਭਾਂਤ ਭਾਂਤ ਦੇ ਵਿਚਾਰ ਤੇ ਮਸਲੇ ਮਿਲਦੇ ਹਨ, ਜੋ ਇਕ ਦੂਜੇ ਦੇ ਬਿਲਕੁਲ ਵਿਰੁੱਧ ਹਨ। ਜੇ ਕੋਈ ਇਹ ਕਹੇ ਕਿ ਉਪਨਿਸ਼ਦਾਂ ਵਿਚ ਹਰ ਪ੍ਰਕਾਰ ਦੇ ਧਾਰਮਿਕ ਤੇ ਫ਼ਲਸਫ਼ੀ ਅਸੂਲ ਮਿਲ ਸਕਦੇ ਹਨ, ਤਾਂ ਇਹ ਗੱਲ ਉਕੀ ਗ਼ਲਤ ਨਹੀਂ ਹੋਵੇਗੀ। ਉਨ੍ਹਾਂ

ਵਿਚ ਤੁਹਾਨੂੰ ਸੰਘਣੇ ਜੰਗਲ ਵਾਂਗ ਇਕ ਈਸ਼ਵਰਵਾਦ (Monotheism), ਏਕਵਾਦ (Monism) ਭਾਵ ਕਿ ਬ੍ਰਹਿਮੰਡ ਵਿਚ ਪ੍ਰਕਿਰਤੀ ਤੇ ਮਨੁੱਖ਼ ਇੱਕੋ ਵਸਤੂ ਹਨ, ਈਸ਼ਵਰ ਫਰਜ਼ੀ ਕਲਪਤਿ ਹਸਤੀ ਹੈ (Deism), ਪ੍ਰਕਿਰਤੀ ਤੇ ਈਸ਼ਵਰ ਅਨਾਦੀ ਹਨ (Dualism), ਸੰਸਾਰ ਹੀ ਈਸ਼ਵਰ ਹੈ (Pantheism), ਮੂਰਤੀ-ਪੂਜਾ (Idolatry), ਰਹੁ-ਰੀਤਾਂ (Ritualism ਹੀ ਧਰਮ ਹਨ, ਧਰਮ ਦੀ ਸ਼ਰ੍ਹਾ (Formalism), ਸੰਨਿਆਸ-ਤਿਆਗ (Asceticism) ਨਾਲੋਂ ਨਾਲ ਕਥਨ ਕੀਤੇ ਮਿਲਣਗੇ। ਨਿਰਸੰਦੇਹ ਇਹ ਗੱਲ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਇਕ ਖ਼ਾਸ ਆਸ਼ਾ ਦਰਸਾਇਆ ਹੈ, ਤੇ ਉਸ ਦੀ ਪ੍ਰਾਪਤੀ ਲਈ ਖ਼ਾਸ ਮਾਰਗ ਦਰਸਾਇਆ ਹੈ। ਅਲਬੱਤਾ, ਇਹ ਗੱਲ ਸਵੀਕਾਰਨ ਯੋਗ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਵੇਦਾਂਤੀ ਅਸੂਲ ਆਮ ਤੌਰ ਤੇ ਪ੍ਰਮਾਣਿਕ ਤੇ ਉੱਚੇ ਉਪਨਿਸ਼ਦਾਂ ਅਤੇ ਕਈ ਸ੍ਰੇਸ਼ਟ ਅਮਲੀ ਵੇਦਾਂਤੀਆਂ ਦੇ ਲੇਖਾਂ ਅਨੁਸਾਰ ਹੈ।

ਇਵੇਂ ਹੀ ਕਈ ਲੋਕ ਬੜੀ ਗੰਭੀਰਤਾ ਤੇ ਵਸੂਕ ਨਾਲ ਕਹਿੰਦੇ ਹਨ ਕਿ ਸਿੱਖੀ ਭਾਰਤੀ ਵੇਸ ਵਿਚ ਕੇਵਲ ਮੁਸਲਮਾਨ ਸੂਫੀਆਂ ਦੇ ਆਸ਼ੇ ਦੀ ਨਕਲ ਹੈ; ਕਈ ਹੋਰ ਕੁਝ ਘੱਟ ਵਸੂਕ ਨਾਲ ਇਹ ਕਹਿੰਦੇ ਹਨ ਕਿ ਸਿੱਖੀ ਬੁੱਧ ਤੇ ਈਸਾਈ ਮੱਤ ਦੀ ਗੂੰਜ ਹੈ। ਇਨ੍ਹਾਂ ਦਾਅਵਿਆਂ ਦੀ ਪੁਸ਼ਟੀ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਖ਼ਿਆਲ ਤੇ ਵਾਕ ਕੁਝ ਹੱਦ ਤੱਕ ਮਿਸਾਲਾਂ ਦੇ ਤੌਰ ਤੇ ਪੇਸ਼ ਕੀਤੇ ਜਾ ਸਕਦੇ ਹਨ। ਪਰ ਇਸ ਤੋਂ ਕੇਵਲ ਇਹ ਸਿੱਧ ਹੁੰਦਾ ਹੈ ਕਿ ਜਗਤ ਦੇ ਧਾਰਮਿਕ ਵਿਚਾਰਵਾਨਾਂ ਦੇ ਵਿਚਾਰ ਬਾਹਲੇ ਇੱਕੋ ਜਿਹੇ ਹਨ; ਦਲੀਲਾਂ ਵੀ ਇਕ-ਸਮਾਨ ਹਨ ਤੇ ਉਨ੍ਹਾਂ ਸਾਰਿਆਂ ਸਾਂਝਿਆਂ ਵਿਚਾਰਾਂ ਨੂੰ ਪ੍ਰਗਟ ਕਰਨ ਲਈ ਉਨ੍ਹਾਂ ਨੇ ਰਲਦੇ ਮਿਲਦੇ ਸੰਕੇਤ ਵਰਤੇ ਹਨ। ਅਕਾਲ ਪੁਰਖ, ਸ੍ਰਿਸ਼ਟੀ, ਮਨੁੱਖ-ਮਾਤਰ ਤੇ ਮਨੁੱਖੀ ਆਚਾਰ-ਵਿਹਾਰ ਬਾਰੇ ਗੁਰੂ ਨਾਨਕ ਸਾਹਿਬ ਤੇ ਬਾਕੀ ਸਤਿਗੁਰਾਂ ਦੇ ਵਿਸ਼ੇਸ਼ ਆਸ਼ੇ ਸਨ। ਉਨ੍ਹਾਂ ਇਹ ਆਸ਼ੇ ਕੋਈ ਨਵੇਂ ਨਹੀਂ ਘੜੇ ਸਨ, ਪਰ ਉਨ੍ਹਾਂ ਆਸ਼ਿਆਂ ਦੇ ਸੰਗ੍ਰਹਿ ਦੀ ਤਸਵੀਰ ਨੂੰ ਇਉਂ ਸਾਜਿਆ ਕਿ ਉਹ ਨਵੀਂ ਸੱਜਰੀ ਲਗਦੀ ਸੀ। ਇਹ ਆਸ਼ੇ ਕਿਤੇ ਕਿਤੇ ਕਈ ਵੱਡੇ ਧਾਰਮਿਕ ਵਿਚਾਰਵਾਨਾਂ ਦੇ ਕਈ ਖ਼ਿਆਲਾਂ ਨਾਲ ਮਿਲਦੇ ਹਨ, ਜਿਸ ਤੋਂ ਉਨ੍ਹਾਂ ਖ਼ਿਆਲਾਂ ਦੀ ਵਿਸ਼ਾਲਤਾ ਤੇ ਜਗਤ-ਸਵੀਕਾਰਤਾ ਪ੍ਰਤੱਖ ਹੈ। ਪਰ ਸਾਹਿਬਾਂ ਦਾ ਮਾਰਗ ਤੇ ਉਨ੍ਹਾਂ ਦਾ ਗਾਡੀ ਰਾਹ ਆਪਣਾ ਸੀ, ਤੇ ਉਨ੍ਹਾਂ ਆਸ਼ਿਆਂ ਦਾ ਅੰਤਮ ਸੰਪੂਰਨ ਰੂਪ ਦਰਸਾਣ ਵਾਲੇ ਉਹ ਆਪ ਹੀ ਸਨ।

ਸਿੱਖੀ ਦਾ ਜਨਮ ਉਨ੍ਹਾਂ ਸੁਧਾਰਕ ਲਹਿਰਾਂ ਸਮੇਂ ਹੋਇਆ ਜੋ ਹਿੰਦੂ ਸਮਾਜ ਵਿਚ ਪੰਦਰਵੀਂ ਤੇ ਸੋਲਵੀਂ ਸਦੀ ਵਿਚ ਚੱਲੀਆਂ। ਇਕ ਪਾਸੇ ਤਾਂ ਸਿੱਖ ਧਰਮ ਅਨੇਕ ਹਿੰਦੂ ਦੇਵੀ ਦੇਵਤਿਆਂ ਦੇ ਆਸ਼ੇ, ਬਾਹਰਲੀਆਂ ਰੀਤਾਂ-ਰਸਮਾਂ, ਪ੍ਰੋਹਤਾਂ-ਪੰਡਿਤਾਂ ਦੀ ਅਧੀਨਗੀ ਤੇ ਜਾਤ-ਪਾਤ ਦੇ ਬੰਧਨਾਂ ਤੋਂ ਆਜ਼ਾਦ ਰਿਹਾ, ਦੂਜੇ ਪਾਸੇ ਸਤਿਗੁਰੂ ਹਿੰਦੂਆਂ ਦੀ ਖੁਲ੍ਹਦਿਲੀ ਤੇ ਧਾਰਮਿਕ ਧੀਰਜ-ਸਹਿਣ (tolerance) ਨੂੰ ਅੱਗੇ ਲੈ ਗਏ ਤੇ ਉਨ੍ਹਾਂ ਆਪਣੇ ਭਾਰਤੀ ਧਰਮ ਨੂੰ ਪ੍ਰਭਾਵਸ਼ਾਲੀ ਬਣਾ ਕੇ ਉਸ ਨੂੰ ਮਨੁੱਖ-ਮਾਤਰ ਦੇ ਸਵੀਕਾਰਨ ਯੋਗ ਧਰਮ ਬਣਾਇਆ।

ਇਵੇਂ ਹੀ ਸਿੱਖ ਧਰਮ ਨੇ ਉਸ ਸਮੇਂ ਜਨਮ ਲਿਆ ਜਦ ਇਸਲਾਮ ਦਾ ਪ੍ਰਭਾਵ

ਨਵਾਂ ਨਵਾਂ ਭਾਰਤ ਤੇ ਪਿਆ। ਸ਼ੁੱਧ ਇਸਲਾਮ ਦੇ ਰੂਪ ਵਿਚ ਸਿੱਖ ਧਰਮ ਨੇ ਇਕ ਪਾਸੇ ਤਾਂ ਇਸਲਾਮ ਦੇ ਅਰਬ ਦੇਸ ਵਾਲੇ ਪੱਖਪਾਤ ਤੇ ਤਅੱਸੁਬ ਨੂੰ ਵਰਜਿਆ ਤੇ ਦੂਜੇ ਪਾਸੇ ਇਸਲਾਮ ਦੀ ਇਕ ਪਰਮਾਤਮਾ ਦੀ ਪੂਜਾ ਤੇ ਨਿਰਮਲ ਜੀਵਨ ਦੇ ਆਦਰਸ਼ ਨੂੰ ਹਿੰਦ ਵਿਚ ਪ੍ਰਚਲਿਤ ਕੀਤਾ।

ਗੁਰੂ ਨਾਨਕ ਸਾਹਿਬ ਨੇ ਜਨਤਾ ਵਿਚ ਉਨ੍ਹਾਂ ਦੀ ਆਪਣੀ ਬੋਲੀ ਵਿਚ ਪ੍ਰਚਾਰ ਕੀਤਾ ਤੇ ਅਜਿਹੇ ਅੱਖਰਾਂ ਵਿਚ, ਤੇ ਐਸੇ ਖ਼ਿਆਲਾਂ ਦਾ ਪ੍ਰਚਾਰ ਕੀਤਾ, ਜਿਨ੍ਹਾਂ ਨੂੰ ਉਨ੍ਹਾਂ ਦੇ ਆਲੇ-ਦੁਆਲੇ ਵਾਲੇ ਲੋਕ ਸਹਿਜੇ ਹੀ ਸਮਝ ਸਕਦੇ ਸਨ। ਯੋਗੀਆਂ ਸਿੱਧਾਂ ਨਾਲ ਉਨ੍ਹਾਂ ਯੋਗ ਦੀ ਚਰਚਾ ਕੀਤੀ, ਮੁਸਲਮਾਨਾਂ ਨਾਲ ਇਸਲਾਮ ਬਾਰੇ ਬ੍ਰਾਹਮਣਾਂ ਨਾਲ ਬ੍ਰਾਹਮਣੀ ਮਤ ਬਾਰੇ ਗੱਲ-ਕੱਥ ਕੀਤੀ। ਉਨ੍ਹਾਂ ਦਾ ਮੁੱਖ ਪ੍ਰਯੋਜਨ ਲੋਕਾਂ ਨੂੰ ਪਰਮਾਤਮਾ-ਪ੍ਰੇਮ ਤੇ ਮਨੁੱਖ-ਮਾਤਰ ਦੀ ਸੇਵਾ ਸਿਖਾਣਾ ਸੀ। ਇਸ ਪ੍ਰਯੋਜਨ ਦੀ ਸਿੱਧੀ ਲਈ ਉਹ ਆਪਣੇ ਸਰੋਤਿਆਂ ਦੇ ਧਾਰਮਿਕ ਆਸ਼ਿਆਂ ਵਿਚਾਰਾਂ ਦੇ ਪ੍ਰਮਾਣ ਦਿੰਦੇ ਸਨ। ਉਹ ਬਾਹਰਲੀਆਂ ਰੀਤਾਂ ਰਸਮਾਂ ਨੂੰ ਨਿੰਦਦੇ ਸਨ, ਜੋ ਧਰਮ ਦੀ ਜਿੰਦ-ਜਾਨ ਨੂੰ ਨਸ਼ਟ ਕਰਦੀਆਂ ਹਨ, ਤੇ ਲੋਕਾਂ ਨੂੰ ਸਿਖਾਂਦੇ ਸਨ ਕਿ ਤੁਸੀਂ ਉਸ ਸਤਿ ਧਰਮ ਤੇ ਚੱਲੋ ਜੋ ਇਨ੍ਹਾਂ ਰੀਤਾਂ-ਰਸਮਾਂ ਦੇ ਪਿਛੋਕੜ ਵਿਚ ਹੈ। ਉਨ੍ਹਾਂ ਨੂੰ ਇਸ ਗੱਲ ਨਾਲ ਗਰਜ਼ ਨਹੀਂ ਸੀ ਕਿ ਕਿਹੜੇ ਧਰਮ ਦਾ ਕੋਈ ਸ਼ਰਧਾਲੂ ਹੈ, ਤੇ ਨਾ ਉਨ੍ਹਾਂ ਨੂੰ ਇਸ ਗੱਲ ਦੀ ਲੋੜ ਸੀ ਕਿ ਆਪਣੇ ਸਰੋਤਿਆਂ ਦੇ ਧਰਮ-ਆਸ਼ਿਆਂ ਤੇ ਵਿਚਾਰਾਂ ਦੀ ਹਾਮੀ ਭਰਨ ਤੇ ਆਪਣੀ ਸ਼ਰਧਾ ਪ੍ਰਗਟ ਕਰਨ। ਉਨ੍ਹਾਂ ਇਨ੍ਹਾਂ ਖ਼ਿਆਲਾਂ ਨੂੰ ਆਪਣੇ ਮੁੱਖ ਪ੍ਰਯੋਜਨ ਦੀ ਸਿੱਧੀ ਲਈ ਵਰਤਿਆ ਤਾਂ ਜੋ ਸਰੋਤੇ ਆਪਣੀ ਆਪਣੀ ਸਮਝ ਤੇ ਵਿਦਿਆ ਅਨੁਸਾਰ ਉਨ੍ਹਾਂ ਦੀ ਸਿੱਖਿਆ ਨੂੰ ਭਲੀ ਭਾਂਤ ਸਮਝ ਸਕਣ।

ਸਤਿਗੁਰਾਂ ਨੇ ਪੁਰਾਣੇ ਵਿਚਾਰਾਂ-ਆਸ਼ਿਆਂ ਨੂੰ, ਜਿਨ੍ਹਾਂ ਦਾ ਧਾਰਮਿਕ ਲਾਭ ਲੋਪ ਹੋ ਚੁੱਕਾ ਸੀ, ਨਵੇਂ ਸਿਰਿਉਂ ਧਾਰਮਿਕ ਰੰਗ ਵਿਚ ਪੇਸ਼ ਕੀਤਾ। ਇਹ ਉਨ੍ਹਾਂ ਦਾ ਹੀ ਕੰਮ ਸੀ ਕਿ ਉਨ੍ਹਾਂ ਨੇ ਧਰਮ ਦੇ ਬੁਨਿਆਦੀ ਅਸੂਲਾਂ ਉਤੇ ਅਤਿਅੰਤ ਜ਼ੋਰ ਦਿੱਤਾ ਤੇ ਦਲੇਰੀ ਨਾਲ ਉਨ੍ਹਾਂ ਗੱਲਾਂ ਨੂੰ ਨਿੰਦਿਆ ਜੋ ਸਮਾਜ ਨੂੰ ਖਾ ਰਹੀਆਂ ਸਨ ਤੇ ਕਲੰਕਿਤ ਕਰਦੀਆਂ ਸਨ। ਇਸੇ ਕਰਕੇ ਗੁਰੂ ਨਾਨਕ ਸਾਹਿਬ ਨੂੰ, ਤੇ ਉਨ੍ਹਾਂ ਦੀ ਗੁਰਗੱਦੀ ਤੇ ਬੈਠਣ ਵਾਲਿਆਂ ਨੂੰ, ਲੋਕੀਂ ਅਕਸਰ 'ਕੁਰਾਹੀਏ' ਕਹਿੰਦੇ ਸਨ।

ਸ਼ਾਇਦ ਇਹ ਸਾਬਤ ਕਰਨਾ ਸੰਭਵ ਹੋਵੇਗਾ ਕਿ ਸਤਿਗੁਰਾਂ ਦੇ ਹਰ ਵੱਡੇ ਆਸ਼ੇ ਦਾ ਆਧਾਰ ਹਿੰਦੂ, ਬੋਧੀ, ਇਸਲਾਮੀ ਮਤਾਂ ਦੇ ਆਸ਼ਿਆਂ ਜਾਂ ਈਸਾਈ ਮੱਤ ਦੇ ਕਿਸੇ ਆਸ਼ੇ ਉਤੇ ਹੈ। ਪਰ ਜਿਵੇਂ ਕਿ ਇਸ ਪੁਸਤਕ ਤੋਂ ਪਤਾ ਲਗੇਗਾ, ਸਿੱਖ ਧਰਮ ਆਪਣੇ ਪੂਰਨ ਅੰਤਿਮ ਰੂਪ ਵਿਚ ਵੱਖਰਾ ਤੇ ਵਿਸ਼ਾਲ ਧਰਮ ਹੈ, ਜੋ ਦੂਜੇ ਧਰਮਾਂ ਤੋਂ ਨਿਆਰਾ ਹੈ, ਤੇ ਧਾਰਮਿਕ ਗਿਆਨ ਦੇ ਵਿਕਾਸ ਵਿਚ ਇਕ ਵਿਸ਼ੇਸ਼ ਦਰਜਾ ਰਖਦਾ ਹੈ। ਸਿੱਖ ਧਰਮ ਦੇ ਵੱਡੇ ਆਸ਼ੇ ਹਨ : ਕਰਤਾਰ ਸਭ ਦਾ ਸਾਂਝਾ ਪਿਤਾ ਹੈ, ਤੇ ਮਨੁੱਖ-ਮਾਤਰ ਸਭ ਭਾਈ ਭਾਈ ਹਨ, ਜੀਵ-ਆਤਮਾ ਪਰਮ-ਆਤਮਾ ਨਾਲ ਅਭੇਦ ਹੋ ਸਕਦਾ ਹੈ, ਅਪਰਅਪਾਰ ਪਰਮ-ਆਤਮਾ ਮਾਇਕ ਸੰਸਾਰ ਵਿਚ ਵਿਆਪਕ ਹੈ, ਮਨੁੱਖੀ ਜੀਵਨ, ਭਰਪੂਰ ਤੇ ਹਉਮੈਂ ਤੋਂ ਰਹਿਤ ਜੀਵਨ ਹੋਣਾ ਚਾਹੀਦਾ ਹੈ, ਸਰਬ ਧਰਮਾਂ ਦੇ ਬੁਨਿਆਦੀ ਅਸੂਲ ਇੱਕੋ ਕੁਝ ਹਨ—ਇਹ ਅਸੂਲ ਅਜਿਹੇ ਹਨ ਜੋ ਪੁਰਾਣੇ ਵੈਦਿਕ ਧਰਮ ਤੇ ਨਵੇਂ ਸੂਫ਼ੀ ਸਾਹਿਤ ਦੇ ਅਨੁਸਾਰ ਹਨ।

ਪਰ ਧਾਰਮਿਕ ਇਤਿਹਾਸ ਪ੍ਰਤੱਖ ਦਸਦਾ ਹੈ ਕਿ ਹਿੰਦੂ, ਮੁਸਲਮਾਨ ਆਸ਼ੇ ਆਦਰਸ਼ ਇੰਨੇ ਭਰਮ ਤੇ ਹੀਣ-ਖੀਣ ਗੱਲਾਂ ਤੇ ਰਸਮਾਂ ਦੇ ਭਾਰ ਹੇਠਾਂ ਦੱਬੇ ਪਏ ਸਨ ਕਿ ਆਮ ਹਿੰਦੂ ਮੁਸਲਮਾਨ ਜਨਤਾ ਅਸਲ ਸੱਚ ਨੂੰ ਤਕਰੀਬਨ ਭੁੱਲ ਚੁੱਕੀ ਸੀ ਤੇ ਅਜਿਹੀਆਂ ਰਸਮਾਂ ਤੇ ਖ਼ਿਆਲਾਂ ਦੀ ਉਲਝਨ ਵਿਚ ਫਸੀ ਪਈ ਸੀ ਕਿ ਹਿੰਦੂਆਂ ਮੁਸਲਮਾਨਾਂ ਵਿਚੋਂ ਸਿਆਣੇ ਭਗਤਾਂ ਤੇ ਦੀਨਦਾਰ ਲੋਕਾਂ ਨੂੰ ਇਨ੍ਹਾਂ ਧਰਮਾਂ ਨਾਲ ਡਾਢੀ ਘ੍ਰਿਣਾ ਸੀ।

ਇਹ ਸ੍ਰੇਸ਼ਟ ਸਿੱਖਿਆ ਸਿਖਾਣ ਲਈ ਕਿ ਮਨੁੱਖ-ਮਾਤਰ ਸਭ ਭਾਈ ਭਾਈ ਹਨ, ਇਕ ਨਵੇਂ ਰਹਿਬਰ, ਇਕ ਸੂਰਮੇ ਦੀ ਲੋੜ ਸੀ। ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਕਾਰਜ ਨੂੰ ਭਲੀ ਪ੍ਰਕਾਰ ਨਿਭਾਇਆ। ਉਨ੍ਹਾਂ ਸੰਸਾਰ ਦੇ ਸਾਮ੍ਹਣੇ ਉਹ ਆਦਰਸ਼ਕ ਵਿਚਾਰ ਤੇ ਆਚਾਰ ਰਖੇ, ਜਿਨ੍ਹਾਂ ਦੁਆਰਾ ਮਨੁੱਖ-ਮਾਤਰ ਜਗਤ ਨੂੰ ਉਚੇਰਾ ਤੇ ਸੁਰਜੀਤ ਕਰਨ ਲਈ ਇੱਕੋ ਸਾਂਝੇ ਪਲੇਟਫਾਰਮ ਤੇ ਆ ਸਕਦੇ ਹਨ।

ਭਾਰਤ ਦੇ ਪੁਰਾਤਨ ਰਿਸ਼ੀਆਂ ਨੇ ਜਿਨ੍ਹਾਂ ਆਪਣੇ ਆਤਮ-ਖੇੜੇ ਤੇ ਆਤਮ-ਪ੍ਰਗਾਸ ਦੀਆਂ ਉੱਤਮ ਘੜੀਆਂ ਵਿਚ ਉਪਨਿਸ਼ਦਾਂ ਰਾਹੀਂ ਆਪਣੇ ਵਿਚਾਰ ਪ੍ਰਗਟ ਕੀਤੇ, ਉਨ੍ਹਾਂ ਇਹ ਗਿਆਨ ਪ੍ਰਗਟ ਕੀਤਾ ਕਿ ਅਕਾਲ ਪੁਰਖ ਸਰਬ ਵਿਆਪਕ ਹੈ ਤੇ ਸੰਸਾਰ ਅਕਾਲ ਪੁਰਖ ਵਿਚ ਬਿਰਾਜਮਾਨ ਹੈ, ਤੇ ਆਤਮਾ ਤੇ ਅਕਾਲ ਪੁਰਖ ਬਾਰੇ ਸੰਸਾਰ ਦੇ ਸਾਰੇ ਉੱਤਮ ਪੁਰਸ਼ਾਂ ਦੇ ਵਿਚਾਰ ਇੱਕੋ ਜਿਹੇ ਹਨ। ਪਰ ਇਹ ਵਿਚਾਰ ਰਿਸ਼ੀਆਂ, ਮੁਨੀਆਂ, ਸ਼ਾਸਤ੍ਰਕਾਰਾਂ ਤੱਕ ਸੀਮਤ ਸਨ ਤੇ ਉਨ੍ਹਾਂ ਦੀਆਂ ਕੁਟੀਆਂ ਤੇ ਉਨ੍ਹਾਂ ਦੇ ਵਿਹਾਰਾਂ-ਮੱਠਾਂ ਦੀਆਂ ਹੱਦਾਂ ਅੰਦਰ ਹੀ ਪ੍ਰਚਲਿਤ ਸਨ। ਗੁਰੂ ਨਾਨਕ ਸਾਹਿਬ ਤੇ ਭਗਤੀ ਮਾਰਗ ਦੇ ਹੋਰ ਆਚਾਰੀਆਂ ਨੇ ਇਸ ਵਿਚਾਰ ਨੂੰ ਵਣਾਂ ਤੇ ਆਸ਼ਰਮਾਂ ਦੀ ਇਕਾਂਤ ਵਿਚੋਂ ਕੱਢ ਕੇ ਜਨਤਾਂ ਦੇ ਘਰਾਂ-ਘਾਟਾਂ ਤੀਕ ਲਿਆਂਦਾ। ਜੋ ਗਿਆਨ ਪਹਿਲੇ ਟਾਵੇਂ ਟਾਵੇਂ ਸੁਭਾਗਿਆਂ ਦਾ ਵਿਰਸਾ ਸੀ, ਲੋਕ-ਬੋਲੀ ਰਾਹੀਂ ਪ੍ਰਗਟ ਹੋਇਆ। ਇਸ ਨੂੰ ਹਰ ਕੋਈ ਸਮਝ ਸਕਦਾ ਸੀ ਤੇ ਨਿੱਤ ਦੇ ਜੀਵਨ ਵਿਚ ਵਰਤੋਂ ਵਿਚ ਲਿਆ ਸਕਦਾ ਸੀ। ਉਹ ਅਧਿਆਤਮਿਕ ਸਚਿਆਈਆਂ ਜੋ ਚੋਣਵੇਂ ਪੁਰਖ ਛੁਪਾ-ਲੁਕਾ ਕੇ ਰਖਦੇ ਸਨ, ਹੁਣ ਉਨ੍ਹਾਂ ਸਚਿਆਈਆਂ ਤੇ ਨਿੱਤਾ-ਪ੍ਰਤੀ ਚੱਲਣਾ ਬਾਦਸ਼ਾਹਾਂ ਤੇ ਕਿਰਤੀਆਂ, ਕਲਾਕਾਰਾਂ ਤੇ ਮਜ਼ਦੂਰਾਂ, ਸਿਪਾਹੀਆਂ ਤੇ ਸੌਦਾਗਰਾਂ ਸਭ ਲਈ ਇੱਕੋ ਜਿਹਾ ਜ਼ਰੂਰੀ ਹੋ ਗਿਆ।

ਸਤਿਗੁਰਾਂ ਨੂੰ ਅਕਾਲ ਪੁਰਖ ਨਾਲ ਅਤਿ ਪ੍ਰੇਮ ਸੀ। ਉਹ ਸੱਚੇ ਭਗਤ ਸਨ, ਅਕਾਲ ਪੁਰਖ ਉਨ੍ਹਾਂ ਲਈ ਜਿੰਦ-ਜਾਨ, ਉਨ੍ਹਾਂ ਦਾ ਆਧਾਰ ਸੀ। ਪਰ ਆਮ ਖ਼ਿਆਲ ਇਹ ਸੀ ਕਿ ਮਨੁੱਖ-ਮਾਤਰ ਦੀ ਸੰਸਾਰਿਕ ਉੱਨਤੀ ਲਈ ਭਗਤੀ-ਮਾਰਗ ਦੀ ਅਮਲੀ ਤੌਰ ਤੇ ਕੋਈ ਕੀਮਤ ਨਹੀਂ। ਨਾ ਕੇਵਲ ਪੂਰਬ ਵਿਚ ਬਲਕਿ ਪੱਛਮ ਵਿਚ ਵੀ ਲਗਪਗ ਸਾਰੇ ਧਾਰਮਿਕ ਸੰਸਾਰ ਵਿਚ ਇਹੋ ਖ਼ਿਆਲ ਪ੍ਰਚਲਿਤ ਸੀ। ਇਹ ਗੱਲ ਲੋਕਾਂ ਨੂੰ ਭੁੱਲ ਗਈ ਸੀ ਕਿ ਕ੍ਰਿਸ਼ਨ, ਮਹਾਤਮਾ ਬੁੱਧ, ਮੁਹੰਮਦ ਸਾਹਿਬ ਤੇ ਈਸਾ ਮਸੀਹ ਵੀ ਬਹੁਤ ਅਮਲੀ ਕਿਸਮ ਦੇ ਭਗਤ ਸਨ। ਉਹ ਮਨੁੱਖੀ ਅੰਸ਼ ਵੀ ਸਨ ਤੇ ਦੈਵੀ ਅੰਸ਼ ਵੀ, ਤੇ ਉਨ੍ਹਾਂ ਲਈ ਮਨੁੱਖਾ ਜੀਵਨ ਤੇ ਪ੍ਰਕਿਰਤਿਕ ਸੰਸਾਰ ਇਨਾ ਹੀ ਜ਼ਰੂਰੀ ਸੀ ਜਿੰਨਾ ਕਿ ਆਤਮਿਕ ਮੰਡਲ। ਸਿੱਖ ਇਤਿਹਾਸ ਇਸ ਸਚਿਆਈ ਨੂੰ ਭਲੀ ਪ੍ਰਕਾਰ ਦਰਸਾਂਦਾ ਹੈ। ਭਗਤੀ-ਮਾਰਗ ਦੇ ਖੋਜੀ ਲਈ ਸਿੱਖੀ

ਇਕ ਅਦੁੱਤੀ ਮਿਸਾਲ ਹੈ ਜਿਸ ਵਿਚ ਜਗਤ ਤੇ ਉਸ ਦੇ ਕਾਰ-ਵਿਹਾਰ ਦਾ ਸੁਥਰਾ ਚੇਤਨ ਵਿਚਾਰ ਤੇ ਧਾਰਮਿਕ ਜੀਵਨ ਦੇ ਵੱਡੇ ਅਧਿਆਤਮਿਕ ਮਸਲਿਆਂ ਦੇ ਹੱਲ ਦੋਵੇਂ ਨਾਲੋਂ ਨਾਲ ਦਰਸਾਏ ਗਏ ਹਨ। ਸਿੱਖੀ ਸੰਸਾਰਿਕ ਤੇ ਦੈਵੀ ਜੀਵਨ ਦਾ ਤੁਲਵਾਂ, ਇਕ-ਸੁਰ (harmonious) ਮੇਲ-ਮੰਡਲ ਹੈ ਜੋ ਮਨੁੱਖੀ-ਜੀਵਨ ਤੇ ਆਤਮਿਕ ਜੀਵਨ ਦੋਹਾਂ ਦੀਆਂ ਰੀਝਾਂ ਪੂਰੀਆਂ ਕਰਦਾ ਹੈ।

ਇਹ ਪੁਸਤਕ ਬਾਹਲੀ ਵਿਆਖਿਆਮਈ ਹੈ ਤੇ ਭਾਵੇਂ ਜਿੱਥੇ ਸਿੱਖੀ ਆਸ਼ੇ ਨੂੰ ਦੂਜਿਆਂ ਧਰਮਾਂ ਦੇ ਫ਼ਲਸਫ਼ੇ ਨਾਲ ਟਾਕਰਾ ਕਰਕੇ ਵਿਚਾਰਿਆ ਗਿਆ ਹੈ, ਉਥੇ ਟੀਕਾ ਟਿਪਣੀ ਕੀਤੀ ਗਈ ਹੈ। ਇਸ ਦ੍ਰਿਸ਼ਟੀਕੋਣ ਤੋਂ ਸਿੱਖੀ ਆਸ਼ੇ ਦੀ ਇਹ ਪੁਸਤਕ ਦੂਜੇ ਧਰਮਾਂ ਨਾਲ ਟਾਕਰਾ ਕਰਨ ਲਈ ਇਕ ਨਵੀਂ ਪੁਸਤਕ ਹੈ।

ਕਿਤੇ ਕਿਤੇ ਮੈਂ ਫ਼ਲਸਫ਼ੀ ਤੇ ਧਾਰਮਿਕ ਸਵਾਲਾਂ-ਮਸਲਿਆਂ ਨੂੰ ਵਿਚਾਰਿਆ ਹੈ, ਜੋ ਪੂਰਬ ਤੇ ਪੱਛਮ ਦੇ ਵਿਦਵਾਨਾਂ ਨੂੰ ਸੁੱਝੇ ਹਨ। ਮੈਂ ਇਨ੍ਹਾਂ ਸਵਾਲਾਂ ਦਾ ਜਵਾਬ ਸਿੱਖ ਆਸ਼ੇ ਦੇ ਦ੍ਰਿਸ਼ਟੀਕੋਣ ਤੋਂ ਦੇਣ ਦਾ ਜਤਨ ਕੀਤਾ ਹੈ। ਇਸ ਲਿਹਾਜ਼ ਨਾਲ ਇਹ ਪੁਸਤਕ ਉਨ੍ਹਾਂ ਮੁਸ਼ਕਲਾਂ ਦੇ ਹੱਲ ਕਰਨ ਦੇ ਜਤਨ ਵਿਚ ਇਕ ਵਾਧਾ ਹੈ ਜੋ ਇਨ੍ਹੀ ਦਿਨੀਂ ਵਿਚਾਰ-ਵਾਨ ਮੰਡਲੀਆਂ ਵਿਚ ਨਵੇਂ ਖ਼ਿਆਲ ਤੇ ਨਵੇਂ ਹਾਲਾਤ ਕਰਕੇ ਸਿਆਣੇ, ਸਮਝਦਾਰ ਲੋਕਾਂ ਨੂੰ ਧਾਰਮਿਕ, ਸਦਾਚਾਰਕ ਤੇ ਸਮਾਜਿਕ ਮੰਡਲ ਵਿਚ ਪੇਸ਼ ਆਉਂਦੀਆਂ ਹਨ।

**ਸਰਦੂਲ ਸਿੰਘ ਕਵੀਸ਼ਰ**

ਅਧਿਆਇ 1

# ਨਿਰਗੁਣ ਸਰਗੁਣ

ਅਕਾਲ ਪੁਰਖ ਦੀ ਹੋਂਦ ਵਿਚ ਨਿਸਚਾ ਸਰਬ ਮਤ-ਮਤਾਂਤ੍ਰਾਂ ਦੀ ਜਿੰਦ-ਜਾਨ ਤੇ ਉਨ੍ਹਾਂ ਦਾ ਆਧਾਰ ਹੈ । ਸਿੱਖ ਧਰਮ ਨੂੰ ਸਮਝਣ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਇਸ ਮਾਰਗ ਵਿਚ ਅਕਾਲ ਪੁਰਖ ਬਾਰੇ ਅਨੁਮਾਨ ਕੀ ਹੈ ? ਜੇ ਇਹ ਸੋਝੀ ਪੈ ਜਾਏ ਤਾ ਮਾਨੋਂ ਸਿੱਖ ਧਰਮ ਨੂੰ ਅਸੀਂ ਸਹਿਜੇ ਹੀ ਜਾਣ ਲਿਆ ।

ਸਿੱਖ 'ਗਿਆਨੀਆਂ' ਦਾ ਮੰਡਲ ਅਖਵਾਂਦੇ ਹਨ । ਦੂਜੇ ਮਤ-ਮਤਾਂਤ੍ਰਾਂ ਦੇ ਨਾਮ ਉਨ੍ਹਾਂ ਮਤਾਂ ਦੀ ਨੀਂਹ ਰਖਣ ਵਾਲਿਆਂ ਦੇ ਨਾਂ ਤੇ ਰਖੇ ਗਏ, ਈਸਾ ਦੇ ਨਾਂ ਤੇ ਈਸਾਈ, ਮੂਸਾ ਦੇ ਨਾਂ ਤੇ ਮੂਸਾਈ, ਬੁੱਧ ਦੇ ਨਾਂ ਤੇ ਬੋਧੀ, ਮੁਹੰਮਦ ਦੇ ਨਾਂ ਤੇ ਮੁਹੰਮਦੀ । ਇਸੇ ਤਰ੍ਹਾਂ ਸ਼ਿਵ, ਵਿਸ਼ਨੂੰ ਆਦਿ ਦੇ ਨਾਵਾਂ ਉਤੇ ਉਨ੍ਹਾਂ ਦੇ ਮਤਾਂ ਦੇ ਨਾਮ ਹਨ । ਪਰ ਸਿੱਖ 'ਅਕਾਲੀ' ਅਰਥਾਤ ਅਕਾਲ ਦੇ ਪੂਜਕ ਅਖਵਾਏ, ਕਿਉਂਕਿ ਉਹ ਕੇਵਲ ਅਕਾਲ ਦੇ ਉਪਾਸ਼ਕ ਸਨ । ਦਸਮੇਸ਼ ਜੀ ਨੇ 'ਏਕ ਬਿਨਾਂ ਮਨ ਨੈਕ ਨਾ ਆਨੈ' ਦਾ ਹੁਕਮ ਦਿੱਤਾ ਸੀ । ਸਿੱਖਾਂ ਨੂੰ 'ਖਾਲਸਾ' ਭੀ ਕਿਹਾ ਗਿਆ, ਕਿ ਉਹ ਰਹੁ-ਰੀਤ ਵਿਚ ਪਵਿੱਤਰ ਸਨ ਤੇ ਨਿਰੋਲ ਅਕਾਲ ਪੁਰਖ ਵਿਚ ਉਨ੍ਹਾਂ ਦਾ ਨਿਸਚਾ ਸੀ । 'ਸਿੱਖ' ਪਦ ਦਾ ਅਰਥ ਸਿੱਖਿਆ ਧਾਰਨ ਕਰਨ ਵਾਲਾ ਹੈ, ਅਰਥਾਤ ਜੋ ਗੁਰੂ ਤੋਂ ਨਿਰੰਕਾਰ ਦਾ ਗਿਆਨ ਧਾਰਨ ਕਰੇ । ਸਿੱਖ ਉਹ ਹੀ ਹੈ, ਜਿਸ ਦੇ ਹਿਰਦੇ ਵਿਚ ਨਿਰੰਕਾਰ ਵਸਦਾ ਹੈ ਤੇ ਉਸ ਦਾ ਜੀਵਨ ਨਿਰੰਕਾਰ ਦੇ ਪ੍ਰੇਮ ਤੇ ਸੇਵਾ ਵਿਚ ਰੰਗਿਆ ਹੈ ਤੇ ਹਰੀ ਦੀ ਲਿਵ ਉਸ ਦਾ ਜੀਵਨ-ਅਧਾਰ ਤੇ ਜੀਵਨ-ਸੋਮਾ ਹੈ ।

ਸਿੱਖ ਧਰਮ ਦਾ ਨਿਰਭਰ ਨਿਰੰਕਾਰ ਦੇ ਆਸ਼ੇ ਤੇ ਹੈ । ਸਿੱਖ ਧਰਮ, ਸਿੱਖ ਫ਼ਲਸਫ਼ੇ, ਸਿੱਖ ਆਚਾਰ, ਵਿਚਾਰ ਤੇ ਰਹੁ-ਰੀਤ ਦੀ ਉਸਾਰੀ ਨਿਰੰਕਾਰ ਦੇ ਆਸ਼ੇ ਅਤੇ ਅਨੁਮਾਨ ਤੇ ਹੀ ਕੀਤੀ ਗਈ । ਆਸ਼ੇ ਦੀ ਨਿਰਮਲਤਾ ਤੇ ਹੀ ਧਰਮ ਦੀ ਨਿਰਮਲਤਾ ਦਾ ਨਿਰਭਰ ਹੁੰਦਾ ਹੈ । ਇਹ ਗੱਲ ਸਿੱਖੀ ਮਾਰਗ ਤੋਂ ਸਪੱਸ਼ਟ ਹੁੰਦੀ ਹੈ ।

ਸਿੱਖੀ ਦਾ ਮੂਲ-ਮੰਤ੍ਰ, ਜਿਹੜਾ ਗੁਰੂ ਗ੍ਰੰਥ ਸਾਹਿਬ ਦਾ ਸਿਰਲੇਖ ਹੈ, ਇਉਂ ਹੈ :

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।"

ਇਸ ਦੇ ਅਰਥ ਹਨ : ਨਿਰੰਕਾਰ ਕੇਵਲ ਇਕ ਹੀ ਹੈ, ਸਦਾ ਸਦਾ ਹੈ, ਉਹ ਅਨਾਦੀ ਸ਼ਬਦ ਹੈ, ਸ੍ਰਿਸ਼ਟੀ ਦਾ ਸਿਰਜਨਹਾਰ ਤੇ ਸ੍ਰਿਸ਼ਟੀ ਵਿਚ ਵਿਆਪਕ ਹੈ, ਉਸ ਨੂੰ ਨਾ ਕਿਸੇ ਦਾ ਡਰ ਹੈ, ਨਾ ਵੈਰ ਹੈ, ਕਾਲ ਰਹਿਤ ਹੈ, ਸਮੇਂ ਜਾਂ ਕਾਲ ਦਾ ਉਸ ਤੇ ਕੋਈ ਅਸਰ ਨਹੀਂ, ਜਨਮ ਮਰਨ

ਵਿਚ ਨਹੀਂ ਆਉਂਦਾ, ਆਪਣੇ ਆਪ ਤੋਂ ਉਸ ਦਾ ਪ੍ਰਕਾਸ਼ ਹੈ, ਉਹ ਗਿਆਨ-ਰੂਪ ਚਾਨਣ-ਦਾਤਾ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ।

ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਪਹਿਲੇ ਨਿਰੰਕਾਰ ਬਾਬਤ ਭਿੰਨ ਭਿੰਨ ਖਿਆਲ ਪ੍ਰਚਲਿਤ ਸਨ । ਇਕ ਪਾਸੇ ਤਾਂ ਉਹ ਵਿਦਵਾਨ ਤੇ ਵਿਚਾਰਵਾਨ ਸਨ ਜਿਨ੍ਹਾਂ ਤੇ ਸ਼ੰਕਰਾ-ਚਾਰੀਆ ਦਾ ਪ੍ਰਭਾਵ ਸੀ, ਤੇ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਅਕਾਲ ਪੁਰਖ ਇਕ ਅੱਡਰੀ ਹਸਤੀ ਹੈ, ਜੋ ਸ੍ਰਿਸ਼ਟੀ ਤੋਂ ਇਕ ਲਾਂਭੇ ਹੈ ਤੇ ਸ੍ਰਿਸ਼ਟੀ ਵਿਚ ਵਿਆਪਕ ਨਹੀਂ । ਇਸ ਲਈ ਸ੍ਰਿਸ਼ਟੀ ਅਸਤਿ ਹੈ, ਮਿਥਿਆ ਹੈ, ਧੋਖੇ ਦਾ ਜਾਲ ਹੈ, ਮਾਇਆ ਅਥਵਾ ਭਰਮ ਹੈ ।

ਆਮ ਜਨਤਾ ਦਾ ਵਿਸ਼ਵਾਸ ਸੀ ਕਿ ਅਕਾਲ ਪੁਰਖ ਇਕ ਆਜ਼ਾਦ, ਮਨਮੰਨੀ, ਮਨ-ਆਈ ਕਰਨ ਵਾਲਾ ਹਾਕਮ ਹੈ, ਤੇ ਦੇਵੀ, ਦੇਵਤਿਆਂ ਦੇ ਆਸਰੇ ਸ੍ਰਿਸ਼ਟੀ ਦਾ ਕਾਰ-ਵਿਹਾਰ, ਰਾਜ-ਕਾਜ ਨਿਭਾ ਰਹਿਆ ਹੈ । ਲੋਕੀ ਬੁੱਤਾਂ, ਮੂਰਤੀਆਂ, ਪੱਥਰਾਂ, ਬ੍ਰਿਛਾਂ, ਦਰਿਆਵਾਂ, ਪਸ਼ੂਆਂ, ਮਨੁੱਖਾਂ ਆਦਿ ਦੀ ਪੂਜਾ ਵਿਚ ਮਗਨ ਸਨ ਤੇ ਉਨ੍ਹਾਂ ਨੂੰ ਅਕਾਲ ਪੁਰਖ ਦੇ ਪ੍ਰਤੀਨਿਧ ਤੇ ਉਸ ਦਾ ਕੰਮ ਸਰੰਜਾਮ ਦੇਣ ਵਾਲੇ ਮੰਨਦੇ ਸਨ । ਦਸਮੇਸ਼ ਜੀ ਨੇ ਆਪਣੇ ਸਮੇਂ ਦੇ ਹਿੰਦੂਆਂ ਮੁਸਲਮਾਨਾਂ ਦੇ ਪੂਜਾ ਨਿਮਾਜ਼ ਦੇ ਤਰੀਕਿਆਂ ਨੂੰ ਇਉਂ ਕਥਨ ਕੀਤਾ ਹੈ :

ਕਾਹੂੰ ਲੈ ਪਾਹਨ ਪੂਜ ਧਰਯੋ ਸਿਰ,
ਕਾਹੂੰ ਲੈ ਲਿੰਗ ਗਰੇ ਲਟਕਾਇਯੋ
ਕਾਹੂੰ ਲਖਯੋ ਹਰਿ ਅਵਾਚੀ ਦਿਸਾ ਮਹਿ
ਕਾਹੂ ਪਛਾਹ ਕੋ ਸੀਸ ਨਿਵਾਯੋ
ਕੋਊ ਬੁਤਾਨ ਕੋ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੋ ਪੂਜਨ ਧਾਯੋ
ਕੂਰ ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦ ਨ ਪਾਯੋ ।

ਤੇਤੀ ਕਰੋੜ ਦੇਵਤੇ ਸਨ, ਜਿਨ੍ਹਾਂ ਦੀ ਅਰਚਾ ਪੂਜਾ ਵਿਹਲੇ ਸਮੇਂ ਜਾਂ ਲੋੜ ਵੇਲੇ ਹੁੰਦੀ ਸੀ ।

ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਵਿਚਾਰਾਂ ਤੇ ਵਿਸ਼ਵਾਸਾਂ ਦਾ ਇਉਂ ਕਥਨ ਕੀਤਾ ਤੇ ਦਸਿਆ ਕਿ ਅਕਾਲ ਪੁਰਖ ਬਾਬਤ ਇਹ ਵਾਦ-ਵਿਵਾਦ ਐਵੇਂ ਹਨ । ਉਨ੍ਹਾਂ ਦਾ ਵਾਕ ਹੈ :

ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ।
ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ।੧।
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪ ਨਹੀ ਅਲਪਹੀਉ ।
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ।

(ਜੈਤਸਰੀ, ਮ: ੫)

ਭਗਤ ਨਾਮਦੇਵ ਜੀ ਨੇ ਵੀ ਇਨ੍ਹਾਂ ਵਿਚਾਰਾਂ ਦੀ ਨਿਖੇਧੀ ਕੀਤੀ ਤੇ ਕਿਹਾ :

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ
ਜਲ ਕੀ ਮਾਛੁਲੀ ਚਰੈ ਖਜੂਰਿ ।੧।
ਕਾਂਇ ਰੇ ਬਕਬਾਦੁ ਲਾਇਓ ।
ਜਿਨਿ ਹਰਿ ਪਾਇਓ ਤਿਨਹਿ ਛਪਾਇਓ ।੧। ਰਹਾਉ ।

ਪੰਡਿਤੁ ਹੋਇ ਕੈ ਬੇਦੁ ਬਖਾਨੈ ।
ਮੂਰਖੁ ਨਾਮਦੇਉ ਰਾਮਹਿ ਜਾਨੈ ।੨।੧।

(ਨਾਮਦੇਵ, ਟੋਡੀ)

ਭਗਤ ਨਾਮਦੇਵ ਜੀ ਦੇ ਕਥਨ ਅਨੁਸਾਰ ਨਿਰੰਕਾਰ ਨੂੰ ਦੂਰ ਜਾਂ ਨੇੜੇ ਦੱਸਣਾ ਇਵੇਂ ਹੀ ਹੈਜਿਵੇਂ ਇਹ ਕਹਿਣਾ ਕਿ ਮੱਛੀ ਖਜੂਰ ਦੇ ਬ੍ਰਿਛ ਤੇ ਚੜ੍ਹ ਗਈ।

ਗੁਰੂ ਸਾਹਿਬਾਂ ਨੇ ਦੱਸਿਆ ਕਿ ਅਕਾਲ ਪੁਰਖ ਨਾ ਕੇਵਲ ਸੈਭੰ ਹੈ, ਆਪਣੀ ਸੱਤਾ ਨਾਲ ਪ੍ਰਕਾਸ਼ਮਾਨ ਹੈ, ਸਗੋਂ ਅਕਾਲ ਤੇ ਅਜੂਨੀ ਵੀ ਹੈ, ਕਾਲ ਬੰਧਨ ਤੋਂ ਰਹਿਤ ਹੈ, ਸ੍ਰਿਸ਼ਟੀ ਦਾ ਸਾਜਣਹਾਰ ਹੈ, ਉਹ ਸਰਬ ਵਿਆਪਕ ਹੈ ਤੇ ਫੇਰ ਅਪਰੰਪਾਰ ਵੀ ਹੈ, ਪਰ੍ਹੇ ਤੋਂ ਪਰ੍ਹੇ ਹੈ, ਨੇੜੇ ਤੋਂ ਨੇੜੇ ਹੈ, ਸ੍ਰਿਸ਼ਟੀ ਦੀਆਂ ਹੱਦਾਂ ਤੋਂ ਪਰ੍ਹੇ ਹੈ ਪਰ ਸ੍ਰਿਸ਼ਟੀ ਵਿਚ ਵੱਸ ਰਿਹਾ ਹੈ, ਸ੍ਰਿਸ਼ਟੀ ਉਸ ਦੇ ਵਿਚ ਹੈ ਤੇ ਨਾਲ ਹੀ ਉਹ ਸ੍ਰਿਸ਼ਟੀ ਤੋਂ ਪਰ੍ਹੇ ਭੀ ਹੈ— ਅਨੰਤ ਹੈ ।

ਗੁਰੂ ਨਾਨਕ ਸਾਹਿਬ ਦਾ ਵਾਕ ਹੈ :

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ।
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ।੨।
ਸਭ ਮਹਿ ਜੋਤਿ ਜੋਤਿ ਹੈ ਸੋਇ ।
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ।

ਜਗਨਨਾਥ ਦੇ ਮੰਦਰ ਵਿਚ ਮੂਰਤੀ ਦੀ ਪੂਜਾ ਤੇ ਆਰਤੀ ਵੇਖ ਕੇ ਗੁਰੂ ਨਾਨਕ ਸਾਹਿਬ ਨੇ ਉਸ ਨਿਰੰਕਾਰ ਦੀ ਮਹਿਮਾ ਗਾਈ ਜੋ ਸ੍ਰਿਸ਼ਟੀ ਵਿਚ ਰਵ ਰਹਿਆ ਹੈ ਤੇ ਮਾਨੋ ਸਾਰੀ ਸ੍ਰਿਸ਼ਟੀ ਉਸ ਦੀ ਆਰਤੀ ਕਰ ਰਹੀ ਹੈ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ।
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ।੧।
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ ।੧।

(ਧਨਾਸਰੀ, ਮ. ੧)

ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਲੋਕਾਂ ਦੀ ਦਸ਼ਾ ਤੇ ਹੈਰਾਨੀ ਪ੍ਰਗਟ ਕੀਤੀ ਜੋ ਅਕਾਲ ਪੁਰਖ ਨੂੰ ਸ੍ਰਿਸ਼ਟੀ ਤੋਂ ਅੱਡਰਾ ਤੇ ਅਤੀਤ ਮੰਨਦੇ ਸਨ ਤੇ ਉਨ੍ਹਾਂ ਦੀ ਅਵਸਥਾ ਇਉਂ ਕਥਨ ਕੀਤੀ ਜਿਵੇਂ ਕੋਈ ਆਪਣੀ ਹੱਡ-ਬੀਤੀ ਦਰਸਾਂਦਾ ਹੈ :

ਤੂੰ ਭਰਪੂਰਿ ਜਾਨਿਆ ਮੈ ਦੂਰ ।

(ਸਿਰੀ ਰਾਗੁ)

ਗੁਰੂ ਗ੍ਰੰਥ ਸਾਹਿਬ ਵਿਚ ਨਿਰੰਕਾਰ ਨੂੰ ਸਰਬ ਵਿਆਪਕ ਤੇ ਅਪਰੰਪਾਰ ਦਰਸਾਇਆ ਹੈ । ਗੁਰੂ ਨਾਨਕ ਸਾਹਿਬ ਦੇ ਮਗਰੋਂ ਬਾਕੀ ਗੁਰੂ ਸਾਹਿਬਾਨ ਨੇ ਇਸ ਆਸ਼ੇ ਨੂੰ ਅਪਣਾਇਆ ਤੇ ਇਸ ਭਾਵ ਦੀ ਪ੍ਰੋੜ੍ਹਤਾ ਕੀਤੀ ਕਿ ਅਕਾਲ ਪੁਰਖ ਸਰਬ ਵਿਆਪਕ ਹੋਣ ਕਰਕੇ ਨੇੜੇ ਹੈ ਤੇ ਮਨ ਦੀਆਂ ਹੱਦਾਂ ਤੋਂ ਪਰ੍ਹੇ ਹੋਣ ਕਰਕੇ ਅਪਰੰਪਾਰ ਹੈ, ਅਗਮ ਹੈ, ਅਗੋਚਰ ਹੈ,

ਅਗਾਧ ਹੈ। ਇਸੇ ਸੰਬੰਧ ਵਿਚ ਉਨ੍ਹਾਂ ਅਕਾਲ ਪੁਰਖ ਨੂੰ 'ਗੁਪਤ' ਤੇ 'ਪਰਗਟ' ਕਥਨ ਕੀਤਾ। ਨਿਰਾਕਾਰ ਰੂਪ ਦਾ ਤੇ ਅਨੰਤ ਸੱਤਾ ਦਾ ਵਿਚਾਰ ਕਰੀਏ ਤਾਂ ਨਿਰੰਕਾਰ ਸਾਡੀਆਂ ਇੰਦ੍ਰੀਆਂ ਤੇ ਸਾਡੇ ਮਨ ਦੀ ਪਹੁੰਚ ਤੋਂ ਦੂਰ ਦੁਰੇਡੇ ਹੈ, ਤੇ ਜੇ ਉਸ ਦੀ ਸ੍ਰਿਸ਼ਟੀ ਦੇ ਆਕਾਰ ਤੇ ਵਿਸਥਾਰ ਦਾ ਖਿਆਲ ਕਰੀਏ ਤਾਂ ਇਹ ਸਿੱਧ ਹੈ ਕਿ ਅਸੀਂ ਉਸ ਦੇ ਵਿਚ ਹੀ ਸਮਾਏ ਹੋਏ ਹਾਂ। ਇਸੇ ਗੱਲ ਨੂੰ ਪ੍ਰਗਟ ਕਰਨ ਲਈ ਗੁਰੂਆਂ ਨੇ 'ਸੂਖਮ' ਤੇ 'ਅਸਥੂਲ' ਦੇ ਪਦ ਵਰਤੇ ਹਨ ਤੇ ਫਿਰ ਇਸੇ ਤਰ੍ਹਾਂ 'ਸਰਗੁਣ' ਤੇ ਨਿਰਗੁਣ' ਦੇ ਪਦ ਵਰਤੇ, ਅਰਥਾਤ ਸਰਬ ਵਿਆਪਕ ਹੋਣ ਕਰਕੇ ਸਰਗੁਣ ਹੈ, ਗੁਣਾਂ ਵਾਲਾ ਹੈ, ਤੇ ਅਨੰਤ ਹੋਣ ਕਰਕੇ ਨਿਰਗੁਣ ਹੈ। ਇਸੇ ਤਰ੍ਹਾਂ ਸ੍ਰਿਸ਼ਟੀ ਵਿਚ ਸਰਬ ਵਿਆਪਕ ਹੋਣ ਕਰਕੇ "ਸਾਕਾਰ" ਰੂਪ ਤੇ ਸ੍ਰਿਸ਼ਟੀ ਤੋਂ ਪਰੇ ਵੀ ਹੋਣ ਕਰਕੇ 'ਨਿਰਾਕਾਰ' ਹੈ—ਕਿਉਂਕਿ ਸਾਡੇ ਮਨ ਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਾਰ ਪਰੇਡੇ, ਦੂਰ ਦੁਰੇਡੇ ਹੈ। ਗੁਰੂ ਵਾਕ ਅਨੁਸਾਰ :

ਸਭ ਕੇ ਮਧ ਸਭਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ।

(ਸੂਹੀ ਛੰਤ, ਮ. ੧)

ਬਲਿਹਾਰੀ ਕੁਦਰਤਿ ਵਸਿਆ, ਤੇਰਾ ਅੰਤ ਨਾ ਜਾਈ ਲਖਿਆ।
ਜਾਤਿ ਮਹਿ ਜੋਤ ਜੋਤ ਮਹਿ ਜਾਤਾ, ਅਕਲ ਕਲਾ ਭਰਪੂਰ ਰਹਿਆ।

(ਵਾਰ ਆਸਾ, ਮ. ੧)

ਹੁਕਮੁ ਚਲਾਇ ਰਹਿਆ ਭਰਪੂਰੇ।
ਕਿਸੁ ਨੇੜੈ ਕਿਸੁ ਆਖਾਂ ਦੂਰੇ।
ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ
ਵਰਤੈ ਤਾਕੁ ਸਬਾਇਆ।

(ਸਿਰੀ ਰਾਗੁ, ਮ. ੨)

ਤੂ ਭਰਪੂਰ ਜਾਨਿਆ ਮੈਂ ਦੂਰਿ, ਜੋ ਕਛੁ ਕਰੀ ਸੋ ਤੇਰੇ ਹਦੂਰਿ।
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ।

(ਵਾਰ ਵਡਹੰਸ, ਮ. ੩)

ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ,
ਤਾਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ।

(ਬਿਹਾਗੜਾ, ਛੰਤ ਮ. ੪)

ਏ ਮਨ ਮਤ ਜਾਣਹਿ ਹਰਿ ਦੂਰ ਹੈ ਸਦਾ ਵੇਖੁ ਹਦੂਰਿ।
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ।

(ਆਸਾ, ਮ. ੩)

ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ।

(ਸੋਰਠਿ, ਮ. ੫)

ਏ ਮਾਣਸ ਜਾਣਹਿ ਦੂਰ, ਤੂ ਵਰਤਹਿ ਜਾਹਰਾ ।

(ਵਾਰ ਮਾਰੂ, ਮ. ੫)

ਅਵਗਤ ਨਾਥ ਅਗੋਚਰ ਸੁਆਮੀ
ਪੂਰ ਰਹਿਆ ਘਟ ਅੰਤਰਜਾਮੀ

(ਭੈਰਉ, ਮ. ੫, ਅਸ਼ਟਪਦੀ)

ਤਾ ਕਾ ਅੰਤ ਨ ਪਾਰਾਵਰੁ । ਆਪੇ ਗੁਪਤੁ ਆਪੇ ਪਾਸਾਰੁ ।

(ਰਾਮਕਲੀ, ਮ. ੫)

ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ
ਘਟ ਘਟ ਅੰਤਰਿ ਰਵਿਆ ਸੋਈ
ਓਪਤਿ ਪਰਲਉ ਖਿਨ ਮਹਿ ਕਰਤਾ ।
ਆਪਿ ਅਲੇਪਾ ਨਿਰਗੁਨੁ ਰਹਤਾ ।

(ਆਸਾ, ਮ. ੫)

ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ।

(ਧਨਾਸਰੀ, ਮ. ੯)

ਅਨੇਕ ਹੈਂ ਫਿਰ ਏਕ ਹੈਂ ।

(ਜਾਪੁ, ਪਾ: ੧੦)

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ।
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ।

(ਜਾਪੁ, ਪਾ: ੧੦)

ਆਪਹਿ ਸੂਖਮ ਆਪਹਿ ਅਸਥੂਲਾ ।
ਲਖੀ ਨਾ ਜਾਈ ਨਾਨਕ ਲੀਲ੍ਹਾ ।

(ਬਾਵਨ ਅੱਖਰੀ, ਮ. ੫)

ਸੋ ਅੰਤਰਿ ਸੋ ਬਾਹਰਿ ਅਨੰਤ ।
ਘਟਿ ਘਟਿ ਬਿਆਪਿ ਰਹਿਆ ਭਗਵੰਤ ।
ਧਰਨਿ ਮਾਹਿ ਆਕਾਸ ਪਇਆਲ ।
ਸਰਬ ਲੋਕ ਪੂਰਨ ਪ੍ਰਤਿਪਾਲ ।
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ।
ਜੈਸੀ ਆਗਿਆ ਤੈਸਾ ਕਰਮੁ ।
ਪਉਣ ਪਾਣੀ ਬੈਸੰਤਰ ਮਾਹਿ ।
ਚਾਰਿ ਕੁੰਟ ਦਹਿਦਿਸੇ ਸਮਾਹਿ ।
ਤਿਸਤੇ ਭਿੰਨ ਨਹੀਂ ਕੋ ਠਾਉ ।
ਗੁਰਪ੍ਰਸਾਦਿ ਨਾਨਕ ਸੁਖੁ ਪਾਉ ।
... ... ...
ਸਰਬ ਭੂਤ ਆਪਿ ਵਰਤਾਰਾ ।
ਸਰਬ ਨੈਨ ਆਪਿ ਪੇਖਨਹਾਰਾ ।
ਸਗਲ ਸਮਗ੍ਰੀ ਜਾਕਾ ਤਨਾ ।
ਆਪਨ ਜਸੁ ਆਪ ਹੀ ਸੁਨਾ ।
ਆਵਨ ਜਾਨੁ ਇਕੁ ਖੇਲੁ ਬਨਾਇਆ ।
ਆਗਿਆਕਾਰੀ ਕੀਨੀ ਮਾਇਆ ।

ਸਭ ਕੈ ਮਧਿ ਅਲਿਪਤੋ ਰਹੈ ।
ਜੋ ਕਿਛੁ ਕਹਨਾ ਸੁ ਆਪੇ ਕਹੈ ।

(ਸੁਖਮਨੀ)

ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ।
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ । (ਆਸਾ, ਮ. ੫)
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ।
ਬਾਝੁ ਕਲਾ ਆਡਾਣੁ ਰਹਾਇਆ ।
ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪ੍ਰਗਟੀ ਆਇਦਾ ।

(ਸੋਹਲੇ ਮਾਰੂ ੧)

ਕਾਹੇ ਰੇ ਬਨ ਖੋਜਨ ਜਾਈ ।
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ।
ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ ।
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ।
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ।

(ਧਨਾਸਰੀ, ਮ. ੯)

ਬਰਨ ਚਿਹਨ ਜਿਹਿ ਜਾਤਿ ਨ ਪਾਤਾ,
ਸਤ੍ਰ ਮਿਤ੍ਰ ਜਿਹਿ ਤਾਤ ਨ ਮਾਤਾ ।
ਸਭ ਤੇ ਦੂਰ ਸਭਨ ਤੇ ਨੇਰਾ ।
ਜਲ ਥਲ ਮਹੀਅਲ ਜਾਹਿ ਬਸੇਰਾ ।

(ਅਕਾਲ ਉਸਤਤਿ, ਪਾ: ੧੦)

ਅਕਾਲ ਪੁਰਖ ਨੂੰ ਇਉਂ ਭੀ ਵਰਣਨ ਕੀਤਾ ਜਾਂਦਾ ਹੈ ਕਿ ਸਰਬ ਆਕਾਰ ਉਸ ਤੋਂ ਪ੍ਰਗਟ ਹੋਏ, ਇਸ ਲਈ ਉਹ ਆਕਾਰ ਰਹਿਤ ਹੈ, ਤੇ ਸਾਰੀ ਹੋਂਦ ਉਸ ਤੋਂ ਉਤਪੰਨ ਹੋਈ, ਇਸ ਲਈ ਉਹ ਹੋਂਦ ਤੋਂ ਪਰੇ ਹੈ । ਸਵਾਮੀ ਰਾਮਕ੍ਰਿਸ਼ਨ ਜੀ ਪਰਮਹੰਸ, ਅਦ੍ਵੈਤ ਆਸ਼ਰਮ ਦੇ ਮੋਢੀ, ਨੇ ਇਕ ਵਾਰ ਕਹਿਆ ਸੀ ਕਿ ਜਦ ਅਸੀਂ ਨਿਰੰਕਾਰ ਦੀ ਨਿਰਗੁਣ ਨਿਰਾਕਾਰ ਸੱਤਾ ਦਾ ਅਨੁਭਵ ਕਰੀਏ ਤੇ ਇਹ ਵੀਚਾਰ ਨ ਹੋਵੇ ਕਿ ਉਹ ਸ੍ਰਿਸ਼ਟੀ ਦਾ ਕਰਤਾ ਪਾਲਕ ਤੇ ਹਰਤਾ ਹੈ, ਤਾਂ ਮਾਨੋ ਅਸੀਂ ਨਿਰਾਕਾਰ ਬ੍ਰਹਮ ਦਾ ਚਿੰਤਨ ਕਰ ਰਹੇ ਹਾਂ, ਤੇ ਜਦ ਅਸੀਂ ਨਿਰੰਕਾਰ ਦਾ ਅਨੁਭਵ ਇਉਂ ਕਰੀਏ ਕਿ ਉਹ ਕਰਤਾ, ਸਰਬ ਪਾਲਕ ਤੇ ਹਰਤਾ ਹੈ ਤਾਂ ਅਸੀਂ ਨਿਰੰਕਾਰ ਨੂੰ ਸਾਕਾਰ ਰੂਪ ਵਿਚ ਅਨੁਭਵ ਕਰ ਰਹੇ ਹਾਂ । ਪਰ ਇਹ ਭਿੰਨ ਭੇਦ ਇਵੇਂ ਹੀ ਹੈ ਜਿਵੇਂ ਦੁਧ ਦੀ ਚਿਟਿਆਈ ਨੂੰ ਦੁੱਧ ਤੋਂ ਅੱਡ ਦੱਸਣਾ ਜਾਂ ਹੀਰੇ ਦੀ ਲਿਸ਼ਕ ਨੂੰ ਹੀਰੇ ਤੋਂ ਵੱਖ ਸਮਝਣਾ । ਇਨ੍ਹਾਂ ਨੂੰ ਇਕ ਦੂਜੇ ਤੋਂ ਅੱਡਰਾ ਜਾਂ ਵੱਖਰਾ ਜਾਣਨਾ ਅਸੰਭਵ ਹੈ । ਬ੍ਰਹਮ ਤੇ ਉਸਦੀ ਸ਼ਕਤੀ ਇਕੋ ਕੁਝ ਹਨ । ਤੁਲਸੀ ਦਾਸ ਜੀ ਨੇ ਰਾਮਾਇਣ ਵਿਚ ਕਥਨ ਕੀਤਾ ਕਿ ਅਕਾਲ ਪੁਰਖ ਗੁਪਤ ਤੇ ਪ੍ਰਗਟ ਇਵੇਂ ਹੀ ਹੈ ਜਿਵੇਂ ਅਗਨੀ ਕਾਠ ਵਿਚ ਗੁਪਤ ਰਹਿੰਦੀ ਹੈ ਤੇ ਜਦ ਜਲੇ ਤਾਂ ਪ੍ਰਗਟ ਹੋ ਜਾਂਦੀ ਹੈ । ਭਗਤ ਨਾਮਦੇਵ ਜੀ ਦਾ

ਕਥਨ ਹੈ :

ਜਿਉ ਆਕਾਸੈ ਪੰਖੀਅਲੋ ਖੋਜ ਨਿਰਖਿਉ ਨ ਜਾਈ ।
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ।
ਜਿਉ ਆਕਾਸੈ ਘੜੂਅਲੋ ਮ੍ਰਿਗਤ੍ਰਿਸਨਾ ਭਰਿਆ ।
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ।

(ਰਾਗ ਗੂਜਰੀ)

ਆਕਾਸ਼ ਵਿਚ ਉਡਦੇ ਪੰਛੀ ਦਾ ਰਾਹ ਕਿਨ ਖੋਜਿਆ ਤੇ ਪਾਣੀ ਅੰਦਰ ਮੱਛੀ ਦੇ ਚਲਣ ਦਾ ਰਸਤਾ ਕਿਨ ਦੇਖਿਆ ? ਤੇ ਇਹ ਕਹਿਣਾ ਭੀ ਠੀਕ ਨਹੀਂ ਕਿ ਆਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਤੇ ਜਲ ਦਾ ਘੜਾ ਭਰਿਆ ਹੋਇਆ ਰੱਖਿਆ ਹੈ । ਉਪਰ ਦੱਸੀਆਂ ਤਿੰਨੇ ਮਿਸਾਲਾਂ ਅਕਾਲ ਪੁਰਖ ਤੇ ਘਟਦੀਆਂ ਹਨ । ਸ੍ਵਾਮੀ ਰਾਮ ਕ੍ਰਿਸ਼ਨ ਪਰਮਹੰਸ, ਤੁਲਸੀਦਾਸ ਤੇ ਨਾਮਦੇਵ ਦੀਆਂ ਮਿਸਾਲਾਂ ਤੋਂ ਸਾਹਿਬਾਂ ਦਾ ਆਸ਼ਾ ਸਪੱਸ਼ਟ ਹੁੰਦਾ ਹੈ ਤੇ ਪਤਾ ਲਗਦਾ ਹੈ ਕਿ ਨਿਰਗੁਣ-ਸਰਗੁਣ, ਦੂਰ-ਨੇੜੇ, ਸਾਕਾਰ-ਨਿਰਾਕਾਰ, ਗੁਪਤ-ਪ੍ਰਗਟ, ਸੂਖਮ-ਅਸਥੂਲ ਦਾ ਮਤਲਬ ਕੀ ਹੈ ?

ਹਿੰਦੂਆਂ ਦੇ ਖਟ ਦਰਸ਼ਨਾਂ ਅਨੁਸਾਰ ਕੁਦਰਤ ਦੇ ਤਿੰਨ ਗੁਣ ਹਨ-ਅਰਥਾਤ ਰਜੋ, ਤਮੋ ਤੇ ਸਤੋ ਗੁਣ । ਹਰ ਵਸਤੂ, ਜਿੰਦ ਜਾਂ ਨਿਰਜਿੰਦ, ਤਿੰਨਾਂ ਗੁਣਾਂ ਦੇ ਮੇਲ ਕਰਕੇ ਬਣੀ ਮੰਨੀ ਜਾਂਦੀ ਹੈ । ਹਰ ਵਸਤੂ ਵਿਚ ਇਹ ਗੁਣ ਇਕੋ ਜਿਹੇ ਨਹੀਂ, ਕਿਸੇ ਵਿਚ ਇਕ ਗੁਣ ਘੱਟ ਜਾਂ ਵੱਧ ਹੈ, ਕਿਸੇ ਵਿਚ ਦੂਜੇ ਦੋ ਗੁਣ । ਇਨ੍ਹਾਂ ਤਿੰਨਾਂ ਗੁਣਾਂ ਦੇ ਅਧਾਰ ਤੇ ਨਿਰੰਕਾਰ ਨੂੰ ਸਰਗੁਣ ਨਿਰਗੁਣ ਕਿਹਾ ਜਾਂਦਾ ਹੈ ।

ਸਿੱਖ ਆਸ਼ੇ ਅਨੁਸਾਰ ਅਕਾਲਪੁਰਖ ਨਿਰਗੁਣ ਹੈ ਜਦ ਉਸ ਦਾ ਆਪਣੇ ਆਪ ਦੇ ਸੰਬੰਧ ਵਿਚ ਖਿਆਲ ਕਰੀਏ, ਤੇ ਜਦ ਅਸੀਂ ਉਸਦੇ ਸ੍ਰਿਸ਼ਟੀ ਵਿਚ ਵਿਆਪਕ ਹੋਣ ਦਾ ਵਿਚਾਰ ਕਰੀਏ ਤਾਂ ਉਹ ਸਰਗੁਣ ਹੈ । ਅਰਬਿੰਦੋ ਘੋਸ਼ ਦਾ ਵਿਚਾਰ ਪੁਸਤਕ (Essays on Gita) ਵਿਚ ਸਿੱਖ ਆਸ਼ੇ ਨਾਲ ਮੇਲ ਖਾਂਦਾ ਹੈ, ਤੇ ਲਿਖਿਆ ਹੈ "ਅਕਾਲ ਪੁਰਖ ਸੰਸਾਰ ਤੋਂ ਉੱਪਰ ਹੈ, ਉਸ ਸਦੀਵੀ ਪਾਰਬ੍ਰਹਮ ਨੇ, ਜਿਹੜਾ ਕਾਲ ਤੇ ਦੇਸ਼ ਦੀਆਂ ਹੱਦਾਂ ਤੋਂ ਪਰੇ ਹੈ, ਇਸ ਸੰਸਾਰ ਦੀ ਰਚਨਾ ਦੁਆਰਾ ਆਪਣੀ ਹੋਂਦ ਤੇ ਆਪਣੇ ਗੁਣਾਂ ਦਾ ਕਾਲ ਤੇ ਦੇਸ਼ ਦੀਆਂ ਹੱਦਾਂ ਵਿਚ ਪ੍ਰਕਾਸ਼ ਕੀਤਾ ਹੈ । ਉਹ ਪਰਮ ਮੂਲ-ਤੱਤ ਹੈ ਜਿਹੜਾ ਸੰਸਾਰ ਦੇ ਸਮੂਹ ਕਾਰ-ਵਿਹਾਰ ਤੇ ਆਕਾਰ ਦਾ ਜੀਵਨ-ਜੀ ਹੈ, ਜਿੰਦ-ਜਾਨ ਹੈ, ਪਰਮ ਆਤਮਾ ਹੈ ।" ਅਕਾਲ ਪੁਰਖ ਇਸ ਤਰ੍ਹਾਂ ਸ੍ਰਿਸ਼ਟੀ ਵਿਚ ਵਿਆਪਕ ਵੀ ਹੈ ਤੇ ਫੇਰ ਅਪਰੰਪਾਰ ਹੈ, ਸਰਗੁਣ ਤੇ ਨਿਰਗੁਣ ਹੈ ਤੇ ਦੋਂਵੇ ਗੁਣ ਹੋਣ ਕਰਕੇ ਦੋਹਾਂ ਗੁਣਾਂ ਤੋਂ ਉਪਰ ਤੇ ਪਰੇ ਹੈ । ਦੋਹਾਂ ਹਾਲਤਾਂ ਵਿਚ ਉਸ ਦੇ ਗੁਣਾਂ ਦਾ ਇਕ ਪਾਸਾ, ਕੇਵਲ, ਇਕ ਹਿੱਸਾ, ਪ੍ਰਤੀਤ ਹੁੰਦਾ ਹੈ, ਤੇ ਦੂਜਾ ਪਾਸਾ ਲਾਂਭੇ ਰਹਿ ਜਾਂਦਾ ਹੈ, ਹਾਲਾਂਕਿ ਦੋਵੇਂ ਗੁਣਾਂ ਦਾ ਮੇਲ ਉਸ ਦੇ ਅੰਦਰ ਹੈ ।

ਮੁਸ਼ਕਲ ਇਹ ਹੈ ਕਿ ਅਕਸਰ ਅਕਾਲ ਪੁਰਖ ਦੀ ਸਰਬ ਵਿਆਪਕਤਾ ਦਾ ਅਪਰੰ-ਪਰਤਾ ਨਾਲ ਟਾਕਰਾ ਕੀਤਾ ਜਾਂਦਾ ਹੈ । ਪਰ ਇਨ੍ਹਾਂ ਦੋਹਾਂ ਗੁਣਾਂ ਨੂੰ ਅੱਡ ਅੱਡ, ਭਿੰਨ ਭਿੰਨ ਜਾਣਨਾ ਭੁੱਲ ਹੈ । ਸਰਬ-ਵਿਆਪਕਤਾ ਦੇ ਅੰਦਰ ਹੀ ਅਕਾਲ ਪੁਰਖ ਦੀ ਅਨੰਤਤਾ, ਅਪਰੰਪਾਰਤਾ ਮੌਜੂਦ ਹੈ, ਜਿਵੇਂ ਸਾਡਾ ਮਨ ਸਰੀਰ ਵਿਚ ਵਿਅਪਾਕ ਹੈ, ਪਰ ਨਾਲ ਹੀ

ਸਰੀਰ ਤੋਂ ਉਪਰ ਭੀ ਉਡਾਰੀ ਲਾਂਦਾ ਹੈ, ਇਸੇ ਤਰ੍ਹਾਂ ਨਿਰੰਕਾਰ ਕੁਦਰਤ-ਵੱਸਿਆ ਹੈ, ਸ੍ਰਿਸ਼ਟੀ ਵਿਚ ਵਿਆਪਕ ਹੈ, ਪਰ ਆਪਣੀ ਪਰਮ ਸੱਤਾ ਕਰਕੇ ਸ੍ਰਿਸ਼ਟੀ ਤੋਂ ਪਰੇ ਭੀ ਹੈ।

ਗੁਰੂ ਸਾਹਿਬਾਨ ਦੇ ਸਮੇਂ ਨਿਰੰਕਾਰ ਬਾਬਤ ਚਾਰ ਖਿਆਲ ਅਰਥਾਤ ਚਾਰ ਵਿਚਾਰ ਆਮ ਜਨਤਾ ਵਿਚ ਪ੍ਰਚਲਿਤ ਸਨ। ਪਹਿਲੇ ਬਣੇ ਉਪਨਿਸ਼ਦਾਂ ਵਿਚ ਨਿਰੰਕਾਰ ਨੂੰ ਅਨੰਤ ਮੰਨਿਆ ਗਿਆ ਸੀ, ਕਿ ਉਹ ਅਗਮ ਹੈ, ਅਲਖ ਹੈ, ਅਗੋਚਰ ਹੈ; ਮਨ ਇੰਦ੍ਰੀਆਂ ਦੀ ਛੋਹ ਤੋਂ ਪਰੇ ਹੈ, ਸ੍ਰਿਸ਼ਟੀ ਨਾਲ ਉਸ ਦਾ ਸੰਬੰਧ ਨਹੀਂ ਤੇ ਇਸ ਕਰਕੇ ਸੰਸਾਰ ਅਸਤਿ ਹੈ, ਮਾਇਆ ਮਿਥਿਆ ਹੈ। ਨਿਰੰਕਾਰ ਦਾ ਮਨੁਖ ਵਿਚ ਵਾਸਾ ਹੈ ਪਰ ਸੰਸਾਰ, ਜਿਸ ਵਿਚ ਮਨੁਖ ਦਾ ਵਾਸਾ ਹੈ, ਭਰਮ ਹੈ, ਧੋਖਾ ਹੈ, ਜਾਲ ਹੈ, ਫਾਹੀ ਹੈ। ਨਿਰਸੰਦੇਹ ਕੁਝ ਉਪਨਿਸ਼ਦਾਂ ਵਿਚ ਨਿਰੰਕਾਰ ਨੂੰ ਸ੍ਰਿਸ਼ਟੀ ਵਿਚ ਵਿਆਪਕ ਹੋਇਆ ਭੀ ਦਰਸਾਇਆ ਹੈ, ਤੇ ਇਹ ਪ੍ਰਗਟ ਕੀਤਾ ਹੈ ਕਿ ਸ੍ਰਿਸ਼ਟੀ ਈਸ਼ਵਰੀ ਚਾਨਣ ਦਾ ਪ੍ਰਕਾਸ਼ ਹੈ। ਮੁਸਲਮਾਨ ਸੂਫੀਆਂ ਦੇ ਵਿਚਾਰ ਇਸ ਵਿਚਾਰ ਨਾਲ ਮੇਲ ਖਾਂਦੇ ਹਨ।

ਪੁਰਾਣਾਂ ਵਿਚ ਇਹ ਦਸਿਆ ਗਿਆਂ ਹੈ ਕਿ ਅਕਾਲ ਪੁਰਖ ਹੋਰ ਛੋਟੇ ਮੋਟੇ ਦੇਵਤਿਆਂ ਵਾਂਗ ਇਕ ਵੱਡਾ ਦੇਵਤਾ ਹੈ। ਮੁਸਲਮਾਨਾਂ ਤੇ ਈਸਾਈਆਂ ਦਾ ਆਸ਼ਾ ਇਸ ਆਸ਼ੇ ਨਾਲ ਮਿਲਦਾ ਹੈ, ਤੇ ਉਨ੍ਹਾਂ ਦੇ ਖਿਆਲ ਅਨੁਸਾਰ ਨਿਰੰਕਾਰ ਆਕਾਸ਼ ਵਾਸੀ ਹੈ ਤੇ ਉਥੋਂ ਸੰਸਾਰ ਦਾ ਕਾਰ ਵਿਹਾਰ ਚਲਾ ਰਹਿਆ ਹੈ; ਫਰਿਸ਼ਤੇ, ਰਸੂਲ ਤੇ ਜਿੰਨ ਉਸ ਦਾ ਕੰਮ ਚਲਾ ਹੋਰ ਹਨ, ਪਰ ਉਸ ਦੀ ਸ਼ਕਤੀ ਤੇ ਉਸ ਦੀ ਕਾਰ ਉਨ੍ਹਾਂ ਨਾਲੋਂ ਵੱਡੀ ਤੇ ਉੱਚੀ ਹੈ। ਮਨੌਤ ਇਹ ਸੀ ਕਿ ਉਹ ਸੱਤਵੇਂ ਅਕਾਸ਼ ਤੇ ਸ੍ਰਿਸ਼ਟੀ ਤੋਂ ਲਾਂਭੇ ਬਿਰਾਜਮਾਨ ਹੈ, ਪਰ ਸ਼ਾਇਦ ਇਸ ਗੱਲ ਦਾ ਮਤਲਬ ਇਹ ਹੋਵੇ ਕਿ ਅਕਾਲ ਪੁਰਖ ਅਪਰੰਪਾਰ ਹੈ।

ਬਰੀਕੀਆਂ ਵਿਚ ਜਾਣ ਦੀ ਲੋੜ ਨਹੀਂ, ਕੇਵਲ ਇਹ ਕਹਿਣਾ ਕਾਫ਼ੀ ਹੈ ਕਿ ਜਨਤਾ ਵਿਚ ਨਿਰੰਕਾਰ ਨੂੰ ਜਾਂ ਤਾਂ ਅਪਰੰਪਾਰ ਮੰਨਿਆ ਜਾਂਦਾ ਸੀ, ਜਿਵੇਂ ਆਦਿ ਉਪਨਿਸ਼ਦਾਂ ਵਿਚ ਜਾਂ ਸਾਕਾਰ ਮੰਨਿਆ ਜਾਂਦਾ ਸੀ ਜਿਵੇਂ ਪੁਰਾਣਾਂ ਵਿਚ ਮੰਨਿਆ ਗਿਆ ਹੈ। ਗੁਰੂ ਸਾਹਿਬਾਂ ਨੇ ਇਨ੍ਹਾਂ ਅੱਡ ਅੱਡ ਖਿਆਲਾਂ ਨੂੰ ਮੇਲਣ ਦਾ ਤੇ ਭਿੰਨ ਭੇਦ ਨੂੰ ਮੇਟ ਕੇ ਅਕਾਲ ਪੁਰਖ ਬਾਰੇ ਅਭੇਦਤਾ, ਏਕਤਾ ਪੈਦਾ ਕਰਨ ਦਾ ਜਤਨ ਕੀਤਾ।

ਅਧਿਆਇ 2

# ਅਪਰੰਪਰ ਪਰਮ-ਤੱਤ

ਅਪਰੰਪਰ ਨਿਰੰਕਾਰ ਨੂੰ ਵਰਣਨ ਕਰਨ ਲਈ ਸਭ ਤੋਂ ਸੌਖਾ ਤਰੀਕਾ 'ਬੇਅੰਤ' ਜਾਂ 'ਅਕਾਲ' ਪਦ ਵਰਤਣ ਦਾ ਹੈ। ਅਸਲ ਗੱਲ ਇਹ ਹੈ ਕਿ ਮਨੁੱਖ ਦੇਸ਼ ਤੇ ਕਾਲ ਦੀਆਂ ਹੱਦਾਂ ਵਿਚ ਹੈ, ਇਸ ਲਈ ਅਕਾਲ ਪੁਰਖ ਨੂੰ ਕਥਨ ਕਰਨ ਲਈ ਸਾਡੇ ਪਾਸ ਇਕੋ ਇਕ ਹੀ ਤਰੀਕਾ ਹੈ, ਅਰਥਾਤ ਇਹ ਕਹਿਣਾ ਕਿ ਉਹ ਸਾਡੇ ਮਨ ਦੇ ਵਿਚਾਰਾਂ ਤੋਂ ਪਰ੍ਹੇ ਹੈ।

ਹਰ ਵਸਤੂ, ਚਾਹੇ ਦ੍ਰਿਸ਼ਟੀਮਾਨ, ਰੂਪਮਾਨ ਪਦਾਰਥ ਹੋਵੇ, ਜਾਂ ਜਿਸ ਦਾ ਮਨ ਅਨੁਭਵ ਕਰੇ, ਦੇਸ ਦੇ ਕਾਲ ਦੀ ਹਦਬੰਦੀ ਵਿਚ ਹੁੰਦਾ ਹੈ । ਸਾਰਾ ਸੰਸਾਰ ਇਨ੍ਹਾਂ ਦੋਹਾਂ ਹਦਾਂ ਦੇ ਘੇਰੇ ਵਿਚ ਹੀ ਹੈ। ਸਾਡਾ ਮਨ ਇਨ੍ਹਾਂ ਹੱਦਾਂ ਨੂੰ ਟਪ ਨਹੀਂ ਸਕਦਾ।

ਸਿੱਖ ਮਤ ਅਨੁਸਾਰ ਨਿਰੰਕਾਰ ਇਨ੍ਹਾਂ ਦੋਹਾਂ ਮਨੁੱਖੀ ਹੱਦਾਂ ਤੋਂ ਪਰੇ ਹੈ, ਇਸ ਕਰਕੇ ਉਸ ਨੂੰ ਅਪਰੰਪਾਰ, ਅਰਥਾਤ ਦੇਸ਼ ਦੀ ਹਦੋਂ ਪਰ੍ਹੇ, ਤੇ ਅਕਾਲ, ਅਰਥਾਤ ਕਾਲ-ਰਹਿਤ ਦਰਸਾਇਆ ਗਇਆ ਹੈ।

ਗੁਰੂ ਨਾਨਕ ਸਾਹਿਬ ਨੇ ਮਨੁੱਖ ਨੂੰ ਨਿਰੰਕਾਰ ਦਾ ਅਨੁਭਵ ਕਰਾਉਣ ਦੇ ਜਤਨ ਵਿਚ ਫੁਰਮਾਇਆ :

ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ।
ਆਖਣ ਆਖਾਂ ਸਦਾ ਸਦਾ ਕਹਿਣ ਨਾ ਆਵੈ ਤੋਟਿ।
ਨ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ।

(ਵਾਰ ਸਾਰੰਗ, ਮ. ੧)

ਅਕਾਲ ਪੁਰਖ ਦੀ ਜੋਤੀ ਦਾ, ਉਸ ਦੀ ਸੱਤਾ ਦਾ ਅੰਤ ਨਹੀਂ। ਅਪਰੰਪਾਰ ਦੀ ਮਹਿਮਾ ਭੀ ਅਪਾਰ ਹੈ, ਕੌਣ ਵਰਣਨ ਕਰੇ ? ਗੁਰੂ ਅਰਜਨ ਸਾਹਿਬ ਨੇ ਵੀ ਇਸੇ ਪ੍ਰਥਾਇ ਕਿਹਾ :

ਪਰਮੇਸਰੁ ਪਾਰਬ੍ਰਹਮ ਬੇਅੰਤ।

*　　　*　　　*

ਸਭ ਊਪਰਿ ਅਲਖ ਪਾਰਬ੍ਰਹਮ।

(ਰਾਮਕਲੀ, ਮ. ੫)

ਅਕਾਲ ਪੁਰਖ ਬੇਅੰਤ ਹੈ, ਸਾਡੀ ਦ੍ਰਿਸ਼ਟੀ ਦੀ ਹੱਦ ਤੋਂ ਪਰ੍ਹੇ ਹੈ, ਤੇ ਸਭ ਤੋਂ ਉੱਪਰ ਹੈ। ਗੁਰੂ ਤੇਗ ਬਹਾਦੁਰ ਸਾਹਿਬ ਦਾ ਵਾਕ ਹੈ :

ਅਨੰਤ ਅਪਾਰ ਅਲਖ ਨਿਰੰਜਨੁ ਜਿਨਿ ਸਭ ਜਗ ਭਰਮਾਇਓ।

ਨਿਰੰਕਾਰ ਬੇਅੰਤ ਹੈ, ਉਸ ਦਾ ਪਾਰਾਵਾਰ ਨਹੀਂ, ਲਖਿਆ ਨਹੀਂ ਜਾਂਦਾ, ਮਾਇਆ-ਰਹਿਤ ਹੈ। ਦਸਮੇਸ਼ ਜੀ ਦਾ ਕਥਨ ਹੈ :

"ਆਦਿ ਅਨੀਲ ਅਨਾਦਿ ਆਪ ਬੇਅੰਤ ਅਦਵੈਖ ਅਭੈ ਹੈ ॥"

(ਅਕਾਲ ਉਸਤਤਿ)

ਨਿਰੰਕਾਰ ਸਭ ਦਾ ਆਦਿ ਹੈ, ਮਾਇਆ-ਰਹਿਤ ਹੈ,ਉਸਦਾ ਮੁੱਢ ਨਹੀਂ ਹੈ, ਬੇਅੰਤ ਹੈ, ਦੋਖ ਰਹਿਤ ਹੈ, ਨਿਰਭੈ ਹੈ।

ਅਕਾਲ ਪੁਰਖ ਦੀਆਂ ਸਿਫਤਾਂ ਦੀ ਹੱਦਬੰਦੀ ਗੁਰੂ ਰਾਮਦਾਸ ਜੀ ਦੇ ਕਥਨ ਅਨੁਸਾਰ :

"ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ।੨।

(ਆਸਾ ਮ. ੪, ਛੰਤ)

ਇਸੇ ਤਰ੍ਹਾਂ ਗੁਰੂ ਅਰਜਨ ਸਾਹਿਬ ਦਾ ਵਾਕ ਹੈ :

ਬਸੁਧ ਕਾਗਦ ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ,
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਨ ਸਰਨ।

(ਆਸਾ ਮ. ੫, ਛੰਤ)

ਜੇ ਪ੍ਰਿਥਵੀ ਕਾਗਜ਼ ਹੋ ਜਾਏ ਤੇ ਬ੍ਰਿਛ ਕਲਮਾਂ ਬਣ ਜਾਣ ਤੇ ਹਵਾ ਅਕਾਲ ਪੁਰਖ ਦੇ ਗੁਣ ਲਿਖਣ ਵਾਲੀ ਹੋਵੇ, ਫੇਰ ਵੀ ਉਸ ਬੇਅੰਤ ਦਾ ਅੰਤ ਨਹੀਂ ਪਾਇਆ ਜਾਣਾ।

ਉਸ ਹਸਤੀ ਨੂੰ, ਜੋ ਮਨ ਦੀ ਪਹੁੰਚ ਤੋਂ ਪਰੇ ਹੈ, ਬਿਆਨ ਕਰਨ ਲਈ ਭਾਵੇਂ ਕਿਤਨਾ ਵੀ ਜਤਨ ਕਰੀਏ, ਫੇਰ ਵੀ ਉਸ ਨੂੰ ਕਰਨਾ ਅਸੰਭਵ ਹੈ। ਜ਼ਰਾ ਵਿਚਾਰ ਕਰਨ ਤੋਂ ਪਤਾ ਲਗਦਾ ਹੈ ਕਿ 'ਅਨੰਤ' ਤੇ 'ਅਕਾਲ' ਦੇ ਪਦ ਵੀ ਅਕਾਲ ਪੁਰਥ ਤੇ ਘਟਦੇ ਢੁਕਦੇ ਨਹੀਂ। ਅਨੰਤ ਜਾਂ ਬੇਅੰਤ (Infinity) ਗਣਿਤ ਵਿਦਿਆ ਦਾ ਪਦ ਹੈ; ਗਣਿਤ ਵਿਦਿਆ ਵਿਚ ਤਾਂ ਇਕ, ਦੋ, ਤਿੰਨ, ਚਾਰ, ਆਦਿ ਦਾ ਹਿਸਾਬ ਹੁੰਦਾ ਹੈ ਤੇ ਅੱਡ ਅੱਡ ਖਡਾਂ ਹਿਸਿਆਂ ਦੀ ਗਿਣਤੀ ਲਈ ਇਹ ਪਦ ਵਰਤੇ ਜਾਂਦੇ ਹਨ, ਪਰ ਇਹ ਹਿੰਦਸੇ ਉਸ ਹੋਂਦ ਲਈ ਕਿਵੇਂ ਵਰਤੀਏ ਜੋ ਅਖੰਡ ਹੈ, ਇਕੋ ਇਕ ਹੈ ? ਅਲੰਕਾਰ ਦੇ ਤੌਰ ਤੇ ਭਾਵੇਂ ਤੁਸੀਂ ਕਹਿ ਦਿਓ ਕਿ ਲਾਲ ਗੇਂਦ ਉੱਚੀ ਆਵਾਜ਼ ਵਾਲੀ ਹੈ, ਤੇ ਨੀਲੀ ਗੇਂਦ ਦੀ ਹਲਕੀ ਆਵਾਜ਼ ਹੈ। ਆਮ ਜਨਤਾ ਦੀ ਸਮਝ ਵਿਚ ਤਾਂ ਆ ਹੀ ਨਹੀਂ ਸਕਦਾ ਕਿ ਰੰਗ ਦਾ ਆਵਾਜ਼ ਨਾਲ ਕੋਈ ਸੰਬੰਧ ਹੈ। ਦੋਵੇਂ ਅਜੋੜ ਤੇ ਅੱਡ ਅੱਡ ਪ੍ਰਤੀਤ ਹੁੰਦੇ ਹਨ ਤੇ ਇਹ ਸਮਝ ਨਹੀਂ ਪੈਂਦੀ ਕਿ ਰੰਗ ਹੋਵੇ ਤਾਂ ਆਵਾਜ਼ ਭੀ ਅਵੱਸ਼ ਹੋਵੇਗੀ। ਇਸੇ ਤਰ੍ਹਾਂ ਨਿਰੰਕਾਰ ਨੂੰ ਅਸੀਂ ਅੱਡ ਅੱਡ ਹਿਸਿਆਂ ਵਿਚ ਵੰਡ ਨਹੀਂ ਸਕਦੇ। 'ਅਕਾਲ' ਪਦ ਦੀ ਵਰਤੋਂ ਵਿਚ ਵੀ ਇਹੋ ਨੁਕਸ ਹੈ। ਮੂਲ ਤੱਤ ਨੂੰ, ਅਪਰੰਪਾਰ ਹਸਤੀ ਨੂੰ, ਕਾਲ ਦੀ ਹੱਦਾਂ ਵਿਚ ਕਿਵੇਂ ਲਿਆਈਏ ? ਇਸ ਲਈ 'ਅਕਾਲ' ਦਾ ਪਦ ਉਸ ਹਸਤੀ ਤੇ ਘਟਦਾ ਨਹੀਂ। ਇਸੇ ਕਰਕੇ ਹੀ ਨਿਰੰਕਾਰ ਨੂੰ ਇਉਂ ਕਥਨ ਕੀਤਾ ਜਾਂਦਾ ਹੈ ਕਿ "ਉਹ ਐਹ ਨਹੀਂ, ਉਹੋ ਜਿਹਾ ਨਹੀਂ"। ਕਈ ਵੇਰ ਕਿਸੇ ਵਸਤੂ ਨੂੰ ਕਥਨ ਕਰਨ ਦਾ ਸਭ ਤੋਂ ਚੰਗਾ ਢੰਗ ਇਹੋ ਹੁੰਦਾ ਹੈ ਕਿ ਅਸੀਂ ਕਹੀਏ ਕਿ ਉਸ ਵਸਤੂ ਦਾ ਦੂਜੀਆਂ ਵਸਤੂ ਨਾਲ ਕੀ ਭਿੰਨ-ਭੇਦ ਹੈ, ਅਰਥਾਤ ਕਿਹੜੀ ਗੱਲ ਅੱਡਰੀ ਹੈ ? ਗੁਰੂ ਅਰਜਨ ਸਾਹਿਬ ਦਾ ਵਾਕ ਹੈ :

ਅਚਰਜ ਕਥਾ ਮਹਾਂ ਅਨੂਪ ।
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ।
ਨ ਇਹੁ ਬੂਢਾ ਨ ਇਹੁ ਬਾਲਾ ।
ਨ ਇਸੁ ਦੂਖੁ ਨਹੀਂ ਜਮ ਜਾਲਾ ।
ਨ ਇਹੁ ਬਿਨਸੈ ਨਾ ਇਹੁ ਜਾਇ ।
ਆਦਿ ਜੁਗਾਦੀ ਰਹਿਆ ਸਮਾਇ ।
ਨ ਇਸੁ ਉਸਨੁ ਨਹੀਂ ਇਸੁ ਸੀਤੁ ।
ਨ ਇਸੁ ਦੁਸਮਨੁ ਨਾ ਇਸੁ ਮੀਤੁ ।
ਨ ਇਸੁ ਹਰਖੁ ਨਹੀਂ ਇਸੁ ਸੋਗੁ ।
ਸਭ ਕਿਛ ਇਸ ਕਾ ਇਹੁ ਕਰਨੈ ਜੋਗੁ ।
ਨ ਇਸੁ ਬਾਪੁ ਨਹੀਂ ਇਸ ਮਾਇਆ ।
ਇਹੁ ਅਪਰੰਪਰੁ ਹੋਤਾ ਆਇਆ ।
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ।
ਘਟ ਘਟ ਅੰਤਰ ਸਦ ਹੀ ਜਾਗੈ ।
ਤੀਨਿ ਗੁਣਾ ਇਕ ਸਕਤਿ ਉਪਾਇਆ ।
ਮਹਾ ਮਾਇਆ ਤਾਂਕੀ ਹੈ ਛਾਇਆ ।
ਅਛਲ ਅਛੇਦ ਅਭੇਦ ਦਿਆਲ ।
ਦੀਨ ਦਿਆਲ ਸਦਾ ਕਿਰਪਾਲ ।
ਤਾਂ ਕੀ ਗਤਿ ਮਿਤਿ ਕਛੂ ਨ ਪਾਇ ।
ਨਾਨਕ ਤਾਂ ਕੈ ਬਲਿ ਬਲਿ ਜਾਇ ।

(ਗੋਂਡ, ਮ. ੫)

ਨਿਰੰਕਾਰ ਦੀ ਕਥਾ ਅਚਰਜ ਤੇ ਅਨੂਪ ਹੈ, ਨਾ ਉਹ ਬੁੱਢਾ ਹੈ ਨਾ ਜਵਾਨ ਹੈ, ਦੁਖ ਤੇ ਕਾਲ ਰਹਿਤ ਹੈ, ਮਰਨਹਾਰ ਨਹੀਂ, ਨਾ ਇਸ ਨੂੰ ਗਰਮੀ ਲਗਦੀ ਹੈ ਨਾ ਠੰਢ, ਨਾ ਇਸ ਦਾ ਕੋਈ ਮਿੱਤਰ ਹੈ ਨਾ ਵੈਰੀ, ਨਾ ਇਸ ਨੂੰ ਹਰਖ ਹੈ ਨਾ ਸੋਗ, ਨਾ ਇਸ ਦਾ ਕੋਈ ਪਿਤਾ ਹੈ ਨਾ ਮਾਤਾ, ਪਾਪ ਪੁੰਨ ਦਾ ਇਸਨੂੰ ਲੇਪ ਨਹੀਂ, ਨਾ ਕੋਈ ਇਸ ਨੂੰ ਛਲ ਸਕਦਾ ਹੈ ਨਾ ਫੱਟੜ ਕਰ ਸਕਦਾ ਹੈ, ਨਾ ਕੋਈ ਉਸ ਦੇ ਭੇਦ ਜਾਣ ਸਕਦਾ ਹੈ ਤੇ ਉਹ ਸਦਾ ਦਿਆਲੂ ਹੈ । ਗੁਰੂ ਸਾਹਿਬ ਨੇ ਇਹ ਕਹਿ ਕੇ ਕਿ ਨਿਰੰਕਾਰ 'ਐਹ ਨਹੀਂ, ਔਹ ਭੀ ਨਹੀਂ'' ਉਸ ਨੂੰ ਕਥਨ ਕੀਤਾ ਹੈ ।

ਦਸਮੇਸ਼ ਜੀ ਨੇ ਜਿਥੇ ਜਾਪ ਸਾਹਿਬ ਤੇ ਅਕਾਲ ਉਸਤਤ ਵਿਚ ਅਕਾਲ ਪੁਰਖ ਦੇ ਸੈਂਕੜੇ ਗੁਣ ਦਰਸਾਏ ਹਨ, ਉਥੇ ਨਾਲ ਹੀ ਲਗਪਗ ਇਕ ਸੌ ਨੱਨੇ ਵਰਤੇ ਹਨ ਕਿ ਅਕਾਲ ਪੁਰਖ ਐਹ ਨਹੀਂ, ਔਹ ਵੀ ਨਹੀਂ, ਆਦਿ ਤੇ ਦਸਿਆ ਹੈ ਕਿ ਨਾ ਉਸ ਦਾ ਰੂਪ ਹੈ, ਨਾ ਰੰਗ ਹੈ, ਨਾ ਰਾਗ (ਮੋਹ) ਹੈ, ਨਾ ਰੇਖ (ਲਕੀਰ) ਹੈ, ਨਾ ਚਿਹਨ (ਨਿਸ਼ਾਨ) ਹੈ, ਨਾ ਕੋਈ ਖਾਸ ਨਾਂ ਹੈ, ਨਾ ਕਾਮ (ਵਿਸ਼ੇ) ਹੈ, ਨਾ ਜਾਤ ਹੈ, ਨਾ ਪਾਤ ਹੈ, ਨਾ ਵਰਨ ਹੈ; ਕਾਲ ਵੱਸ ਨਹੀਂ, ਅਲੇਪ ਹੈ, ਅਭੇਸ (ਭੇਸ ਨਹੀਂ) ਹੈ, ਅਵਗਤ ਹੈ (ਚਲਾਇਮਾਨ ਨਹੀਂ),

ਅਚੱਲ ਹੈ, ਅਜੀਤ ਹੈ, ਅਗਾਧ (ਜਿਸ ਦੀ ਥਾਹ ਨਹੀਂ) ਹੈ, ਅਭੀਤ (ਭੈ ਰਹਤ) ਹੈ, ਅਧਾਮ (ਘਰ ਘਾਟ ਨਹੀਂ) ਹੈ, ਅਭੂਤ ਹੈ (ਮਾਇਆ ਰਹਤ), ਅਪਾਰ ਹੈ, ਅਸ਼ੋਕ ਹੈ (ਸੋਗ ਨਹੀਂ) ਨਿਰਤਾਪ ਹੈ (ਕੋਈ ਦੁੱਖ ਨਹੀਂ), ਨਿਰਆਸਰੇ ਹੈ (ਕਿਸੇ ਦੇ ਆਸਰੇ ਦੀ ਲੋੜ ਨਹੀਂ), ਨਾ ਤਾਤ ਹੈ (ਪਿਤਾ ਨਹੀਂ), ਨਾ ਮਾਤ ਹੈ (ਮਾਤਾ ਨਹੀਂ), ਨਾ ਪੋਤ੍ਰੈ ਹੈ ਨਾ ਪੁਤ੍ਰੈ (ਪੁਤ ਪੋਤੇ ਨਹੀਂ), ਨਾ ਸਤ੍ਰੈ (ਨ ਵੈਰੀ ਹੈ), ਨਾ ਮਿਤ੍ਰੈ ਹੈ (ਕੋਈ ਮਿੱਤਰ ਨਹੀਂ) ।

ਜਾਪ ਸਾਹਿਬ ਦੇ ਆਦਿ ਵਿਚ ਹੀ ਦਸਮੇਸ਼ ਜੀ ਨੇ ਫੁਰਮਾਇਆ :

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ।

ਸਰੀਰ ਦੇ ਚੱਕਰ ਆਦਿ ਨਿਸ਼ਾਨੀ ਅਤੇ ਚਾਰ ਵਰਨਾਂ ਵਿਚੋਂ ਉਸ ਦਾ ਕੋਈ ਵਰਨ ਨਹੀਂ, ਕੋਈ ਜਾਤ ਨਹੀਂ, ਕੋਈ ਗੋਤ ਨਹੀਂ, ਉਸ ਦੀ ਸ਼ਕਲ ਨਹੀਂ, ਰੰਗ, ਲਕੀਰ, ਲਿਬਾਸ ਨਹੀਂ। ਅਕਾਲ ਉਸਤਤ ਵਿਚ ਵੀ ਇਹੋ ਰੰਗ ਨਜ਼ਰੀ ਆਉਂਦਾ ਹੈ :

ਨ ਦੇਹ ਹੈ ਨ ਗੇਹ ਹੈ ਨ ਜਾਤ ਹੈ ਨ ਪਾਤ ਹੈ ।
ਨ ਮੰਤ੍ਰ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ ।
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ।
ਨ ਦੋਖ ਹੈ ਨ ਦਾਗ ਹੈ ਨ ਦ੍ਵੈਖ ਹੈ ਨ ਦੇਹ ਹੈ ।
ਨ ਸਿੰਘ ਹੈ ਨ ਸਯਾਰ ਹੈ ਨ ਰਾਉ ਹੈ ਨ ਰੰਕ ਹੈ,
ਨ ਮਾਨ ਹੈ ਨ ਮਉਤ ਹੈ ਨ ਸਾਕ ਹੈ ਨ ਸੰਕ ਹੈ ।
ਨ ਜੱਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰਿ ਹੈ ।
ਨ ਚੋਰ ਹੈ ਨ ਸਾਹ ਹੈ ਨ ਸਾਹ ਕੋ ਕੁਮਾਰ ਹੈ ।

ਇਵੇਂ ਹੀ ਫੇਰ ਕਿਹਾ :

ਨ ਨੇਹੰ ਨ ਗੇਹੰ ਨ ਕਾਮੰ ਨਾ ਧਾਮੰ ।
ਨ ਪੁਤ੍ਰੰ ਨਾ ਮਿਤ੍ਰੰ ਨਾ ਸਤ੍ਰੰ ਨ ਭਾਮੰ ।
ਅਲੇਖੰ ਅਭੇਖੰ ਅਜੋਨੀ ਸਰੂਪੰ ।
ਸਦਾ ਸਿੱਧਦਾ ਬੁੱਧਦਾ ਬ੍ਰਿਧ ਰੂਪੰ ।
ਨਹੀਂ ਜਾਨ ਜਾਈ ਕਛੂ ਰੂਪ ਰੇਖੰ ।
ਕਹਾਂ ਬਾਸ ਤਾਂਕੋ ਫਿਰੈ ਕਉਨ ਭੇਖੰ ।
ਕਹਾਂ ਨਾਮ ਤਾਂਕੋ ਕਹਾਂ ਕੈ ਕਹਾਵੈ ।
ਕਹਾ ਕੈ ਬਖਾਨੋ ਕਹੈ ਮੈ ਨ ਆਵੈ ।

(ਅਕਾਲ ਉਸਤਤ)

ਨਿਰੰਕਾਰ ਦੇ ਕਥਨ ਕਰਨ ਵਿਚ ਬੇਵੱਸੀ ਪ੍ਰਗਟ ਕਰਦੇ ਹੋਏ ਦਸਮੇਸ਼ ਜੀ ਨੇ ਕਿਹਾ :

ਜਲ ਥਲ ਮਹੀਪ ਬਨ ਤਿਨ ਦੁਰੰਤ ।
ਜਿਹ ਨੇਤ ਨੇਤ ਨਿਸ ਦਿਨ ਉਚਰੰਤ ।
ਪਾਇਓ ਨ ਜਾਇ ਜਿਹ ਪੈਰ ਪਾਰ ।
ਦੀਨਾਨ ਦੋਖ ਦਹਿਤਾ ਉਦਾਰ ।

ਕਈ ਕੋਟ ਇੰਦ੍ਰ ਜਿਹ ਪਾਨਹਾਰ ।
ਕਈ ਕੋਟ ਰੁਦ੍ਰ ਜੁਗੀਆ ਦੁਆਰ ।
ਕਈ ਬੇਦ ਬਿਆਸ ਬ੍ਰਹਮਾ ਅਨੰਤ ।
ਜਿਹ ਨੇਤਿ ਨੇਤਿ ਨਿਸ ਦਿਨ ਉਚਰੰਤ ।

ਜਲ ਥਲ, ਬਨ ਤਿਨ, ਸੁਰ ਨਰ, ਇੰਦ੍ਰ ਰੁਦਰ, ਬ੍ਰਹਮਾ ਆਦਿ ਨਿਰੰਕਾਰ ਦਾ ਵਰਣਨ ਨਹੀਂ ਕਰ ਸਕੇ ਤੇ ਇਹੋ ਕਹਿ ਰਹੇ ਹਨ ਨਤਿ ਨਤਿ : ਇਹ ਨਹੀਂ, ਇਹ ਨਹੀਂ ਅਰਥਾਤ ਇਥੇ ਹੀ ਬਸ ਨਹੀਂ, ਨਿਰੰਕਾਰ ਅਪਰੰਪਾਰ ਹੈ, ਤੇ ਉਸਦੀ ਮਹਿਮਾ ਵੀ ਅਪਾਰ ਹੈ ।

ਜਦ ਕੋਈ ਅਕਾਲ ਪੁਰਖ ਦਾ ਕਥਨ ਇਉਂ ਕਰੇ ਕਿ "ਇਹ ਨਹੀਂ, ਇਹ ਨਹੀਂ" ਤਾਂ ਉਸ ਦੇ ਅਰਥ ਇਹੋ ਹੀ ਹਨ ਕਿ ਭਾਵ ਪ੍ਰਗਟ ਕਰਨ ਲਈ ਸਾਡੇ ਕੋਲ ਸ਼ਬਦ ਨਹੀਂ । ਸਹੀ ਗੱਲ ਤਾਂ ਇਹ ਹੈ ਕਿ ਅਕਾਲ ਪੁਰਖ ਦੇ ਗੁਣ ਕਥਨ ਕਰਨਾ ਅਸੰਭਵ ਹੈ । ਅਸੀਂ ਮਨੁੱਖੀ ਗੁਣਾਂ ਦੁਆਰਾ ਅਕਾਲ ਪੁਰਖ ਦੇ ਗੁਣਾਂ ਨੂੰ ਕੇਵਲ ਨਿਸ਼ਾਨ ਮਾਤਰ ਵਰਣਨ ਕਰ ਸਕਦੇ ਹਾਂ ।

ਜਿਨ੍ਹਾਂ ਅਕਾਲ ਪੁਰਖ ਨੂੰ ਸਹਿਜ ਅਵਸਥਾ ਵਿਚ ਸਾਖਿਆਤ ਕੀਤਾ, ਸਹੀ ਕੀਤਾ, ਉਹ ਉਸ ਅਵਸਥਾ ਨੂੰ, ਉਸ ਦ੍ਰਿਸ਼ ਨੂੰ ਵਰਣਨ ਕਰਨੋ ਹੀਣ ਹਨ : ਜਿਵੇਂ ਗੁੰਗਾ ਮਿਠਿਆਈ ਦਾ ਆਨੰਦ ਵਰਣਨ ਕਰਨੋ ਹੀਣ ਹੁੰਦਾ ਹੈ । ਸਹਿਜ ਅਵਸਥਾ ਵਿਚ ਤਾਂ ਉਹ ਸੁਭਾਗਾ ਮਨੁੱਖ ਮਾਨੋ ਅਕਾਲ ਪੁਰਖ ਦੇ ਸਨਮੁਖ ਹੈ, ਅਭੇਦ ਹੈ, ਤੇ ਮਾਨੋ ਆਪਣੇ ਸਰੀਰ ਤੋਂ ਬਾਹਰ ਹੈ, ਤੇ ਜਦ ਉਹ ਅਵਸਥਾ ਨਾ ਰਹੀ, ਉਹ ਉਸ ਅਗਾਧ ਅਵਸਥਾ ਨੂੰ ਕਿਵੇਂ ਵਰਣਨ ਕਰੇਗਾ । ਗੁਰੂ ਅਰਜਨ ਦੇਵ ਜੀ ਨੇ ਉਸ ਅਵਸਥਾ ਦਾ ਵਰਣਨ ਇਉਂ ਕੀਤਾ ਹੈ :

ਬਿਸਮ ਬਿਸਮ ਬਿਸਮ ਹੀ ਭਈ ਹੈ, ਲਾਲ ਗੁਲਾਲ ਰੰਗਾਰੈ ।
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ।

(ਕਾਨੜਾ, ਮ. ੫)

ਪਰਮ ਆਨੰਦ ਹੈ, ਮੂੰਹ ਤੇ ਖੁਸ਼ੀ ਦੀਆਂ ਲਾਲੀਆਂ ਹਨ, ਆਨੰਦ ਕਥਨ ਤੋਂ ਬਾਹਰ ਹੈ ਜਿਵੇਂ ਗੁੰਗਾ ਮਿਠਿਆਈ ਦਾ ਸਵਾਦ ਲੈ ਲੈ ਮੁਸਕਰਾਂਦਾ ਹੈ ।

ਫੇਰ ਗੁਰੂ ਸਾਹਿਬ ਨੇ ਫੁਰਮਾਇਆ :

ਕਿਛ ਵਖਰੁ ਹੋਇ ਸੁ ਵਰਨੀਐ ਤਿਸ ਰੂਪੁ ਨ ਰਿਖਾ ।
ਜਿਸੁ ਬੁਝਾਏ ਆਪੇ ਬੁਝਾਇ ਦੇਇ, ਸੋਈ ਜਨ ਦਿਖਾ । (ਕਾਨੜਾ, ਮ. ੪)

ਜੇ ਅਕਾਲ ਪੁਰਖ ਪਦਾਰਥ, ਵਸਤੂ ਜਾਂ ਮਾਦੀ ਚੀਜ਼ ਹੋਵੇ ਤਾਂ ਕੋਈ ਉਸਨੂੰ ਵਰਣਨ ਕਰੇ; ਜਿਸ ਦਾ ਰੂਪ ਨਹੀਂ, ਰੇਖ ਨਹੀਂ, ਅਲੱਖ ਹੈ, ਉਸ ਨੂੰ ਮਨੁੱਖ ਕਿਵੇਂ ਬਿਆਨ ਕਰੇ ?

ਗੂੰਗੇ ਤੇ ਮਠਿਆਈ ਦੀ ਮਿਸਾਲ ਭਾਰਤ ਦੇ ਸਾਹਿਤ ਵਿਚ ਇਹ ਦੱਸਣ ਲਈ ਵਰਤੀ ਜਾਂਦੀ ਹੈ ਕਿ ਮਨੁੱਖ ਅਕਾਲ ਪੁਰਖ ਨੂੰ ਵਰਣਨ ਕਰਨੋ ਅਸਮਰਥ ਹੈ । ਭਗਤ ਕਬੀਰ ਜੀ ਦਾ ਵੀ ਵਾਕ ਹੈ :

ਜਿਨਿ ਰਾਮੁ ਜਾਨਿਆਂ ਤਿਨਹਿ ਪਛਾਨਿਆ,
ਜਿਉ ਗੂੰਗੇ ਸਾਕਰ ਮਨ ਮਾਨਿਆ ।

(ਗਉੜੀ ਕਬੀਰ)

ਜਿਨ੍ਹਾਂ ਅਕਾਲ ਪੁਰਖ ਨੂੰ ਜਾਣਿਆ ਉਹ ਉਸ ਆਨੰਦ ਨੂੰ ਕਥਨ ਕਰਨ ਤੋਂ ਇਵੇਂ ਹੀ ਅਸਮਰਥ ਹਨ ਜਿਵੇਂ ਗੁੰਗਾ ਸ਼ੱਕਰ ਦੇ ਸੁਆਦ ਨੂੰ ਕਥਨ ਕਰਨ ਤੋਂ ਅਸਮਰਥ ਹੁੰਦਾ ਹੈ। ਭਗਤ ਨਾਮ ਦੇਵ ਜੀ ਨੇ ਕਿਹਾ :

ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ।
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ।

(ਸੋਰਠਿ ਨਾਮਦੇਵ)

ਗੂੰਗਾ ਅੰਮ੍ਰਿਤ ਰਸ ਦਾ ਆਨੰਦ ਮਾਣਦਾ ਹੈ ਪਰ ਬਿਆਨ ਨਹੀਂ ਕਰ ਸਕਦਾ। ਰਾਬਿੰਦਰਾਨਾਥ ਟੈਗੋਰ ਨੇ ਭੀ 'ਗੀਤਾਂਜਲੀ' ਵਿਚ ਇਹੋ ਹੀ ਕਿਹਾ ਹੈ :

ਅਕਾਲ ਪੁਰਖ ਮੈਂ ਤੇਰੀ ਕਥਾ ਸਦੀਵੀ ਰਾਗਾਂ ਵਿਚ ਗਾਈ ਹੈ, ਭੇਦ ਫੁਟ ਫੁਟ ਮੇਰੇ ਦਿਲ ਵਿਚੋਂ ਨਿਕਲੇ, ਲੋਕੀ ਆ ਕੇ ਮੈਨੂੰ ਪੁੱਛਦੇ ਹਨ, ਆਪਣੇ ਰਾਗਾਂ ਦਾ ਅਰਥ ਦੱਸ, ਮੈਂ ਕੀ ਉੱਤਰ ਦਿਆਂ, ਮੈਂ ਕਹਿੰਦਾ ਹਾਂ, "ਉਨ੍ਹਾਂ ਦੇ ਅਰਥ ਕੌਣ ਜਾਣਦਾ ਹੈ" ?

ਜਦ ਇਕ ਵੇਰ ਅਸੀਂ ਸਮਝ ਲਈਏ ਕਿ ਅਕਾਲ ਪੁਰਖ ਦਾ ਵਿਚਾਰ ਮਨ ਦੀ ਪਹੁੰਚ ਤੋਂ ਪਰੇ ਹੈ ਤਾਂ ਇਹ ਸਮਝਣਾ ਔਖਾ ਨਹੀਂ ਕਿ ਅਸੀਂ ਉਸ ਨੂੰ ਠੀਕ ਤਰ੍ਹਾਂ ਬਿਆਨ ਨਹੀਂ ਕਰ ਸਕਦੇ। ਗੁਰੂ ਨਾਨਕ ਨੇ ਜਪੁ ਸਾਹਿਬ ਵਿਚ ਕਈ ਥਾਂ ਫੁਰਮਾਇਆ ਹੈ ਕਿ ਸ਼ਬਦਾਂ ਦੁਆਰਾ ਅਕਾਲ ਪੁਰਖ ਦਾ ਕਥਨ ਕਰਨਾ ਅਸੰਭਵ ਹੈ। ਅਕੱਥ ਨੂੰ ਕੌਣ ਕਥੇ ? ਮਨੁੱਖੀ ਸੁਭਾ ਹੈ ਕਿ ਅਕੱਥ ਨੂੰ ਕਥਨ ਕਰਨ ਦਾ ਜਤਨ ਕੀਤਾ ਜਾਂਦਾ ਹੈ, ਪਰ ਇਹ ਜਤਨ ਘੱਟ ਹੀ ਫਲਦਾਇਕ ਹੁੰਦਾ ਹੈ।[1] ਅਰੋਬਿੰਦੋ ਘੋਸ਼ ਜੀ ਨੇ ਕਹਿਆ ਹੈ "ਅਧਿਆਤਮਿਕ ਕਥਨ ਵਿਚ ਇਹ ਡਰ ਤੇ ਚਿੰਤਾ ਹੁੰਦੀ ਹੈ ਕਿ ਅਸੀਂ ਆਪਣੇ ਮਨ ਨੂੰ ਸੰਤੁਸ਼ਟ ਕਰਨ ਲਈ ਉਸ ਨੂੰ ਜੋ ਮੂਲੋਂ ਅਨੰਤ, ਬੇਅੰਤ ਹੈ, ਕਥਨ ਕਰਨ ਦਾ ਉਪਰਾਲਾ ਕਰਦੇ ਹਾਂ ਪਰ ਇਹ ਜਤਨ ਬਾਹਲਾ ਫਲਦਾਇਕ ਨਹੀਂ ਹੁੰਦਾ, ਊਣਤਾਈ ਰਹਿ ਜਾਂਦੀ ਹੈ ਤੇ ਪੂਰਨਤਾ ਹਾਸਿਲ ਨਹੀਂ ਹੁੰਦੀ। ਅਧਿਆਤਮਿਕ ਸਚਿਆਈ ਨੂੰ ਅਸੀਂ ਜੀਵਨ ਵਿਚ ਲਿਆ ਸਕਦੇ ਹਾਂ, ਵੇਖ ਸਕਦੇ ਹਾਂ, ਪਰ ਕਥਨ ਕਰਨ ਵਿਚ ਸਚਿਆਈ ਦਾ ਕੁਝ ਭਾਗ ਹੀ ਕਥਨ ਕਰ ਸਕਦੇ ਹਾਂ।"

ਇਹ ਤਾਂ ਸਪੱਸ਼ਟ ਹੈ ਕਿ ਨਿਰੰਕਾਰ ਬਾਬਤ ਸਿੱਖਾਂ ਦਾ ਇਹ ਵਿਸ਼ਵਾਸ ਜਾਂ ਵਿਚਾਰ ਨਹੀਂ ਕਿ ਉਹ ਮਾਨੋ ਇਕ ਵੱਡਾ ਸੁਲਤਾਨ ਹੈ, ਜੋ ਆਕਾਸ਼ ਵਿਚ ਵਸਦਾ ਹੈ, ਆਲੇ ਦੁਆਲੇ ਫਰਿਸ਼ਤੇ ਤੇ ਅਰਸ਼ੀ ਹਸਤੀਆਂ ਹਨ, ਜਿਹੜੇ ਵਿਚੋਲੇ ਦਾ ਕੰਮ ਕਰਦੇ ਹਨ ਤੇ ਉਸ ਦੇ ਸੰਦੇਸ਼, ਉਸ ਦੇ ਮੰਨੇ ਪਰਮੰਨੇ ਮੁੱਖੀਆਂ ਨੂੰ ਪੁਚਾਂਦੇ ਹਨ, ਤੇ ਨਾ ਹੀ ਉਹ ਇਕ ਵੱਡਾ ਵਡੇਰਾ ਮੰਨਿਆ ਜਾਂਦਾ ਹੈ ਜਿਹੜਾ ਵਿਚੋਲੇ ਵਜੋਂ ਆਲ ਉਲਾਦ ਉਤਪੰਨ ਕਰਦਾ ਤੇ ਡਿਗੇ, ਪਤਿਤ ਪਾਪੀ ਮਨੁੱਖਾਂ ਦੀ ਮੁਕਤੀ ਲਈ ਸੰਸਾਰ ਵਿਚ ਉਨ੍ਹਾਂ ਨੂੰ ਘਲਦਾ ਹੈ ਤੇ ਫੇਰ ਉਨ੍ਹਾਂ ਨੂੰ ਚੁੱਕ ਕੇ ਆਪਣੇ ਕੋਲ ਬਿਠਾਲਦਾ ਹੈ, ਜਦ ਉਹ ਦੁਨੀਆਂ ਦੇ ਹੱਥੋਂ ਦੁਖੀ ਹੁੰਦੇ ਤੇ ਹਤਿਆਏ ਜਾਂਦੇ ਹਨ। ਸਿੱਖ ਦਾ ਨਿਸ਼ਚਾ ਤਾਂ ਜੀਉਂਦੇ—ਜਾਗਦੇ ਵਸਦੇ—ਰਸਦੇ ਨਿਰੰਕਾਰ ਵਿਚ ਹੈ। ਅਸੀਂ ਅਗੇ ਚੱਲ ਕੇ ਦੱਸਾਂਗੇ ਕਿ ਸਿੱਖਾਂ ਦੇ ਇਸ ਜੀਂਉਂਦੇ ਜਾਗਦੇ, ਵਸਦੇ ਰਸਦੇ ਨਿਰੰਕਾਰ ਵਿਚ ਨਿਸ਼ਚਾ ਹੋਣ ਦਾ ਮਤਲਬ ਕੀ ਹੈ, ਪਰ ਇਸ ਵੇਲੇ ਇਤਨਾ ਸਮਝ ਲੈਣਾ ਜ਼ਰੂਰੀ ਹੈ ਕਿ

1. Essays on Gita.

ਸਿੱਖ ਮੱਤ ਦੇ ਅਸੂਲਾਂ ਅਨੁਸਾਰ ਸਿੱਖਾਂ ਦਾ ਜ਼ਾਤੀ ਰੱਬ ਕੋਈ ਪਦਾਰਥਕ, ਸ਼ਰੀਰਕ ਵਸਤੂ ਜਾਂ ਹੋਂਦ ਨਹੀਂ, ਭਾਂਵੇਂ ਇਹ ਗੱਲ ਵੀ ਠੀਕ ਹੈ ਕਿ ਉਹ ਲੋਕ ਜਿਹੜੇ ਰੱਬ ਦੀ ਸ਼ਰੀਰਕ ਹੋਂਦ ਨੂੰ ਮੰਨਦੇ ਹਨ, ਉਨ੍ਹਾਂ ਦੇ ਵਿਚਾਰ ਅਨੁਸਾਰ ਰੱਬ ਦਾ ਸਰੀਰ ਹੂ-ਬਹੂ ਇਨ-ਬਿਨ ਮਨੁੱਖੀ ਸ਼ਰੀਰ ਵਾਂਗ ਨਹੀਂ ਸਗੋਂ ਉਸਦੇ ਸ਼ਰੀਰ ਨੂੰ ਰੋਸ਼ਨੀ ਜਾਂ ਨੂਰ ਦਾ ਸ਼ਰੀਰ ਮੰਨਦੇ ਹਨ, ਜਾਂ ਹੋਰ ਕਿਸੇ ਐਸੀ ਵਸਤੂ ਦਾ ਜਿਸਨੂੰ ਮਾਮੂਲੀ ਇਨਸਾਨ ਸਮਝਣੋਂ ਆਕੀ ਹੈ। ਪਰ ਫੇਰ ਵੀ ਇਸ ਤਰ੍ਹਾਂ ਦਾ ਵਿਚਾਰ ਅਸੱਲ ਵਿਚ ਮਨੁੱਖਮਈ (anthropomorphic) ਹੈ, ਅਰਥਾਤ ਰੱਬ ਵਿਚ ਮਨੁੱਖੀ ਗੁਣ ਭਰਨ ਦਾ ਵਿਚਾਰ ਹੈ, ਜਿਸ ਦੇ ਅਰਥ ਇਹ ਨਿਕਲਦੇ ਹਨ ਕਿ ਭਾਵੇਂ ਇਸ ਕਥਨ ਅਨੁਸਾਰ ਰੱਬ ਮਨੁੱਖ ਤਾਂ ਨਹੀਂ ਪਰ ਫੇਰ ਵੀ ਪਰਮ-ਮਨੁੱਖ ਤੋਂ ਉੱਚਾ ਵੀ ਨਹੀਂ। ਸਿੱਖ ਮੱਤ ਵਿਚ ਇਹ ਨਿਸ਼ਚਾ ਜਾਂ ਸਿੱਧਾਂਤ ਮੂਲੋਂ ਹੈ ਹੀ ਨਹੀਂ। ਇਸ ਲਿਹਾਜ਼ ਨਾਲ ਵੇਖਿਆ ਜਾਏ ਤਾਂ ਸਿੱਖ ਕਿਸੇ ਜਾਤੀ ਰੱਬ ਨੂੰ ਨਹੀਂ ਮੰਨਦੇ, ਸਗੋਂ ਉਸ ਰੱਬ ਦੇ ਉਪਾਸ਼ਕ ਹਨ ਜਿਹੜਾ ਮਨੁੱਖੀ ਗੁਣਾਂ ਤੋਂ ਪਾਰ ਪਰੇਡੇ, ਦੂਰ, ਦੁਰੇਡੇ ਪਰੇ ਤੋਂ ਪਰੇ ਹੈ, ਜਿਵੇਂ ਗੁਰੂ ਅਰਜਨ ਸਾਹਿਬ ਨੇ ਸੁਖ਼ਮਨੀ ਸਾਹਿਬ ਵਿਚ ਫੁਰਮਾਇਆ :

ਰੂਪ ਨ ਰੇਖੁ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ।
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ।
ਜਿਸ ਦਾ ਰੂਪ, ਰੇਖ, ਰੰਗ ਨਹੀਂ, ਉਸ ਨੂੰ ਕਿਵੇਂ ਕੋਈ ਲਖੇ ?

ਅਧਿਆਇ 3

# ਅਲਖ ਕਰਤਾਰ

ਉਨ੍ਹਾਂ ਨੂੰ ਜਿਹੜੇ ਆਤਮ–ਵਿਦਿਆ ਦੇ ਜਾਣੂ ਨਹੀਂ ਪਰਮ ਤੱਤ ਦਾ ਗਿਆਨ ਲਖਾਣਾ ਜਾਂ ਸਮਝਾਣਾ ਕਠਿਨ ਹੁੰਦਾ ਹੈ, ਉਹ ਇਸ ਕਰਕੇ ਕਿ ਉਹ ਹਸਤੀ ਜਿਹੜੀ ਸਾਡੇ ਮਨ ਦੀ ਪਹੁੰਚ ਤੋਂ ਪਰੇ ਹੈ ਤੇ ਮੂਲੋਂ ਅਲਖ ਹੈ, ਉਸ ਨੂੰ ਕੋਈ ਕਿਵੇਂ ਲਖੇ ? ਜਿਵੇਂ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ :

ਸੁਣਿ ਵਡਾ ਆਖੈ ਸਭੁ ਕੋਇ ।
ਕੇਵਡੁ ਵਡਾ ਡੀਠਾ ਹੋਇ ।
ਕੀਮਤਿ ਪਾਇ ਨ ਕਹਿਆ ਜਾਇ ।
ਕਹਣੈ ਵਾਲੇ ਤੇਰੇ ਰਹੇ ਸਮਾਇ ।

(ਆਸਾ, ਮ. ੧)

ਫੇਰ ਗੁਰੂ ਸਾਹਿਬ ਨੇ ਕਿਹਾ :

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ।

(ਜਪੁ ਸਾਹਿਬ)

ਨਿਰੰਕਾਰ ਨੂੰ ਕਿਵੇਂ ਕਥਨ ਕਰੀਏ, ਕਿਹੜੇ ਕਿਹੜੇ ਗੁਣ ਕਥੀਏ; ਕਿਵੇਂ ਉਸ ਨੂੰ ਜਾਣੀਏ, ਅਲਖ ਦੀ ਸੋਭਾ ਕਿਵੇਂ ਕਥਨ ਕੀਤੀ ਜਾਵੇ ? ਤੇ ਜਿਨ੍ਹਾਂ ਉਸ ਨੂੰ ਅਨੁਭਵ ਕੀਤਾ ਹੈ, ਉਸ ਵਿਚ ਹੀ ਲੀਨ ਹੋ ਗਏ, ਪਰੰਤੂ ਅਕਥ ਤੇ ਅਲਖ ਨਾਂ ਕਥਿਆ ਗਿਆ, ਤੇ ਉਸ ਨੂੰ ਕੋਈ ਵੀ ਨਾ ਵਰਣਨ ਕਰ ਸਕਿਆ । ਭਾਵੇਂ ਕਿੱਡਾ ਹੀ ਕੋਈ ਸਿਆਣਾ ਹੋਵੇ ਪਰ ਮਨ ਜੋ ਆਪਣੀਆਂ ਹੱਦਾਂ ਅੰਦਰ ਹੀ ਕੰਮ ਕਰ ਸਕਦਾ ਹੈ, ਉਸ ਹੱਦਾਂ ਤੋਂ ਬਾਹਰੇ ਨੂੰ ਕਿਵੇਂ ਜਾਣ ਸਕੇ ?

ਜਾਨੀ ਨ ਜਾਈ ਤਾਕੀ ਗਾਤਿ ।
ਕਾਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ।

(ਦੇਵ ਗੰਧਾਰੀ, ਮ. ੫)

ਉਸ ਦੀ ਗਤ-ਮਿਤ ਕਿਵੇਂ ਜਾਣੀ ਜਾਵੇ, ਤੇ ਸਿਆਣਪ ਚਤੁਰਾਈ ਨਾਲ ਕਿਵੇਂ ਕੋਈ ਉਸ ਨੂੰ ਲਖਾ ਸਕੇ ?

ਦੇਵ ਭੇਵ ਨ ਜਾਨਹੀ ਜਿਹ ਬੇਦ ਔਰ ਕਤੇਬ

(ਦਸਮੇਸ਼ ਜੀ, ਜਾਪ ਸਾਹਿਬ)

ਦੇਵਤੇ, ਵੇਦ, ਕਤੇਬ ਉਸ ਦੇ ਭੇਦ ਨੂੰ ਨਹੀਂ ਜਾਣਦੇ ।

ਮਹਿਮਾ ਨ ਜਾਨਹਿ ਬੇਦ ।
ਬ੍ਰਹਮੇ ਨਹੀਂ ਜਾਨਹਿ ਭੇਦ ।
ਅਵਤਾਰ ਨ ਜਾਨਹਿ ਅੰਤੁ ।
ਪਰਮੇਸਰੁ ਪਾਰਬ੍ਰਹਮ ਬੇਅੰਤੁ ।
ਅਪਨੀ ਗਤਿ ਆਪ ਜਾਨੈ ।
ਸੁਨਿ ਸੁਨਿ ਅਵਰ ਵਖਾਨੈ ।

(ਰਾਮਕਲੀ, ਮ. ੫)

ਵੇਦ ਨਿਰੰਕਾਰ ਨੂੰ ਕਥਨ ਨਾ ਕਰ ਸਕੇ, ਬ੍ਰਹਮਾ ਆਦਿ ਅਵਤਾਰ ਭੇਦ ਨਾ ਪਾ ਸਕੇ, ਬੇਅੰਤ ਪਰਮਾਤਮਾ ਆਪਣੀ ਗਤ ਆਪ ਹੀ ਜਾਣਦਾ ਹੈ, ਲੋਕੀ ਦੂਜਿਆਂ ਕੋਲੋਂ ਸੁਣ ਸੁਣ ਕੇ ਉਸ ਨੂੰ ਕਥਨ ਕਰਨ ਦਾ ਯਤਨ ਕਰਦੇ ਹਨ ।

ਇਵੇਂ ਹੀ ਦਸਮੇਸ਼ ਜੀ ਨੇ ਫ਼ੁਰਮਾਇਆ :

ਸਿਧ ਮੁਨ ਜਖਯ ਦੇਵ ਅਰੁ ਦਾਨਵ ਇਕ ਤਿਲ ਤਾਕੋ ਮਰਮ ਨ ਪਾਵਤ

(ਸਵੈਯੇ)

ਸਿੱਧਾਂ, ਮੁਨੀਆਂ, ਦੇਵਤਿਆਂ ਕਿਸੇ ਭੀ ਉਸ ਦਾ ਤਿਲ-ਮਾਤਰ ਭੇਦ ਨ ਪਾਇਆ ਤੇ ਭੇਦ ਪਾਵੇ ਭੀ ਕੋਈ ਕਿਵੇਂ ? ਭਾਰਤ ਦੇ ਵਿਚਾਰਵਾਨਾਂ ਦੇ ਖਿਆਲ ਅਨੁਸਾਰ ਸੰਸਾਰ ਰਜੋ, ਤਮੋ, ਤੇ ਸਤੋ ਤਿੰਨ ਗੁਣਾਂ ਦੇ ਮੇਲ ਦਾ ਸਿੱਟਾ ਹੈ, ਕਿਤੇ ਕੋਈ ਗੁਣ ਬਾਹਲਾ ਹੈ ਤੇ ਕਿਤੇ ਕੋਈ । ਕੁਦਰਤ ਦਾ ਗਿਆਨ ਤਾਂ ਇਨ੍ਹਾਂ ਤਿੰਨਾਂ ਗੁਣਾਂ ਦਾ ਪਾਬੰਦ ਹੈ, ਸੰਸਾਰ ਦੀ ਹਰ ਵਸਤੂ (ਖਿਆਲੀ ਹੋਵੇ ਜਾਂ ਪਦਾਰਥਕ) ਇਨ੍ਹਾਂ ਤਿੰਨਾਂ ਗੁਣਾਂ ਦੇ ਕਾਰਨ ਹੈ, ਪਰ ਨਿਰੰਕਾਰ ਤਾਂ ਇਨ੍ਹਾਂ ਤਿੰਨਾਂ ਗੁਣਾਂ ਤੋਂ ਰਹਿਤ ਹੈ, ਉਸ ਦੇ ਗੁਣ ਬੇਅੰਤ ਹਨ । ਅਸੀਂ ਇਨ੍ਹਾਂ ਤਿੰਨਾ ਗੁਣਾਂ ਵਿਚ ਬੱਝੇ ਹੋਏ, ਉਸ ਨੂੰ ਜੋ ਇਨ੍ਹਾਂ ਗੁਣਾਂ ਤੋਂ ਪਰ੍ਹੇ ਹੈ, ਕਿਵੇਂ ਲਖ ਸਕੀਏ, ਤੇ ਉਸ ਦੇ ਅਨੰਤ ਗੁਣਾਂ ਨੂੰ ਕਿਵੇਂ ਜਾਣ ਸਕੀਏ ? ਦਸਮੇਸ ਜੀ ਨੇ ਅਕਾਲ ਪੁਰਖ ਦੇ ਕਈ ਸੌ ਗੁਣ ਗਿਣ ਕੇ ਫੇਰ 'ਅਲਖ' ਕਹਿਆ, ਉਸਦੇ ਗੁਣਾਂ ਦਾ ਕਿਸੇ ਅੰਤ ਨਾ ਪਾਇਆ ।

ਅਕਾਲ ਪੁਰਖ ਸੰਸਾਰ ਦੀ ਸੁਭਾਵਿਕ ਰਹੁ-ਰੀਤ ਤੋਂ ਅੱਡਰੀ ਪੱਧਰ (plane) ਤੇ ਹੈ। ਜਿਵੇਂ ਯੂਕਲਿਡ ਦੀ ਜੀਓਮੈਟਰੀ (geometry) ਅਨੁਸਾਰ ਅਸੀਂ ਕੇਵਲ ਲੰਮਿਆਈ, ਚੌੜਾਈ ਤੇ ਉਚਿਆਈ ਦਾ ਖ਼ਿਆਲ ਕਰ ਸਕਦੇ ਹਾਂ, ਚੌਥੇ ਪਾਸੇ (dimension) ਦਾ ਅਨੁਮਾਨ ਨਹੀਂ ਕਰ ਸਕਦੇ, ਇਵੇਂ ਹੀ ਨਿਰੰਕਾਰ ਦਾ ਅਸੀਂ ਮਨੋ-ਕਲਪਨਾ ਨਾਲ ਅਨੁਮਾਨ ਨਹੀਂ ਕਰ ਸਕਦੇ, ਭਾਵੇਂ ਇਹ ਠੀਕ ਹੈ ਕਿ ਐਨਸਟਾਈਨ (Einstein) ਨੇ ਚੌਥੇ ਪਾਸੇ (fo urth dimension) ਦੇ ਖ਼ਿਆਲ ਨੂੰ ਪ੍ਰਚਲਿਤ ਕੀਤਾ ਹੈ । ਖਿਆਲੀ ਤੌਰ ਤੇ ਅਸੀਂ ਅਨੰਤ ਪਾਸਿਆਂ (dimensions) ਦਾ ਅਨੁਮਾਨ ਕਰ ਸਕਦੇ ਹਾਂ, ਪਰ ਯੂਕਲਿਡ ਦੇ ਵਿਚਾਰ ਅਨੁਸਾਰ ਪਰਤਾਵੇ ਦੇ ਤੌਰ ਤੇ ਅਸੀਂ ਤਿੰਨਾਂ ਪਾਸਿਆਂ ਤੋਂ ਪਰੇ ਨਹੀਂ ਜਾਂ ਸਕਦੇ, ਤੇ ਚੌਥੇ ਪਾਸੇ ਦੇ ਵਾਧੇ ਨੇ ਹਿਸਾਬ ਦੀਆਂ ਨਵੀਆਂ ਵਿਚਾਰਾਂ ਵਿਚ ਇਕ ਉਲਝਨ ਪੈਦਾ ਕਰ ਦਿੱਤੀ ਹੈ, ਕਿਉਂਕਿ ਜਨਤਾ ਤਿੰਨਾਂ ਪਾਸਿਆਂ ਵਾਲੇ ਸੰਸਾਰ ਦੇ ਪੁਰਾਤਨ ਵਿਚਾਰਾਂ ਤੋਂ ਪਰ੍ਹੇ ਹਾਲਾਂ ਸੋਚ ਨਹੀਂ ਸਕਦੀ :

ਇਸ ਪ੍ਰਮਾਣ ਨੂੰ ਬਹੁਤ ਲੰਮਾ ਕਰਨ ਦੀ ਲੋੜ ਨਹੀਂ, ਇਤਨਾ ਸਮਝ ਲੈਣਾ ਕਾਫ਼ੀ

ਹੈ ਕਿ ਅਕਾਲ ਪੁਰਖ ਸਾਡੀ ਦ੍ਰਿਸ਼ਟੀ ਤੋ ਮਨੋਕਲਪਨਾ ਦੇ ਅਨੁਮਾਨ ਤੋਂ ਪਰ੍ਹੇ ਹੈ, ਇਸੇ ਲਈ ਗੁਰੂ ਸਾਹਿਬ ਨੇ ਨਿਰੰਕਾਰ ਨੂੰ ਅਗਮ ਤੇ ਅਗੋਚਰ ਦਸਿਆ ਹੈ, ਅਰਥਾਤ ਸਾਡੇ ਮਨ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਬਾਹਰ ਹੈ। ਗੁਰੂ ਨਾਨਕ ਸਾਹਿਬ ਦਾ ਵਾਕ ਹੈ :

ਤੂ ਪੁਰਖ ਅਲੇਖ ਅਗਮ ਨਿਰਾਲਾ

(ਮਾਰੂ ਸੋਲਹੇ)

ਗਣਿਤ ਵਿਦਿਆ ਦਾ ਨਵਾਂ ਚੌਥਾ ਪਾਸਾ (dimension) ਆਕਾਸ਼ ਦਾ ਜਾਂ ਪੁਲਾੜ ਦਾ (spatial) ਪਾਸਾ ਨਹੀਂ, ਤੇ ਸਾਨੂੰ ਲੰਮਿਆਈ, ਚੌੜਾਈ ਤੇ ਉਚਿਆਈ ਨਾਲ ਹੀ ਕਾਲ ਦੇ ਪਾਸੇ ਦਾ, ਜਿਹੜਾ ਕਿਸੇ ਵਿਥਿਆ ਦਾ, ਕਿਸੇ ਕ੍ਰਿਆ ਦਾ ਇੱਡਾ ਜ਼ਰੂਰੀ ਅੰਗ ਹੈ, ਕੋਈ ਅਨੁਮਾਨ ਨਹੀਂ ਹੁੰਦਾ। ਦਿਸਦਾ ਵਸਦਾ ਸੰਸਾਰ ਤਿੰਨਾਂ ਤਬਕਾਂ ਵਿਚ ਬੱਝਿਆ ਨਜ਼ਰ ਆਉਂਦਾ ਹੈ, ਨਿਰੰਕਾਰ ਨੂੰ ਬੁੱਝਣ ਲਈ ਸਾਨੂੰ ਚੌਥੇ ਪਦ ਵਿਚ ਜਾਣਾ ਲੋੜੀਏ :

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ।
ਚਾਰੇ ਬੇਦ ਕਥਹਿ ਆਕਾਰੁ ।
ਤੀਨਿ ਅਵਸਥਾ ਕਰਹਿ ਵਖਿਆਨੁ ।
ਤੁਰੀ ਆਵਸਥਾ ਸਤਿਗੁਰ ਤੇ ਹਰਿਜਾਨੁ ।

(ਗਉੜੀ, ਮ. ੧)

ਤ੍ਰੈ ਗੁਣ ਮਾਇਆ ਮੋਹ ਹੈ ਗੁਰਮੁਖਿ ਚਉਥਾ ਪਦੁ ਪਾਇ ।

(ਸ੍ਰੀ ਰਾਗ, ਮ. ੩)

ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ।
ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ।
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪ੍ਰਵਾਨ ।
ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ।
ਹਰ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ।

(ਸਲੋਕ ਕਬੀਰ)

ਅਸੀਂ ਅਕਾਲ ਪੁਰਖ ਨੂੰ ਫ਼ਲਸਫ਼ੇ ਦੀ ਮੰਤਕ ਨਾਲ ਜਾਂ ਗਣਿਤ ਵਿਦਿਆ ਦੀਆਂ ਦਲੀਲਾਂ ਦੁਆਰਾ ਸਮਝਣੋਂ ਹੀਣ ਹਾਂ। ਇਸ ਬਾਰੇ ਅਕਲ ਕੰਮ ਨਹੀਂ ਕਰਦੀ, ਬੁੱਧੀ ਤਾਂ ਜੀਵਨ ਦੇ ਥੋੜ੍ਹੇ ਜਿਹੇ ਅਚਲ ਦ੍ਰਿਸ਼ ਨੂੰ ਦਰਸਾ ਸਕਦੀ ਹੈ, ਸਾਰੇ ਗਿਆਨ ਨੂੰ ਸੰਕੋਚ ਕੇ ਇਕ-ਸਾਰ ਕਰਨਾ ਜਾਂ ਏਕਤਾ ਪੈਦਾ ਕਰਨਾ ਮਨ ਦੀ ਕਿਰਿਆ ਨਹੀਂ। ਬੁੱਧੀ ਕੁਝ ਹੱਦ ਤੱਕ ਤਾਂ ਆਪਣਾ ਨਿਰੋਲ ਪ੍ਰਕਾਸ਼ ਕਰਦੀ ਹੈ ਪਰ ਮਨੁੱਖ ਦੀਆਂ ਸਮੂਹ ਸੁਭਾਵਿਕ ਲੋੜਾਂ ਨੂੰ ਪੂਰਾ ਨਹੀਂ ਕਰ ਸਕਦੀ। ਸੈਂਟ ਪਾਲ ਨੇ ਕਿਹਾ ਕਿ ਸੰਸਾਰ ਬੁੱਧੀ ਦੁਆਰਾ ਰੱਬ ਨੂੰ ਲਖਣੋਂ ਅਸਮਰੱਥ ਹੈ। ਜਦ ਕੋਈ ਮਨੁੱਖ ਮਨ ਦੀ ਸਾਧਾਰਨ ਸ਼ਕਤੀ ਨਾਲ ਅਕਾਲ ਪੁਰਖ ਨੂੰ ਲਖਣ ਦਾ ਜਤਨ ਕਰਦਾ ਹੈ, ਤਾਂ ਉਸ ਦਾ ਇਹ ਜਤਨ ਮਾਨੋ ਉਸ ਜਮਾਂਦਰੂ ਬੋਲੇ ਵਾਂਗ ਹੈ ਜਿਹੜਾ ਰਾਗ ਨੂੰ ਅੱਖਾਂ ਰਾਹੀਂ ਸਮਝਣ ਦਾ ਜਤਨ ਕਰੇ ਜਾਂ ਜਿਵੇਂ ਜਮਾਂਦਰੂ ਅਨ੍ਹਾ ਆਪਣੀਆਂ ਉਂਗਲੀਆਂ ਦੁਆਰਾ ਵੇਖਣ ਦਾ ਜਤਨ ਕਰੇ। ਸ਼ਾਇਦ ਮਨ ਦੇ ਅਜਿਹੇ ਜਤਨ ਬਾਬਤ ਹੀ ਰਾਬਿੰਦਰ ਨਾਥ ਟੈਗੋਰ ਨੇ ਗੀਤਾਂਜਲੀ ਵਿਚ ਕਿਹਾ, "ਓ ਮੂੜ੍ਹ ਮਨੁੱਖ,

ਆਪਣੇ ਆਪ ਨੂੰ ਆਪਣੇ ਹੀ ਮੋਢਿਆਂ ਤੇ ਚੁੱਕਣ ਦਾ ਜਤਨ ਕਰ ਰਿਹਾ ਹੈਂ ।"

ਮਨੋ-ਕਲਪਨਾ ਜਾਂ ਖਿਆਲ ਦੀ ਪੱਧਰ ਉਤੇ ਕਿਸੇ ਵਸਤੂ ਨੂੰ ਸਮਝਣ ਲਈ ਅਸੀਂ ਉਸ ਵਸਤੂ ਦਾ ਕਿਸੀ ਦੂਜੀ ਮਿਲਵੀਂ ਜਾਂ ਇਕੋ ਜਿਹੀ ਵਸਤੂ ਦਾ ਪ੍ਰਮਾਣ ਦਿੰਦੇ ਹਾਂ, ਜਾਂ ਕਿਸੇ ਅੱਡਰੀ ਵਸਤੂ ਨਾਲ ਟਾਕਰਾ ਕਰਕੇ ਸਮਝਾਂਦੇ ਹਾਂ, ਪਰ ਇਹ ਤਰੀਕਾ ਅਕਾਲ ਪੁਰਖ ਦੇ ਲਖਾਣ ਲਈ ਬੇਕਾਰ ਹੈ, ਇਸ ਲਈ ਅਲਖ ਕਰਤਾ ਅਲਖ ਹੀ ਰਹਿੰਦਾ ਹੈ । ਪਰ ਇਸ ਗਲ ਦਾ ਇਹ ਅਰਥ ਨਹੀਂ ਕਿ ਗੁਰੂ ਸਾਹਿਬਾਂ ਨੇ ਅਕਲ ਨੂੰ ਤੁੱਛ ਜਾਣਿਆ । ਉਨ੍ਹਾਂ ਦਾ ਆਸ਼ਾ ਤਾਂ ਇਹ ਹੈ ਕਿ ਨਿਰੰਕਾਰ ਦਾ ਅਨੁਭਵ ਕਰਨਾ ਅਕਲ ਦੇ ਵੱਸ ਦੀ ਗੱਲ ਨਹੀਂ । ਗੁਰੂ ਸਾਹਿਬ ਦੇ ਖਿਆਲ ਅਨੁਸਾਰ ਈਸ਼ਵਰੀ ਗਿਆਨ ਅਕਲ ਤੋਂ ਉੱਪਰ ਹੈ, ਅਕਲ ਤੋਂ ਵਿਰੁੱਧ ਨਹੀਂ । ਇਸ ਤਰ੍ਹਾਂ ਉਨ੍ਹਾਂ ਨੇ ਬੁੱਧੀ ਦੀ ਦੁਰਬਲਤਾ ਦਰਸਾਈ ਹੈ, ਨਿਖੇਧੀ ਨਹੀਂ ਕੀਤੀ । ਬੁੱਧੀ ਆਪਣੀਆਂ ਹੱਦਾਂ ਅੰਦਰ ਹੀ ਕੰਮ ਕਰ ਸਕਦੀ ਹੈ, ਬੁੱਧੀ ਹੀ ਨਿਰੰਕਾਰ ਦਾ ਮਾਰਗ ਦਰਸਾਂਦੀ ਹੈ, ਪਰ ਆਪਣੇ ਆਪ ਹੀ, ਬਿਨਾਂ ਹੋਰ ਸਹਾਇਤਾ ਦੇ, ਤੋੜ ਪੁਚਾਣ ਤੋਂ ਅਸਮਰੱਥ ਹੈ । ਗੁਰੂ ਨਾਨਕ ਸਾਹਿਬ ਦੇ ਵਾਕ ਅਨੁਸਾਰ :

> ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨੁ ।
> ਅਕਲੀ ਪੜ੍ਹ ਕੈ ਬੁਝੀਐ ਅਕਲੀ ਕੀਚੈ ਦਾਨੁ ।

(ਸਾਰੰਗ ਵਾਰ, ਮ. ੧)

ਅਕਾਲ ਪੁਰਖ ਮਨੁੱਖ-ਬੁੱਧੀ ਤੋਂ ਪਰ੍ਹੇ ਹੈ, ਇਸ ਲਈ ਅਲਖ ਹੈ, ਪਰ ਇਸ ਦਾ ਇਹ ਅਰਥ ਨਹੀਂ ਕਿ ਸਿੱਖ ਨੂੰ ਅਕਾਲ ਪੁਰਖ ਬਾਰੇ ਸ਼ੰਕਾ ਹੈ ਤੇ ਉਹ ਸ਼ੰਕਾਵਾਦੀ (agnostic) ਹੈ । ਸਿੱਖ ਦਾ, ਤਰਕ-ਵਿਤਰਕੀ ਫ਼ਿਲਾਸਫ਼ੀ ਦਾ ਤੇ ਸ਼ੰਕਾਵਾਦ ਦਾ ਇਤਨਾ ਹੀ ਜੋੜ ਮੇਲ ਹੈ ਕਿ ਇਹ ਤਿੰਨੇ ਕਹਿੰਦੇ ਹਨ ਕਿ ਮਨੁੱਖੀ ਬੁੱਧੀ ਉਸ ਸੱਤਾ ਜਾਂ ਹੋਂਦ ਨੂੰ ਜਿਹੜੀ ਮਨੁੱਖੀ-ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹੈ, ਸਮਝਣੋਂ ਅਸਮਰਥ ਹੈ । ਪਰ ਸਿੱਖ ਉਨ੍ਹਾਂ ਸ਼ੰਕਾ-ਵਾਦੀਆਂ ਨਾਲ ਕਦਾਚਿਤ ਸਹਿਮਤ ਨਹੀਂ ਜਿਹੜੇ ਕਹਿੰਦੇ ਹਨ ਕਿ ਸਾਡੇ ਕੋਲ ਇਸ ਪ੍ਰਸ਼ਨ ਦੇ ਉੱਤਰ ਵਿਚ "ਹਾਂ" "ਨਾਂ" ਕਹਿਣ ਦੀ ਕੋਈ ਦਲੀਲ ਨਹੀਂ ਕਿ "ਕੀ ਰੱਬ ਹੈ ?' ਸਿੱਖ ਮੱਤ ਦਾ ਆਸ਼ਾ ਕੁਝ ਬਾਹਲਾ ਸਪੈਨਸਰ ਨਾਲ ਮੇਲ ਖਾਂਦਾ ਹੈ ਜਿਸ ਨੇ ਕਿਹਾ ਕਿ ਮਨੁੱਖ ਇਹ ਤਾਂ ਲਖ ਸਕਦਾ ਹੈ ਕਿ ਪਰਮ ਤੱਤ ਜ਼ਰੂਰੀ ਹੈ, ਪਰ ਇਹ ਭੀ ਜਾਣਦਾ ਹੈ ਕਿ ਉਹ ਪਰਮ ਤੱਤ ਅਲੱਖ ਹੈ, ਅਗਮ ਹੈ । ਸਿੱਖ ਮੱਤ ਦਾ ਆਸ਼ਾ ਇਸ ਵਿਚਾਰ ਨਾਲ ਵੀ ਕੁਝ ਮੇਲ ਖਾਂਦਾ ਹੈ ਕਿ ਇਨਸਾਨ ਅਕਾਲ ਪੁਰਖ ਦੀ ਅਨੰਤ ਹੋਂਦ ਨੂੰ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ, ਭਾਵੇਂ ਉਸਨੂੰ ਸਮਝਣ ਤੋਂ ਅਸਮਰੱਥ ਹੈ । ਪਰ ਸਿੱਖ ਆਸ਼ਾ ਕਾਮਪਟੇ (Compte) ਦੇ ਆਸ਼ੇ ਦੇ ਅਨੁਕੂਲ ਨਹੀਂ ਹੈ ਜਿਸ ਨੇ ਕਿਹਾ ਹੈ ਅਸੀਂ ਰੱਬ ਦੀ ਹੋਂਦ ਬਾਬਤ ਨਾ "ਹਾਂ" ਕਹਿ ਸਕਦੇ ਹਾਂ ਤੇ ਨਾ "ਨਾਂਹ" । ਸਿੱਖ ਆਸ਼ਾ ਹਕਸਲੇ (Huxley) ਨਾਲ ਵੀ ਨਹੀਂ ਮਿਲਦਾ ਜਿਸ ਨੇ ਆਪਣੇ ਆਪ ਨੂੰ ਨਾਸਤਕਾਂ ਤੋਂ ਅੱਡਰਾ ਦੱਸਣ ਲਈ ਇਹ ਖਿਆਲ ਜ਼ਾਹਿਰ ਕੀਤਾ ਕਿ ਸਾਨੂੰ ਨਾ ਕੁਦਰਤ ਦਾ, ਨਾ ਰੱਬ ਦੀ ਹੋਂਦ ਦਾ, ਨਾ ਸੰਸਾਰ ਦੇ ਅਸਲ ਪਦਾਰਥਕ ਤੇ ਖਿਆਲੀ ਸੁਭਾਵ ਜਾਂ ਗੁਣਾਂ ਦਾ ਗਿਆਨ ਹੋ ਸਕਦਾ ਹੈ ।

ਉਹ ਵਿਸ਼ੇ ਜਿਨ੍ਹਾਂ ਦਾ ਗਿਆਨ ਸ਼ੰਕਾ-ਵਾਦੀ ਅਸੰਭਵ ਜਾਣਦੇ ਹਨ, ਵਿਸ਼ੇਸ਼ ਕਰਕੇ

ਆਤਮ-ਵਿਦਿਆ ਦੇ ਵਿਦਵਾਨਾਂ ਦੇ ਵਿਚਾਰ, ਪਰਮਾਤਮਾ, ਆਤਮਾ ਤੇ ਪਰਮ ਤੱਤ (ਮਾਇਕ ਵਸਤਾਂ ਉਸ ਪਰਮ ਤੱਤ ਦੇ ਦਿਸਦੇ ਜ਼ਾਹਰੀ ਰੂਪ ਹਨ), ਇਸ ਵਿਸ਼ੇ ਹੇਠਾਂ ਆਉਂਦੇ ਹਨ। ਸ਼ੰਕਾ-ਵਾਦ ਅਨੁਸਾਰ, ਭਾਵੇਂ ਅਸੀਂ ਇਨ੍ਹਾਂ ਦੀ ਹੋਂਦ ਨੂੰ ਮੰਨ ਵੀ ਲਵੀਏ, ਫੇਰ ਵੀ ਅਸੀਂ ਉਨ੍ਹਾਂ ਦੇ ਤੱਤ ਜਾਂ ਸਾਰ ਬਾਬਤ ਅਣਜਾਣ ਹਾਂ। ਹੈਮਿਲਟਨ ਤੇ ਹੋਰ ਸ਼ੰਕਾਵਾਦੀ ਇਨ੍ਹਾਂ ਉਕਤ ਵਿਸ਼ਿਆਂ ਤੇ ਗਿਆਨ ਨੂੰ ਪੂਰਨ ਸੱਚਾ ਗਿਆਨ ਨਹੀਂ ਸਮਝਦੇ, ਕਿਉਂਕਿ ਸਾਨੂੰ ਮੂਲ ਤੱਤ ਦਾ ਗਿਆਨ ਮਾਇਕ ਵਸਤਾਂ ਦੁਆਰਾ ਹੀ ਪ੍ਰਾਪਤ ਹੁੰਦਾ ਹੈ, ਤੇ ਮਾਇਆ ਅਸਲ ਸਤਿ ਨਹੀਂ। ਫਰੈਡ੍ਰਿਕ ਟੈਨੈਂਟ ਦੇ ਕਥਨ ਅਨੁਸਾਰ ਉਨ੍ਹਾਂ ਵਸਤਾਂ ਦੇ ਗਿਆਨ ਵਿਚ ਜਿਨ੍ਹਾਂ ਨੂੰ ਸ਼ੰਕਾ-ਵਾਦੀ ਸਹੀ ਮੰਨਦੇ ਹਨ ਤੇ ਉਨ੍ਹਾਂ ਗੱਲਾਂ ਵਿਚ ਜਿਨ੍ਹਾਂ ਨੂੰ ਉਹ ਉੱਕਾ ਨਹੀਂ ਮੰਨਦੇ, ਕੇਵਲ ਇੱਨਾਂ ਹੀ ਭਿੰਨ-ਭੇਦ ਹੈ ਕਿ ਬਾਜੀਆਂ ਵਸਤਾਂ ਦੇ ਗਿਆਨ ਦਾ ਪ੍ਰਤਾਵਾ ਹੋ ਸਕਦਾ ਹੈ ਤੇ ਬਾਜੀਆਂ ਦਾ ਨਹੀਂ। ਹੋਰ ਕੋਈ ਫਰਕ ਨਹੀਂ। ਸਾਇੰਸ ਆਪ ਵੀ ਤਾਂ ਅਸਲ ਵਿਚ ਤਾਤਪਰਜ ਨੂੰ ਬਿਆਨ ਕਰਦੀ, ਅਰਥ ਘੜਦੀ ਕਈ ਗੱਲਾਂ ਨੂੰ ਪਰੇ ਸਿਟਦੀ ਤੇ ਕੁਝ ਹੱਦ ਤਕ ਨਿਸ਼ਾਨ ਕਾਇਮ ਕਰਦੀ ਹੈ, ਤੇ ਨਤੀਜਾ ਜਾਂ ਸਿੱਟਾ ਕੱਢਣ ਲਈ ਕਈਆਂ ਗੱਲਾਂ ਨੂੰ ਸੱਚ ਨਿਸ਼ਚੇ ਕਰ ਲੈਂਦੀ ਹੈ, ਜਿਨ੍ਹਾਂ ਦੇ ਸੱਚ ਮੰਨਣ ਲਈ ਢੁਕਦੀ ਬਣਦੀ ਦਲੀਲ ਭਾਵੇਂ ਹੋਵੇ ਪਰ ਮੰਤਕ ਦੇ ਲਿਹਾਜ਼ ਨਾਲ ਪੂਰਨ ਪੱਕੀ ਦਲੀਲ ਨਹੀਂ ਹੁੰਦੀ।

ਆਤਮ-ਵਿਦਿਆ ਵਾਲੇ ਵੀ ਤਾਂ ਸਾਇੰਸ ਦੇ ਤਰੀਕੇ ਨੂੰ ਵਰਤਦੇ ਹਨ ਤੇ ਬਾਜੀਆਂ ਗੱਲਾਂ ਸੱਚ ਨਿਸ਼ਚੇ ਕਰ ਲੈਂਦੇ ਹਨ।

ਅਸੀਂ ਇਥੇ ਇਸ ਗੱਲ ਤੇ ਬਹਿਸ ਨਹੀਂ ਕਰਨੀ ਕਿ ਸਾਇੰਸ ਦੀ ਸਚਿਆਈ ਤੇ ਆਤਮਿਕ ਸਚਿਆਈ ਕਿਥੋਂ ਤੀਕ ਇਕ ਦੂਜੇ ਨਾਲ ਮੇਲ ਖਾਂਦੀਆਂ ਹਨ। ਸਿੱਖ ਮੱਤ ਕੇਵਲ ਇਹ ਮੰਨਦਾ ਹੈ ਕਿ ਨਿਰੰਕਾਰ ਨੂੰ ਪੂਰਨ-ਭਾਂਤ ਲਖਣ ਲਈ ਸਾਡੀ ਬੁੱਧੀ ਅਸਮਰੱਥ ਹੈ। ਸ਼ੰਕਾਵਾਦ ਨਾਲ ਇਸ ਤੋਂ ਜ਼ਿਆਦਾ ਮਿਲਵੀਂ ਗੱਲ ਕੋਈ ਨਹੀਂ। ਸਿੱਖ ਮੱਤ ਮਨੁੱਖੀ ਬੁੱਧੀ ਤੋਂ ਛੁਟ ਇਕ ਹੋਰ ਸ਼ਕਤੀ ਨੂੰ ਮੰਨਦਾ ਹੈ, ਇਸ ਸ਼ਕਤੀ ਨੂੰ ਤੁਸੀਂ ਦਿੱਬ-ਦ੍ਰਿਸ਼ਟੀ, ਅੰਤਰ ਚਾਨਣ, ਈਸ਼ਵਰੀ ਚੇਤੰਨਤਾ, ਅੰਤ੍ਰੀਵ ਅਨੁਭਵ ਕਹਿ ਲਉ ਜਾਂ ਕੋਈ ਹੋਰ ਨਾਂ ਰੱਖ ਲਉ। ਇਸ ਸ਼ਕਤੀ ਨੂੰ ਮੰਨਣ ਨਾਲ ਉਹ ਬਹਿਸ ਜਿਹੜੀ ਯੂਰਪ ਵਿਚ ਇਸ ਬਾਰੇ ਛਿੜੀ ਹੋਈ ਹੈ ਕਿ ਕੀ ਮਨੁੱਖੀ ਗਿਆਨ ਸੱਚ-ਮੁਚ ਪਰਮ ਸੱਚਾ ਗਿਆਨ ਹੋ ਸਕਦਾ ਹੈ, ਜਾਂ ਕੇਵਲ ਜਗ ਦੀਆਂ ਵਸਤਾਂ ਨਾਲ ਟਾਕਰਾ ਕਰਨ ਦਾ ਸਿੱਟਾ ਹੈ,[1] ਉਕੀ ਮੁਕ ਜਾਂਦੀ ਹੈ।

ਇਸ ਬਾਰੇ ਸਿੱਖ ਆਸ਼ਾ ਬੋਧੀ ਸ਼ੰਕਾਵਾਦੀਆਂ ਦੇ ਆਸ਼ੇ ਨਾਲ ਵੀ ਨਹੀਂ ਮਿਲਦਾ, ਕਿਉਂਕਿ ਬੋਧੀ ਸ਼ੰਕਾਵਾਦੀਆਂ ਦਾ ਆਸ਼ਾ ਬਹੁਤ ਹੱਦ ਤਕ ਕਾਮਪਟੇ ਦੇ ਆਸ਼ੇ ਦੇ ਅਨੁਕੂਲ ਹੈ, ਭਾਵੇਂ ਹੁਣ ਕਈ ਬੋਧੀ ਕਹਿੰਦੇ ਹਨ ਕਿ ਮਹਾਤਮਾ ਬੁੱਧ ਦਾ ਰੱਬ ਬਾਬਤ ਕੁਝ ਨਾ ਕਹਿਣਾ ਨਿਰਮਾਣਤਾ ਦਾ ਨਿਸ਼ਾਨ ਸੀ, ਰੱਬ ਬਾਰੇ ਸ਼ੰਕਾਵਾਦ ਨਹੀ ਸੀ।

ਅਸੀਂ ਇਥੇ ਮੁਸਲਮਾਨ ਸ਼ੰਕਾਵਾਦੀਆਂ ਅਰਥਾਤ ਦੈਹਰੀਆਂ ਤੇ ਮਤਜ਼ੱਲਾਂ ਦਾ ਵੀ

---

1. Relativity or absoluteness of knowledge.

ਕੁਝ ਜ਼ਿਕਰ ਕਰ ਦੇਈਏ। ਸਹਾਬਉਦੀਨ ਸੁਹਰਾਵਰਦੀ ਉੱਘਾ ਮੁਸਲਮ ਦੈਹਰੀਆ ਨੇ ਜਿਸ ਨੂੰ ਕੱਟੜ ਤੇ ਤੱਤੇ ਮੁਸਲਮਾਨਾਂ ਨੇ ਮਿਲ ਕੇ ਜਾਨੋਂ ਮਾਰ ਦਿਤਾ ਸੀ, ਆਪਣੇ ਫਿਰਕੇ ਦਾ ਆਸ਼ਾ ਦਸ਼ਦੇ ਹੋਏ ਇਹ ਕਿਹਾ ਸੀ, ਕਿ ਪਰਮਾਤਮਾ ਦੇ ਗੁਣਾਂ ਦਾ ਨਿਸ਼ਚੇ ਕਰਨਾ ਤੇ ਕਹਿਣਾ ਕਿ, ਹਾਂ ਅਮਕੇ ਗੁਣ ਅਵੱਸ਼ ਹੀ ਰੱਬ ਦੇ ਹਨ, ਅਸੰਭਵ ਹੈ ਤੇ ਇਹ ਦਸਣਾ ਵੀ ਅਸੰਭਵ ਹੈ ਕਿ ਸੰਸਾਰ ਵਿਚ ਰੱਬ ਦਾ ਵਰਤਾਰਾ ਕਿਸ ਤਰ੍ਹਾਂ ਦਾ ਹੈ ? ਸਿੱਖ ਆਸ਼ਾ ਇਸ ਬਾਰੇ ਸੁਹਰਾਵਰਦੀ ਦੇ ਉਕਤ ਖਿਆਲ ਨਾਲ ਕਾਫ਼ੀ ਮੇਲ ਖਾਂਦਾ ਹੈ। ਪਰ ਸਿੱਖ ਆਸ਼ੇ ਅਨੁਸਾਰ ਅੰਤਰੀਵ ਈਸ਼ਵਰੀ ਦ੍ਰਿਬ-ਦ੍ਰਿਸ਼ਟੀ ਜਾਂ ਪਰਮ ਚੇਤਨਤਾ ਮਨੁਖ ਵਿਚ ਮੌਜੂਦ ਹੈ ਜਿਸ ਨਾਲ ਅਕਾਲ ਪੁਰਖ ਸਾਖਿਆਤ ਤੇ ਸਹੀ ਹੋ ਸਕਦਾ ਹੈ। ਮੁਸਲਮਾਨ ਦੈਹਰੀਏ ਇਸ ਗੱਲ ਨੂੰ ਨਹੀਂ ਮੰਨਦੇ। ਸਿੱਖਾਂ ਵਿਚ ਤੇ ਉਨ੍ਹਾਂ ਵਿਚ ਇਹ ਵਿਸ਼ੇਸ਼ ਭਿੰਨ-ਭੇਦ ਹੈ।

ਹਿੰਦੂ, ਈਸਾਈ ਤੇ ਮੁਸਲਮਾਨ ਆਤਮ-ਵਿਦਿਆ ਦੇ ਜਾਣੂਆਂ ਵਿਚ ਇਸ ਬਾਰੇ ਗਰਮਾ ਗਰਮਾ ਬਹਿਸ ਹੁੰਦੀ ਆਈ ਹੈ ਕਿ ਕੀ ਰੱਬ ਤੇ ਸੰਸਾਰ ਇਕੋ ਕੁਝ ਹਨ, ਕਿ ਦੋ ਅਡਰੀਆਂ ਵਸਤਾਂ ? ਕੀ ਰੱਬ ਦੇ ਹੱਥ ਪੈਰ, ਅੱਖਾਂ ਹਨ ਕਿ ਨਹੀਂ, ਉਹ ਕੋਈ ਅੱਡਰੀ ਓਪਰੀ ਹਸਤੀ ਹੈ ? ਕੀ ਰੱਬ ਦੇ ਮਿੱਤਰ ਤੇ ਸ਼ਤਰੂ ਤੇ ਆਲ-ਉਲਾਦ ਹਨ ਕਿ ਨਹੀਂ ? ਕੀ ਇਹ ਗੱਲਾਂ ਕੁਫਰ ਹਨ ? ਕੀ ਰੱਬ ਇਕੋ ਇਕ ਹੈ ਕਿ ਤਿੰਨਾਂ ਦਾ ਮੇਲ ? ਗੁਰੂ ਸਾਹਿਬਾਂ ਨੇ ਇਸ ਵਾਦ-ਵਿਵਾਦ ਦੀ ਤੇ ਇਸ ਬਿਰਤੀ ਦੀ ਨਿਖੇਧੀ ਕੀਤੀ ਹੈ, ਉਨ੍ਹਾਂ ਦਾ ਆਸ਼ਾ ਤਾਂ ਇਹ ਹੈ :

ਗਿਆਨ ਗਿਆਨੁ ਕਥੈ ਸਭੁ ਕੋਈ।
ਕਥਿ ਕਥਿ ਬਾਦੁ ਕਰੇ ਦੁਖੁ ਹੋਈ।
ਕਥਿ ਕਹਿਣੈ ਤੇ ਰਹੈ ਨ ਕੋਈ।
ਬਿਨੁ ਰਸ ਰਾਤੇ ਮੁਕਤਿ ਨ ਹੋਈ।

(ਬਿਲਾਵਲ, ਮ, ੧, ਅਸਟਪਦੀਆਂ)

ਲੋਕੀ "ਗਿਆਨ, ਗਿਆਨ" ਕਹਿੰਦੇ, ਬਹਿਸਾਂ ਕਰਦੇ ਤੇ ਦੁੱਖ ਪਾਂਦੇ ਹਨ, ਇਸ ਵਾਦ-ਵਿਵਾਦ ਦੀ ਉਲਝਨ ਵਿਚ ਲੋਕੀ ਪੈਂਦੇ ਹਨ, ਪਰ ਅਕਾਲ ਪੁਰਖ ਨਾਲ ਲਿਵਲੀਨ ਹੋਏ ਬਿਨਾਂ ਦੁੱਖ ਤੋਂ ਮੁਕਤੀ ਹੈ ਨਹੀਂ। ਇਸੇ ਤਰ੍ਹਾਂ ਦੁਰਜਨ ਤੇ ਮੂੜ੍ਹ ਲੋਕ ਅਸਲ ਭੇਦ ਤਾਂ ਜਾਣਦੇ ਨਹੀਂ, ਮਾਇਆ ਬਾਬਤ ਬਹਿਸ ਕਰਦੇ ਫਿਰਦੇ ਹਨ, ਤੇ ਅਕਲ ਦੇ ਅੰਨ੍ਹੇ ਮੂੜ੍ਹ ਸਹੀ ਨਤੀਜੇ ਤੇ ਪੁਜਦੇ ਨਹੀਂ। ਲੋਕੀ ਹੋਰਨਾਂ ਨੂੰ ਸੁਨਾਣ ਲਈ ਉੱਚਾ ਬੋਲਦੇ ਹਨ ਤੇ ਜੋ ਕੁਝ ਆਪ ਕਹਿੰਦੇ ਹਨ, ਉਸ ਨੂੰ ਵਿਚਾਰਦੇ ਨਹੀਂ। ਕਹਿਣ ਨਾਲ ਸ਼ੰਕੇ ਨਹੀਂ ਮਿਟਦੇ, ਲੋਕੀ ਬੋਲ ਬੋਲ ਕੇ, ਬਹਿਸਾਂ ਕਰ ਕਰ ਕੇ ਵੇਲਾ ਅਜਾਈਂ ਗਵਾਂਦੇ ਹਨ।

ਅੰਗ੍ਰੇਜ਼ੀ ਅਖਾਣ ਅਨੁਸਾਰ ਜੇ ਕਦੀ ਇਕ ਬੇਵਕੂਫ ਪ੍ਰਸ਼ਨ ਕਰੇ ਤਾਂ ਸੱਤ ਸਿਆਣੇ ਉੱਤਰ ਦੇਣੋਂ ਹੀਣ ਹੁੰਦੇ ਹਨ, ਪਰ ਜੇ ਇਕ ਸਿਆਣਾ ਪ੍ਰਸ਼ਨ ਕਰੇ ਤਾਂ ਸੱਤ ਬੇਵਕੂਫ ਉੱਤਰ ਦੇਣ ਲਈ ਤਿਆਰ ਬਰ ਤਿਆਰ ਹੁੰਦੇ ਹਨ।

ਇਸੇ ਕਰਕੇ ਸ਼ੰਕਾ-ਵਾਦ ਦਾ ਹੋਣਾ ਕੋਈ ਅਚੰਭਾ ਨਹੀਂ। ਮੱਤ ਮਤਾਂਤ੍ਰਾਂ ਦੇ ਆਪਸ ਦੇ ਬਾਹਲੇ ਝਗੜੇ ਉਨ੍ਹਾਂ ਮਨਘੜਤ ਗੱਲਾਂ ਬਾਬਤ ਹਨ ਤੇ ਅਜਿਹੇ ਵਿਸ਼ੇ ਬਾਰੇ ਹਨ ਜਿਥੇ ਅਖੌਤੀ ਵਿਦਿਆ ਕੰਮ ਨਹੀਂ ਆ ਸਕਦੀ।

ਅਧਿਆਇ 4

# ਨਿਰੰਕਾਰ ਦੀ ਹਸਤੀ

ਗੁਰੂ ਸਾਹਿਬਾਨ ਲਈ ਅਕਾਲ ਪੁਰਖ ਦੀ ਹਸਤੀ ਦਾ ਸਵਾਲ ਕਿਸੇ ਖ਼ਿਆਲੀ ਵਿਚਾਰ ਜਾਂ ਫ਼ਲਸਫ਼ੇ ਦੇ ਆਧਾਰ ਤੇ ਨਹੀਂ ਸੀ, ਉਨ੍ਹਾਂ ਨੇ ਅਕਾਲ ਪੁਰਖ ਨੂੰ ਸਹੀ ਕੀਤਾ, ਉਨ੍ਹਾਂ ਅਕਾਲ ਪੁਰਖ ਦੇ ਦਰਸ਼ਨ ਕੀਤੇ ਤੇ ਜਨਤਾ ਨੂੰ ਉਸ ਦਾ ਕਥਨ ਕਰ ਕਰ ਕੇ ਗਦ ਗਦ ਹੋਏ :

ਸੰਤਨ ਕੀ ਸੁਣਿ ਸਾਚੀ ਸਾਖੀ, ਸੋ ਬੋਲਹਿ ਜੋ ਪੇਖਹਿ ਆਖੀ ।

(ਰਾਮਕਲੀ, ਮ. ੫)

ਅਕਾਲ ਪੁਰਖ ਦੀ ਹਸਤੀ ਦਰਸਾਣ ਲਈ ਗੁਰੂ ਸਾਹਿਬਾਂ ਪ੍ਰਤੱਖ ਪ੍ਰਮਾਣ ਦੀ ਦਲੀਲ ਵਰਤੀ, ਅਰਥਾਤ ਦੱਸਿਆ ਕਿ ਉਨ੍ਹਾਂ ਨੂੰ ਪ੍ਰਤੱਖ ਅਨੁਭਵ ਹੋਇਆ ਤੇ ਨਾਲ ਹੀ ਸੁਰਤੀ ਅਥਵਾ ਉਨ੍ਹਾਂ ਦਾ ਹਵਾਲਾ ਦਿੱਤਾ ਜਿਨ੍ਹਾਂ ਨੂੰ ਅਕਾਲ ਪੁਰਖ ਸਾਖਿਆਤ ਹੋਇਆ :

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉਂ ਸੂਰਜ ਰੈਣਿ ਕਿਰਾਖੀ ।
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ।

(ਸ੍ਰੀ ਰਾਗ, ਪਉੜੀ,ਮ. ੩)

ਇਵੇਂ ਹੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂ ਗੁਰੂ ਸਾਹਿਬਾਨ ਤੇ ਭਗਤਾਂ ਦੇ ਅਨੁਭਵੀ ਈਸ਼ਵਰੀ ਮੇਲ ਦਾ ਆਨੰਦ ਦਰਸਾਇਆ ਗਿਆ ਹੈ ।

ਤਹੀ ਨਿਰੰਜਨੁ ਰਹਿਆ ਸਮਾਈ ।
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ।

(ਗਉੜੀ, ਅਸ਼ਟਪਦੀਆਂ, ਮ. ੧)

ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥
ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ।

(ਰਾਮਕਲੀ, ਮ. ੩)

ਕਹਿਓ ਨ ਜਾਈ ਏਹੁ ਅਚੰਭਉ
ਸੋ ਜਾਨੈ ਜਿਨਿ ਚਾਖਿਆ ।
ਕਹੁ ਨਾਨਕ ਸਚ ਭਏ ਬਿਗਾਸਾ,
ਗੁਰਿ ਨਿਧਾਨੁ ਰਿਦੈ ਲੈ ਰਾਖਿਆ ।

(ਗਉੜੀ, ਮ. ੫)

ਇਸ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਨੇ ਅਕਾਲ ਪੁਰਖ ਨੂੰ ਸਹੀ ਕੀਤਾ, ਉਨ੍ਹਾਂ ਨੂੰ ਅਕਾਲ ਪੁਰਖ ਦਾ ਅੰਤ੍ਰੀਵ ਅਨੁਭਵ ਹੋਇਆ, ਉਨ੍ਹਾਂ ਦੇ ਇਸ ਨਿੱਜ-ਆਤਮੇ

ਦੇ ਪ੍ਰਤਾਵੇ ਮਗਰੋਂ ਭਾਰਤ ਦੀ ਮੰਤਕ (logic) ਦੇ ਅਨੁਮਾਨ ਤੇ ਉਪਮਾਨ (ਅਰਥਾਤ ਦਲੀਲ ਨਾਲ ਨਤੀਜਾ ਕਢਣਾ ਤੇ ਟਾਕਰਾ ਕਰਕੇ ਕਿਸੇ ਨਤੀਜੇ ਤੇ ਪੁੱਜਣਾ) ਅਨੁਸਾਰ ਨਿੱਜ-ਪ੍ਰਤਾਵੇ ਦੇ ਸਹੀ ਹੋਣ ਦੀ ਮੁਹਰ ਲਵਾਈ, ਨਹੀਂ ਤਾਂ ਆਤਮਿਕ ਗੱਲਾਂ ਬਾਰੇ ਮੰਤਕ (ਤਰਕ) ਦੀਆਂ ਰੀਤਾਂ ਕੁਝ ਬਾਹਲੀ ਕੀਮਤ ਨਹੀਂ ਰਖਦੀਆਂ। ਕਿਸੇ ਅਜਿਹੇ ਪ੍ਰਤਾਵੇ ਬਾਬਤ ਜਿਹੜਾ ਕਿਸੇ ਵਿਰਲੇ ਨੂੰ ਹੋਇਆ ਹੋਵੇ ਅਨੁਮਾਨ ਕਰਨਾ ਜਾਂ ਕਿਸੇ ਹੋਰ ਨਾਲ ਟਾਕਰਾ ਕਰਨਾ ਵਿਅਰਥ ਤੇ ਹਾਨੀਕਾਰਕ ਹੈ। ਜਿਨ੍ਹਾਂ ਤੇ ਅਕਾਲ ਪੁਰਖ ਦੀ ਮਿਹਰ ਸੀ ਤੇ ਉਨ੍ਹਾਂ ਦੀ ਆਤਮਿਕ ਸ਼ਕਤੀ ਪ੍ਰਬਲ ਤੇ ਉੱਨਤ ਸੀ, ਉਨ੍ਹਾਂ ਦੇ ਆਤਮ-ਪ੍ਰਤਾਵੇ ਨੂੰ ਯਥਾਰਥ ਮੰਨਣਾ ਢੁਕਦਾ ਹੈ। ਜਿਹੜੇ ਨਿਰੰਕਾਰ ਬਾਰੇ ਸੁਣੀ ਸੁਣਾਈ ਗੱਲ ਕਰਨ ਜਾਂ ਫ਼ਲਸਫ਼ੇ ਦੀ ਵਿਚਾਰ ਦੇ ਆਧਾਰ ਤੇ ਕਹਿਣ ਕਹਾਣ, ਉਨ੍ਹਾਂ ਦਾ ਕਥਨ ਯਥਾਰਥ ਮਨਣਾ ਕਠਿਨ ਹੈ। ਉਨ੍ਹਾਂ ਦੀ ਗਵਾਹੀ ਮਾਨੋ ਸੁਣੀ-ਸੁਣਾਈ ਹੈ ਤੇ ਮੰਨਣ-ਯੋਗ ਨਹੀਂ। ਕਿਸੇ ਨੇ ਠੀਕ ਕਿਹਾ ਕਿ ਜਿਹੜੇ ਨਿਰੰਕਾਰ ਨੂੰ ਸਹੀ ਕੀਤੇ ਬਿਨਾਂ ਉਸ ਬਾਰੇ ਵਾਦ-ਵਿਵਾਦ ਕਰਦੇ ਹਨ, ਮਾਨੋ ਪਾਣੀ ਰਿੜਕਦੇ ਹਨ।

ਈਸਾਈ ਤੇ ਮੂਸਾਈ ਮੱਤਾਂ ਤੇ ਇਸਲਾਮ ਉਤੇ ਪ੍ਰਾਚੀਨ ਯੂਨਾਨੀ ਫ਼ਲਸਫ਼ੇ ਦਾ ਰੰਗ ਚੜ੍ਹਿਆ ਹੋਣ ਕਰਕੇ ਉਨ੍ਹਾਂ ਵਿਚ ਅਕਾਲ ਪੁਰਖ ਦੀ ਹਸਤੀ ਬਾਬਤ ਵਿਚਾਰਾਂ ਤੇ ਬਹਿਸਾਂ ਹਨ। ਉਸ ਗੱਲ ਨੂੰ ਸਿੱਧ ਕਰਨ ਲਈ ਜਿਹੜੀ ਅਕਲ ਦੀਆਂ ਹੱਦਾਂ ਤੋਂ ਬਾਹਰ ਹੈ, ਸੰਸਾਰ ਉਤਪਤੀ ਦੀ ਸਾਇੰਸ, ਸੰਸਾਰ ਦੇ ਪ੍ਰਯੋਜਨ ਤੇ ਆਤਮ ਵਿਦਿਆ ਦੀਆਂ ਦਲੀਲਾਂ ਰਾਹੀਂ ਸਿੱਧ ਕਰਨ ਦਾ ਜਤਨ ਕੀਤਾ ਗਿਆ ਹੈ। ਪਰ ਅੱਜ ਕਲ੍ਹ ਆਤਮ-ਵਿਦਿਆ ਦਾ ਕੋਈ ਗੂੜ੍ਹ-ਗਿਆਨੀ ਅਜਿਹੀਆਂ ਦਲੀਲਾਂ ਨੂੰ ਬਾਹਲੀ ਅਹਿਮੀਅਤ ਨਹੀਂ ਦਿੰਦਾ। ਨਿਰੰਕਾਰ ਦੀ ਹਸਤੀ ਬਾਰੇ ਅਫਲਾਤੂਨ ਤੇ ਅਰਸਤੂ, ਪਲਾਟਾਈਨਸ, ਐਕਵੀਨਾਸ, ਤੇ ਐਨਸਲਮ ਦੇ ਪ੍ਰਮਾਣਾਂ ਦੀ ਥਾਂ ਹੁਣ ਆਤਮਿਕ ਤੇ ਇਖਲਾਕੀ ਪ੍ਰਤਾਵੇ ਨੇ ਲੈ ਲਈ ਹੈ। ਕਾਂਟ ਪਹਿਲਾ ਵਿਚਾਰਵਾਨ ਸੀ ਜਿਸਨੇ ਯੂਰਪ ਦੀਆਂ ਪ੍ਰਾਚੀਨ ਦਲੀਲਾਂ ਦੀ ਨਿਖੇਧੀ ਕਰਦੇ ਉਨ੍ਹਾਂ ਨੂੰ ਉਡਾ ਪੁਡਾ ਦਿੱਤਾ, ਤੇ ਕਾਂਟ ਤੋਂ ਵੀ ਪਹਿਲੋਂ ਬਿਰਹਸਪਤੀ ਦੇ ਚੇਲਿਆਂ, ਅਰਥਾਤ ਚਾਰਵਾਕਾਂ, ਨੇ ਇਹੋ ਗੱਲ ਭਾਰਤ ਵਿਚ ਕਰ ਦਿਖਾਈ ਸੀ। ਪ੍ਰਾਚੀਨ ਫ਼ਲਸਫ਼ੇ ਦੀ ਮੁੱਢਲੀ ਉਸਾਰੀ ਤੇ ਇਹ ਹੱਲੇ ਹੋਣ ਕਾਰਨ ਨਵੇਂ ਫ਼ਲਸਫ਼ੇ ਨੇ ਜਨਤਾ ਦੀ ਅਕਲ ਉਤੇ ਆਪਣਾ ਸਿੱਕਾ ਜਮਾਈ ਰੱਖਣ ਹਿਤ ਪੈਂਤਰਾ ਬਦਲ ਲਿਆ ਤੇ ਈਸ਼ਵਰ ਪ੍ਰਾਪਤੀ ਲਈ ਪੁਰਾਣੀ ਮੰਤਕੀ ਦਲੀਲਾਂ ਵਾਲੀ ਬਹਿਸ ਛੱਡ ਦਿੱਤੀ ਹੈ। ਹੁਣ ਦੀ ਫ਼ਿਲਾਸਫ਼ੀ ਅੰਤ੍ਰੀਵ, ਅਨੁਭਵ ਜਾਂ ਨਿੱਜ ਪ੍ਰਤਾਵੇ ਦੇ ਅਸੂਲਾਂ ਨੂੰ, ਆਰਥਾਤ ਉਸ ਗਿਆਨ ਨੂੰ ਜਿਹੜਾ ਨਿਜ-ਆਤਮੇ ਰਾਹੀਂ ਅੰਤਰਕਰਣ ਵਿਚ ਆਉਂਦਾ ਹੈ, ਜਾਣਨ ਦਾ ਜਤਨ ਕਰਦੀ ਹੈ।

ਨਿਰੰਕਾਰ ਦੀ ਹਸਤੀ ਬਾਬਤ ਤਿੰਨ ਪ੍ਰਕਾਰ ਦੀਆਂ ਅਕਲੀ ਦਲੀਲਾਂ ਦਿੱਤੀਆਂ ਜਾਂਦੀਆਂ ਹਨ। 1. ਆਤਮ-ਵਿਦਿਆ (Ontological), 2. ਸੰਸਾਰ-ਉਤਪਤੀ (Cosmological), 3. ਪਰਮ-ਪ੍ਰਯੋਜਨ (Telelogical)। ਪਹਿਲੀ ਦਲੀਲ ਇਹ ਹੈ ਕਿ ਮਨੁੱਖ ਦੇ ਮਨ ਵਿਚ ਨਿਰੰਕਾਰ ਦਾ ਸੰਕਲਪ ਪ੍ਰਵੇਸ਼ ਕਰ ਰਿਹਾ ਹੈ, ਇਸ ਲਈ ਅਕਾਲ ਪੁਰਖ ਅਵੱਸ਼ ਹੈ। ਦੂਜੀ ਦਲੀਲ ਇਹ ਹੈ ਕਿ ਦਿਸਦੇ ਵਸਦੇ ਵਸਦੇ ਸੰਸਾਰ ਦਾ ਮੂਲ ਕਾਰਨ ਵੀ ਅਵੱਸ਼ ਹੈ।

ਤੀਜੀ ਦਲੀਲ ਇਹ ਹੈ ਕਿ ਸੰਸਾਰ ਵਿਚ ਹਰ ਗੱਲ ਦਾ ਪ੍ਰਯੋਜਨ ਪ੍ਰਤੀਤ ਹੁੰਦਾ ਹੈ, ਇਸ ਲਈ ਸੰਸਾਰ ਨੂੰ ਸਾਜਣ ਵਾਲੀ ਤੇ ਇਸ ਵਿਚ ਪ੍ਰਵੇਸ਼ ਕਰਨ ਵਾਲੀ ਪਰਮ ਚੇਤਨਤਾ ਵੀ ਅਵੱਸ਼ ਹੋਵੇਗੀ।

ਗੁਰੂ ਸਾਹਿਬਾਂ ਨੇ ਸੰਸਾਰ-ਉਤਪਤੀ (Cosmological) ਦਲੀਲ ਵੱਲ ਇਸ਼ਾਰਾ ਕੀਤਾ ਜਦ ਉਨ੍ਹਾਂ ਵਾਰ ਵਾਰ ਕਿਹਾ ਕਿ ਨਿਰੰਕਾਰ ਹੀ ਸੰਸਾਰ ਦਾ ਇੱਕੋ ਇਕ ਸਿਰਜਣਹਾਰ ਹੈ; ਤੇ ਫੇਰ ਉਨ੍ਹਾਂ ਦੂਜੀ ਪ੍ਰਕਾਰ ਦੇ ਪ੍ਰਮਾਣ ਦਿੱਤੇ, ਜਦ ਉਨ੍ਹਾਂ ਸੰਸਾਰ ਦੇ ਦਿਸਦੇ ਸਪੱਸ਼ਟ ਪ੍ਰਯੋਜਨ ਤੇ ਇਕ-ਸੁਰਤਾ ਨੂੰ ਦਰਸਾਇਆ; ਤੇ ਤੀਜੀ ਪ੍ਰਕਾਰ ਦਲੀਲ ਦੀ ਝਲਕ ਸਾਹਿਬਾਂ ਦੇ ਉਨ੍ਹਾਂ ਵਾਕਾਂ ਵਿਚ ਦਿਸਦੀ ਹੈ ਜਿਥੇ ਉਨ੍ਹਾਂ ਫੁਰਮਾਇਆ ਹੈ ਕਿ ਅਕਾਲ ਪੁਰਖ ਜ਼ਾਹਿਰਾ ਜ਼ਹੂਰ, ਹਾਜ਼ਰਾ-ਹਜ਼ੂਰ ਸੁਚੇਤ ਮਨ ਵਿਚ ਪ੍ਰਵੇਸ਼ ਕਰ ਰਿਹਾ ਹੈ। ਪਰ ਉਨ੍ਹਾਂ ਇਹ ਪ੍ਰਮਾਣ ਸਹਿਜ ਸੁਭਾ ਹੀ ਦਿੱਤੇ ਤੇ ਉਹ ਇਸ ਲਈ ਕਿ ਉਸ ਵੇਲੇ ਉਨ੍ਹਾਂ ਦੇ ਆਲੇ ਦੁਆਲੇ ਦੀ ਸੰਗਤ ਦੇ ਮਨ ਦੀ ਅਵਸਥਾ ਅਨੁਸਾਰ ਇਨ੍ਹਾਂ ਪ੍ਰਮਾਣਾਂ ਦੀ ਲੋੜ ਸੀ। ਪਰ ਇਨ੍ਹਾਂ ਦਲੀਲਾਂ ਦਾ ਮੁੱਖ ਮੰਤਵ ਤਾਂ ਉਨ੍ਹਾਂ ਦਾ ਨਿਜ ਨਿਸ਼ਚਾ ਦਰਸਾਣਾ ਸੀ ਤੇ ਉਨ੍ਹਾਂ ਦੇ ਨਿਸ਼ਚੇ ਦੀ ਨੀਂਹ ਦੀ ਨਿਰਭਰਤਾ ਇਕੋ ਇਕ ਗੱਲ ਤੇ ਸੀ ਅਰਥਾਤ ਉਨ੍ਹਾਂ ਦਾ ਨਿੱਜ ਪਰਤਾਵਾ, ਉਨ੍ਹਾਂ ਦੀ ਆਤਮ-ਸੂਰਤ, ਆਤਮ-ਚੇਤਨਾ। ਉਨ੍ਹਾਂ ਦਾ ਨਿਸ਼ਚਾ ਅਕਾਲ ਪੁਰਖ ਤੇ ਸੀ, ਕਿਉਂਕਿ ਉਨ੍ਹਾਂ ਨੇ ਤੇ ਹੋਰਨਾਂ ਨੇ ਜਿਨ੍ਹਾਂ ਦੀਆਂ ਦੇਖਣ ਵਾਲੀਆਂ ਅੱਖਾਂ ਸਨ ਪਰਮਾਤਮਾ ਨੂੰ ਵੇਖਿਆ ਸੀ। ਬ੍ਰਹਮ-ਦਰਸ਼ੀ ਜਾਂ ਬ੍ਰਹਮ-ਗਿਆਨੀ ਲਈ ਹੋਰ ਕੋਈ ਦਲੀਲ ਕੀਮਤ ਨਹੀਂ ਰਖ਼ਦੀ, ਦੂਜੇ ਲੋਕ ਤਾਂ ਉਸ ਗੱਲ ਦਾ ਕਥਨ ਕਰਦੇ ਹਨ, ਜਿਸਨੂੰ ਉਹ ਜਾਣਦੇ ਨਹੀਂ। 'ਲਾਕ' ਦੇ ਕਥਨ ਅਨੁਸਾਰ ਅਜਿਹੇ ਅਗਿਆਨੀਆਂ ਦਾ ਨਿਰੰਕਾਰ ਬਾਰੇ ਸੰਕਲਪ ਇਹੋ ਹੀ ਹੈ ਕਿ ਅਕਾਲਪੁਰਖ ਦੇ ਮਨ ਦੀਆਂ ਸਿਫ਼ਤਾਂ ਵਿਚ ਕੇਵਲ ਅਨੰਤਤਾ ਦਾ ਵਾਧਾ ਹੈ, ਪਰ ਇਹ ਪਰਮ-ਤੱਤ ਪੂਰੀ ਤਸਵੀਰ ਨਹੀਂ ਪਰਮ-ਤੱਤ ਇਸ ਸੰਕਲਪ ਤੋਂ ਪਰ੍ਹੇ ਹੈ।

ਆਤਮਿਕ ਪਰਤਾਵੇ ਵਿਚ ਪ੍ਰਤੱਖ ਦਰਸ਼ਨ ਅਸਲ ਵੱਡੀ ਗੱਲ ਹੈ। ਜਿਵੇਂ ਬਹੁ-ਸਮਤੀ ਦੀ ਦਲੀਲ ਨੂੰ ਮੰਨਿਆ ਗਿਆ ਹੈ, ਇਸੇ ਤਰ੍ਹਾ ਹੀ ਉਨ੍ਹਾਂ ਦਾ ਜਿਨ੍ਹਾਂ ਪ੍ਰਤੱਖ ਦਰਸ਼ਨ ਪਾਏ ਸਹਿਮਤ ਹੋਣਾ ਖਾਸ ਅਰਥ ਰੱਖਦਾ ਹੈ। ਕੌਮਾਂ ਤਾਂ ਭਾਵੇਂ ਕਿਸੇ ਖਾਸ ਅਸਰ ਹੇਠ ਆ ਕੇ ਕਿਸੇ ਗੱਲ ਤੇ ਸਹਿਮਤ ਹੋ ਜਾਣ, ਭਾਵੇਂ ਉਹ ਗੱਲ ਠੀਕ ਹੋਵੇ ਜਾਂ ਨਾ ਹੋਵੇ, ਪਰ ਜਿਨ੍ਹਾਂ ਨੂੰ ਦਰਸ਼ਨ ਪ੍ਰਾਪਤ ਹੋਏ, ਉਹ ਸਹਿਮਤ ਤਾਂ ਹੀ ਹੋਏ ਕਿਉਂਕਿ ਉਨ੍ਹਾਂ ਨੂੰ ਦਰਸ਼ਨ ਹੋਏ, ਉਨ੍ਹਾਂ ਅਨੁਭਵ ਕੀਤਾ। ਗੁਰੂ ਸਾਹਿਬ ਦੇ ਵਾਕ ਅਨੁਸਾਰ :

ਸਿਮ੍ਰਿਤ ਸਾਸਤ੍ਰ ਸਭਨੀ ਸਹੀ ਕੀਤਾ।

(ਤੁਖਾਰੀ ਛੰਤੁ, ਮ. ੪)

ਵੇਦਾਂ ਸ਼ਾਸਤ੍ਰਾਂ ਨੇ ਨਿਰੰਕਾਰ ਨੂੰ ਸਾਖਿਆਤ ਦਸਿਆ।

ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਤੇ ਹੋਰ ਵਾਕਾਂ ਤੋਂ ਸਹਿਮਤ ਹੋਣ ਦੇ ਅਰਥ ਤੇ ਅਹਿਮੀਅਤ ਸਿੱਧ ਹੁੰਦੀ ਹੈ, ਪਰ ਇਹ ਸਮੁੱਚੀ ਗਵਾਹੀ ਤੇ ਮਿਲਵੀਂ ਹਾਮੀ ਬ੍ਰਹਮ-ਰਿਸ਼ੀਆਂ ਦਿਆਂ ਵਾਕਾਂ ਦੀ ਪ੍ਰੋੜ੍ਹਤਾ ਕਰਦੀ ਹੈ:

ਸੰਤਨ ਕੀ ਸੁਣਿ ਸਾਚੀ ਸਾਖੀ
ਸੋ ਬੋਲਹਿ ਜੋ ਪੇਖਹਿ ਆਖੀ। (ਰਾਮਕਲੀ, ਮ. ੫)

ਸੰਤਾਂ, ਮਹਾਂਪੁਰਖਾਂ ਦੀ ਅੱਖੀ ਵੇਖੀ ਗੱਲ ਸੱਚੀ ਕਥਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਮੱਤਾਂ, ਕੌਮਾਂ ਤੇ ਫਿਰਕਿਆਂ ਦਿਆਂ ਭਗਤਾਂ ਦੀ ਬਾਣੀ ਚੜ੍ਹਾਨ ਦਾ ਇਕ ਕਾਰਨ ਇਹ ਸੀ ਕਿ ਇਸ ਤਰ੍ਹਾਂ ਗੁਰੂ ਅਰਜਨ ਸਾਹਿਬ ਨੇ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਰਚੀ, ਇਹ ਗੱਲ ਦਰਸਾਈ ਕਿ ਕਿਵੇਂ ਜੱਗ ਦੇ ਬ੍ਰਹਮ ਗਿਆਨੀਆਂ ਦਾ ਪਰਤਾਵਾ ਇਕੋ ਜਿਹਾ ਹੈ। ਮਾਇਰਜ਼ (Myers) ਦਾ ਕਥਨ ਹੈ ਕਿ ਮਨੋਵਿਗਿਆਨ (Psychology) ਦੇ ਅਨੁਸਾਰ ਆਤਮਿਕ ਪਰਤਾਵੇ ਵਿਚ ਗਿਆਤਾ (the subject) ਦੇ ਗਿਆਨ ਦੀ ਖਾਸ ਅਹਿਮੀਅਤ ਵਾਲੀ ਗੱਲ ਇਹ ਲਗਦੀ ਹੈ ਕਿ ਇਹ ਅੰਤਰਆਤਮੇ ਦਾ ਪਰਤਾਵਾ ਸਾਰੇ ਮੱਤਾਂ ਵਿਚ ਇਕ ਸਾਰ ਤੇ ਸਾਂਝਾ ਹੈ। ਨਿਰਸੰਦੇਹ ਸਮਾਧੀ ਦੀ ਵਿਸਮਾਦ ਅਵਸਥਾ ਤੋਂ ਛੁੱਟ ਹੋਰ ਕੋਈ ਅਵਸਥਾ ਅਜਿਹੀ ਨਹੀਂ ਜਿਸ ਬਾਬਤ ਅਸੀਂ ਇਹ ਗੱਲ ਕਹਿ ਸਕੀਏ। ਨੀਵੀਂ ਤੋਂ ਨੀਵੀਂ ਸ਼੍ਰੇਣੀ ਦੇ ਮਾਂਦਰੀ ਤੋਂ ਲੈ ਕੇ ਸੇਂਟ ਜਾਨ, ਸੇਂਟ ਪੀਟਰ, ਸੇਂਟ ਪਾਲ, ਮਹਾਤਮਾ ਬੁੱਧ ਤੇ ਮੁਹੰਮਦ ਤੀਕ ਦੀਆਂ ਲਿਖਤਾਂ ਮੌਜੂਦ ਹਨ, ਜਿਹੜੀਆਂ ਭਾਵੇਂ ਬੁੱਧੀ ਤੇ ਆਚਾਰ ਦੇ ਲਿਹਾਜ਼ ਨਾਲ ਅਡੱਰੀਆਂ ਹਨ ਪਰ ਆਤਮਿਕ ਅਵਸਥਾ ਬਾਰੇ ਪੂਰਾ ਮੇਲ ਖਾਂਦੀਆਂ ਹਨ। ਸ੍ਰੀ ਰਾਧਾਕ੍ਰਿਸ਼ਨਨ ਨੇ ਆਪਣੀ ਪੁਸਤਕ (Eastern Religions Western Thought) ਵਿਚ ਇਸ ਖਿਆਲ ਦੀ ਪ੍ਰੋੜ੍ਹਤੀ ਕਰਦੇ ਹੋਏ ਲਿਖਿਆ ਹੈ, ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਸਾਰੇ ਮੱਤ ਮਤਾਂਤ੍ਰਾਂ ਦੇ ਬ੍ਰਹਮ-ਗਿਆਨੀਆਂ ਦੇ ਅੰਤਰ-ਆਤਮੇ ਦੇ ਪਰਤਾਵੇ ਤੇ ਉਨ੍ਹਾਂ ਦੀਆਂ ਸਾਖੀਆਂ ਵਿਸ਼ੇਸ਼ ਕਰਕੇ ਇਕ-ਸਾਰ ਹਨ, ਭਾਵੇਂ ਉਹ ਕਿਸੇ ਮੱਤ ਵੱਲ ਰੁਚੀ ਰੱਖਦੇ ਹੋਣ। ਸਮੂਹ-ਬ੍ਰਹਮ ਗਿਆਨੀ ਨਿਜ ਆਤਮਿਕ ਪਰਤਾਵੇ ਦੇ ਲਿਹਾਜ਼ ਨਾਲ ਆਤਮਿਕ ਭਾਈ ਹਨ।

ਇਹ ਵਿਚਾਰ ਅਟਕਲ ਪੱਚੂ ਜਾਂ ਛੇਤੀ ਨਾਲ ਘੜੇ ਹੋਏ ਨਹੀਂ। ਕਈਆਂ ਸੱਜਣਾਂ ਦੀ ਅਵਸਥਾ ਨੂੰ ਗਹੁ ਨਾਲ ਦੇਖ ਭਾਲ ਕੇ ਮਾਇਰਜ਼ ਨੇ ਇਹ ਸਿੱਟਾ ਕਢਿਆ ਸੀ ਤੇ ਸ੍ਰੀ ਰਾਧਾਕ੍ਰਿਸ਼ਨਨ ਪੂਰਬੀ ਤੇ ਪੱਛਮੀ ਸਾਹਿਤ ਦੀ ਭਲੀ ਪ੍ਰਕਾਰ ਖ਼ੋਜ ਕਰਕੇ ਇਸੇ ਨਤੀਜੇ ਤੇ ਪੁੱਜੇ ਹਨ। ਜੇਮਜ਼, ਸਟਾਊਟ ਤੇ ਬਰਗਸੱਨ ਆਪਣੀ ਆਪਣੀ ਥਾਂ ਵੱਖਰੀ ਖੋਜ ਕਰਨ ਮਗਰੋਂ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹਨ।

ਇਸ ਵਿਚ ਸ਼ੱਕ ਨਹੀਂ ਕਿ ਉਨ੍ਹਾਂ ਲੋਕਾਂ ਦਾ ਆਤਮ-ਪਰਤਾਵੇ ਵਿਚ ਕੁਝ ਮਾੜਾ ਜਿਹਾ ਭਿੰਨ-ਭੇਦ ਹੈ ਜਿਹੜੇ ਸਦਾ ਅਕਾਲ ਪੁਰਖ ਨਾਲ ਲਿਵਲੀਨ ਰਹਿੰਦੇ ਹਨ, ਪਰ ਇਹ ਵਖੇਵੇਂ ਕੁਝ ਐਵੇਂ ਜਿਹੇ ਹਨ, ਤੇ ਇਸ ਕਰਕੇ ਹਨ ਕਿ ਕਥਨ ਕਰਨ ਵਾਲੇ ਨੂੰ ਉਸ ਅਵਸਥਾ ਦੇ ਕਥਨ ਕਰਨ ਲਈ, ਜਿਹੜੀ ਅਨੋਖੀ ਹੈ, ਤੇ ਕਿਸੇ ਕਿਸੇ ਨੂੰ ਹੀ ਵਾਪਰਦੀ ਹੈ, ਢੁਕਵੇਂ ਲਫ਼ਜ਼ ਨਹੀਂ ਮਿਲਦੇ। ਹਾਂ, ਇਸ ਅਵਸਥਾ ਦੇ ਕਥਨ ਕਰਨ ਵਾਲੇ ਇਧਰ ਉਧਰ ਦੇ ਖਿਆਲਾਂ ਤੇ ਆਪਣੇ ਮਨ ਦੇ ਅਗਲੇ ਪਿਛਲੇ ਵਿਚਾਰਾਂ ਨੂੰ ਮੇਲ ਕੇ ਕਥਨ ਕਰਦੇ ਹਨ, ਇਸ ਕਰਕੇ ਮਾੜਾ ਜਿਹਾ ਭਿੰਨ-ਭੇਦ ਕਿਸੇ ਨਿੱਕੀ ਜਿਹੀ ਗੱਲ ਵਿਚ ਪ੍ਰਤੀਤ ਹੁੰਦਾ ਹੈ। ਇਹ ਗੱਲ ਇਵੇਂ ਹੀ ਹੈ ਜਿਵੇਂ ਕਿਸੇ ਦੂਜੇ ਦੇਸ਼ ਦੇ ਯਾਤਰੂ ਕਿਸੇ ਓਪਰੇ ਦੇਸ਼ ਵਿਚ ਕਿਸੇ ਅਜਿਹੇ ਨਗਰ ਨੂੰ ਵੇਖ ਕੇ ਜਿਸ ਨੂੰ ਉਨ੍ਹਾਂ ਪਹਿਲਾਂ ਕਦੀ ਨਹੀਂ ਵੇਖਿਆਂ, ਤੇ ਜਿਥੋਂ ਦੇ ਵਸਨੀਕਾਂ ਦੀ ਰਹੁ-ਰੀਤ ਅੱਡਰੀ ਹੈ, ਉਸ ਨਗਰ ਦਾ ਹਾਲ ਵਖੋ ਵੱਖ ਦਸਣਗੇ। ਉਸ ਨਗਰ ਦੀ ਬਾਬਤ ਯਾਤਰੂ ਉਸ ਨਗਰ ਦੇ ਨਗਰ-ਵਾਸੀਆਂ ਉਤੇ ਆਪੋ ਆਪਣੇ ਖਿਆਲ

ਅਨੁਸਾਰ ਰੰਗ ਚਾੜ੍ਹਨਗੇ ਤੇ ਉਹ ਇਸ ਕਰਕੇ ਕਿ ਮਨੁੱਖਾਂ ਤੇ ਵਸਤਾਂ ਬਾਰੇ ਯਾਤਰੀਆਂ ਦੀ ਵੱਖੋ ਵੱਖ ਰੁਚੀ ਤੇ ਵੱਖੋ ਵੱਖ ਵਿਚਾਰ ਹੋਵੇਗੀ। ਪਰ ਵੱਡੀਆਂ ਗੱਲਾਂ ਬਾਬਤ ਉਨ੍ਹਾਂ ਦਾ ਕਥਨ ਸੱਚਾ ਤੇ ਮਿਲਵਾਂ ਹੋਵੇਗਾ ਤੇ ਭਿੰਨ ਭੇਦ ਬੇ-ਮਲੂਮੇ ਤੇ ਉਪਰੋਂ ਉਪਰੋਂ ਹੋਣਗੇ। ਇਹੋ ਗੱਲ ਹੈ ਉਨ੍ਹਾਂ ਲੋਕਾਂ ਦੇ ਪਰਤਾਵੇ ਦੀ ਜਿਨ੍ਹਾਂ ਰੱਬ ਦੇ ਦਰਸ਼ਨ ਕੀਤੇ ਤੇ ਆਪਣੇ ਖ਼ਿਆਲ ਅਨੁਸਾਰ ਉਸ ਪਰਤਾਵੇ ਨੂੰ ਆਪਣੀਆਂ-ਰੁਚੀਆਂ ਤੇ ਵਿਚਾਰਾਂ ਦੇ ਅਧਾਰ ਤੇ ਕਥਨ ਕਰਨ ਦਾ ਜਤਨ ਕਰਦੇ ਹਨ।

ਅਧਿਆਇ 5

# ਦਿੱਬ ਦ੍ਰਿਸ਼ਟੀ

ਦਿੱਬ ਦ੍ਰਿਸ਼ਟੀ[1] ਮਨੁੱਖ ਦਾ ਛੇਵਾਂ ਇੰਦ੍ਰਾ ਹੈ, ਇਹ ਦੂਜਿਆਂ ਇੰਦ੍ਰਿਆਂ ਸਮਾਨ ਵੀ ਹੈ ਤੇ ਅੱਡਰਾ ਵੀ। ਦਿੱਬ ਦ੍ਰਿਸ਼ਟੀ ਦੇ ਅਰਥ ਹਨ ਸੋਝੀ ਵਾਲੀ ਅੱਖ, ਉਹ ਅੱਖ, ਜਿਹੜੀ ਪਰਮ ਸਤਿ ਦੇ ਭੇਤ ਦੀ ਸੋਝੀ ਕਰਾਂਦੀ ਹੈ। ਜਿਵੇਂ ਅਕਾਲ ਪੁਰਖ ਦੀ ਹਸਤੀ ਪਦ-ਚੌਥੇ ਦਾ ਵਿਸ਼ਾ ਹੈ, ਤਿਵੇਂ ਉਸ ਨੂੰ ਵੇਖਣ ਵਾਲੀ ਅੱਖ ਵੀ ਦੂਜਿਆਂ ਇੰਦ੍ਰਿਆਂ ਨਾਲੋਂ ਵਿਸ਼ੇਸ਼ ਹੈ।

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ,
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ।

(ਵਡਹੰਸ, ਮ. ੫)

ਮੈਂ ਅੱਖਾਂ ਨਾਲ ਚਾਨਣ ਰੂਪੀ ਪਰਮੇਸ਼ਰ ਨੂੰ ਡਿੱਠਾ ਹੈ ਤੇ ਮੈਨੂੰ ਉਸ ਦੇ ਵੇਖਣ ਦੀ ਪਿਆਸ ਬਹੁਤ ਹੈ, ਜਿਹੜੀ ਬੁੱਝਦੀ ਨਹੀਂ। ਇਨ੍ਹਾਂ ਅੱਖਾਂ ਨਾਲ ਮੇਰਾ ਮਾਲਕ ਨਹੀਂ ਦਿਸਦਾ, ਉਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਉਹ ਦਿਸਦਾ ਹੈ।

"ਏਨੀ ਅੱਖੀ ਨਦਰਿ ਨਾ ਆਵਈ ਜਿਚਰ ਸਬਦਿ ਨਾ ਕਰੇ ਬੀਚਾਰੁ"

(ਮਲਾਰ, ਮ. ੩)

ਇਨ੍ਹਾਂ ਅੱਖਾਂ ਨਾਲ ਅਕਾਲ ਪੁਰਖ ਨਹੀਂ ਦਿਸਦਾ; ਸ਼ਬਦ ਦੇ ਵੀਚਾਰ ਦੁਆਰਾ ਉਸ ਨੂੰ ਵੇਖ ਸਕੀਦਾ ਹੈ।

ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ,
ਜਨ ਨਾਨਕ ਅਲਖ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ।

(ਸਲੋਕ ਮ. ੪, ਕਾਨੜੇ ਕੀ ਵਾਰ)

ਅਕਾਲ ਪੁਰਖ ਸਾਡੇ ਅੰਗ ਸੰਗ, ਸਾਡੇ ਅੰਤਰ ਆਤਮੇ, ਸਾਡੇ ਹਿਰਦੇ ਵਿਚ ਨਿਵਾਸ ਕਰ ਰਿਹਾ ਹੈ ਤੇ ਗੁਰਮੁਖ ਉਸ ਅਲਖ ਨਿਰੰਕਾਰ ਦੇ ਦਰਸ਼ਨ ਹਿਰਦੇ ਵਿਚ ਕਰਾ ਸਕਦਾ ਹੈ।

ਇਹ ਅਨੁਭਵੀ ਗਿਆਨੀ-ਇੰਦ੍ਰਾ ਹਰ ਕਿਸੇ ਦੇ ਭਾਗਾਂ ਵਿਚ ਨਹੀਂ ਹੁੰਦਾ। ਕਈਆਂ ਦਾ ਇਹ ਇੰਦ੍ਰਾ ਸਾਵਧਾਨ ਹੁੰਦਾ ਹੈ ਪਰ ਬਹੁਤਿਆਂ ਦਾ ਸੁੱਤਾ ਹੁੰਦਾ ਹੈ। ਜਿਨ੍ਹਾਂ ਦੀ ਇਹ

---

1. ਪੱਛਮ ਦੇ ਭਗਤਾਂ ਨੇ ਇਸ ਨੂੰ ਕਈ ਨਾਵਾਂ ਨਾਲ ਪੁਕਾਰਿਆ ਹੈ, ਜਿਵੇਂ ਆਤਮ ਪ੍ਰਗਾਸ, ਆਤਮਾ ਦੀ ਟੀਸੀ, ਸਦੀਵੀ ਅੱਖ, ਉਨਮਨੀ ਮੁਖ,ਨਵੀਨ ਮਨੋਵਿਗਿਆਨ (psychology) ਸਾਈਕਾਲੋਜੀ ਵਾਲੇ ਇਸ ਨੂੰ ਪਰਮ ਸੁਰਤੀ ਕਹਿੰਦੇ ਹਨ।

ਦਿਬ ਦ੍ਰਿਸ਼ਟੀ ਉੱਨਤ ਨਹੀਂ ਹੋਈ ਹੁੰਦੀ ਉਹ ਨਿਰੰਕਾਰੀ ਪ੍ਰਕਾਸ਼ ਸਮਝਣੋਂ ਹੀਨ ਹਨ, ਜਿਵੇਂ ਬਾਲਾਂ ਨੂੰ ਜੋਬਨ ਭਰੇ ਅਨੰਦ ਦੀ ਸੋਝੀ ਨਹੀਂ ਹੁੰਦੀ ।

ਵਿਕਾਸ (evolution) ਦੀ ਸਮੱਸਿਆ ਜਾਂ ਸਿਧਾਂਤ (theory) ਤੋਂ ਪਤਾ ਲਗਦਾ ਹੈ ਕਿ ਪੰਜ ਗਿਆਨ ਇੰਦ੍ਰਿਆਂ ਦਾ ਵਿਕਾਸ ਜੀਵਾਂ ਜੰਤਾਂ ਵਿਚ ਇਕ ਇਕ ਕਰਕੇ ਹੋਇਆ ਤੇ ਛੁਹ ਦੀ ਸ਼ਕਤੀ ਤੋਂ ਉਪਜਿਆ । ਆਦਿ ਵਿਚ ਪੰਜੇ ਇੰਦ੍ਰੇ ਇਕੋ ਇਕ ਸਨ ਤੇ ਨਿੱਕੀ ਤੋਂ ਨਿੱਕੀ ਜਿੰਦੜੀ ਵਿਚ ਆਦਿ ਅਵਸਥਾ ਵਿਚ ਮੌਜੂਦ ਸਨ । ਅੱਜ ਵੀ ਜੀਵਨ ਦੀ ਤਕਰੀਬਨ ਸਭ ਤੋਂ ਹੇਠਲੀ ਅਵਸਥਾ ਵਿਚ ਐਮੀਬਾ (amoeba) ਇਕ ਭੋਰੇ (cell) ਵਾਲਾ ਕੀੜਾ ਹੈ ਜਿਹੜਾ ਛੁਹ ਦੇ ਆਸਰੇ ਹੀ ਆਪਣਾ ਜੀਵਨ ਬਤੀਤ ਕਰਦਾ ਹੈ । ਦੂਜੇ ਇੰਦ੍ਰੇ ਪਿਛੋਂ ਸਹਿਜੇ ਸਹਿਜੇ ਵਿਕਾਸ ਮਗਰੋਂ ਪ੍ਰਤੱਖ ਹੁੰਦੇ ਹਨ । ਕੇਵਲ ਮਨੁੱਖ ਵਿਚ ਤੇ ਸ਼ਾਇਦ ਕੁਝ ਉੱਚੀ ਸ਼੍ਰੇਣੀ ਦੇ ਪਸ਼ੂਆਂ ਵਿਚ ਗੱਲ ਨੂੰ ਚੇਤੇ ਰੱਖਣ ਦੀ ਸ਼ਕਤੀ ਮਨ ਦੀ ਉਡਾਰੀ ਤੇ ਸਹਜ ਰਸ ਮਾਨਣ ਦੀ ਸ਼ਕਤੀ ਪੈਦਾ ਹੋਈ ਹੈ, ਤੇ ਉਹ ਵੀ ਕੁਝ ਨਵੀਂ ਨਵੀਂ ਹੀ ਪੈਦਾ ਹੋਈ ਹੈ ਤੇ ਇਹ ਵਿਕਾਸ ਅਤੇ ਚੱਲ ਰਿਹਾ ਹੈ । ਮਲੂਮ ਹੁੰਦਾ ਹੈ ਕਿ ਦਿੱਬ ਦ੍ਰਿਸ਼ਟੀ ਇਕ ਨਵੇਂ ਇੰਦ੍ਰੇ ਦਾ ਵਿਕਾਸ ਹੈ । ਸੰਸਾਰ ਜਾਂ ਕੁਦਰਤ ਦਾ ਕੰਮ ਅਨੰਤ ਤਰੀਕਿਆਂ ਨਾਲ ਚੱਲ ਰਿਹਾ ਹੈ, ਤੇ ਉਨ੍ਹਾਂ ਵਿਚੋਂ ਬਹੁਤਿਆਂ ਤਰੀਕਿਆਂ ਦਾ ਸਾਨੂੰ ਗਿਆਨ ਨਹੀਂ । ਹਾਲਾਂ ਤੀਕ ਸਾਨੂੰ ਇਹ ਨਹੀਂ ਪਤਾ ਲੱਗਾ ਕਿ ਨਿਤ ਨਵੀਂ ਥਾਂ ਉੱਡ ਜਾਣ ਵਾਲੇ ਪੰਖੇਰੂ ਅਣਡਿਠਿਆਂ ਰਸਤਿਆਂ ਤੇ ਕਿਵੇਂ ਭੁੱਲੇ ਬਿਨਾਂ ਉੱਡ ਕੇ ਪੁਜਦੇ ਹਨ, ਤੇ ਕਿਵੇਂ ਰਾਖੇ ਕਬੂਤਰ ਨਵੀਆਂ ਥਾਵਾਂ ਤੋਂ ਮੁੜ ਆਪਣਿਆਂ ਟਿਕਾਣਿਆਂ ਤੇ ਪੁਜ ਜਾਂਦੇ ਹਨ ? ਇਹ ਪੰਛੀ ਧਰਤੀ ਦੇ ਉਨ੍ਹਾਂ ਪ੍ਰਤੱਖ ਨਿਸ਼ਾਨਾਂ ਦਾ ਜਿਨ੍ਹਾਂ ਤੋਂ ਮਨੁੱਖ ਨੂੰ ਵਾਟ ਲਈ ਇਸ਼ਾਰਾ ਮਿਲਦਾ ਹੈ ਤੇ ਸਹਾਇਤਾ ਪ੍ਰਾਪਤ ਹੁੰਦੀ ਹੈ, ਕੁਝ ਖਿਆਲ ਹੀ ਨਹੀਂ ਕਰਦੇ ।

ਕਈਆਂ ਨੂੰ ਆਤਮ-ਗਿਆਨ ਹੁੰਦਾ ਹੈ, ਅਰਥਾਤ ਸਤਿ ਦਾ ਉਨ੍ਹਾਂ ਨੂੰ ਸੁਤੇ ਹੀ ਅਨੁਭਵ ਹੋ ਜਾਂਦਾ ਹੈ । ਇਹ ਇਵੇਂ ਹੀ ਹੈ ਜਿਵੇਂ ਅੰਨ੍ਹੇ ਨੂੰ ਨਜ਼ਰੀ ਆਉਣਾ ਜਾਂ ਹਨੇਰੇ ਵਿਚ ਝੱਟ ਚਾਨਣ ਹੋ ਜਾਣਾ । ਜਿਵੇਂ ਅਸੀਂ ਹਨੇਰੇ ਵਿਚ ਕਿਸੇ ਚੀਜ਼ ਨੂੰ ਵੇਖ ਨਹੀਂ ਸਕਦੇ ਤੇ ਚਾਨਣ ਵਿਚ ਸਾਡੇ ਲਈ ਸਾਰਾ ਨਕਸ਼ਾ ਹੋਰ ਦਾ ਹੋਰ ਹੋ ਜਾਂਦਾ ਹੈ, ਇਸੇ ਤਰ੍ਹਾਂ ਹੀ ਜਿਨ੍ਹਾਂ ਦੇ ਭਾਗਾਂ ਵਿਚ ਦਿੱਬ ਦ੍ਰਿਸ਼ਟੀ ਜਾਂ ਆਤਮ ਗਿਆਨ ਦੀ ਬਖਸ਼ਿਸ ਹੈ ਉਹ ਉਹ ਕੁਝ ਵੇਖ ਲੈਂਦੇ ਹਨ ਜੋ ਦੂਜੇ ਨਹੀਂ ਵੇਖ ਸਕਦੇ ਤੇ ਉਨ੍ਹਾਂ ਨੂੰ ਉਨ੍ਹਾਂ ਗੱਲਾਂ ਦੀ ਸੋਝੀ ਹੋ ਜਾਂਦੀ ਹੈ ਜਿਨ੍ਹਾਂ ਦੀ ਸਾਨੂੰ ਨਹੀਂ ਹੁੰਦੀ । 'ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ।'

ਇਹ ਆਤਮਿਕ ਅੱਖਾਂ ਵੱਖਰੀਆਂ ਹਨ, ਇਨ੍ਹਾਂ ਬਿਨਾਂ ਨਿਰੰਕਾਰ ਨੂੰ ਕੋਈ ਕਿਵੇਂ ਲਖੇ ? ਕਠ-ਉਪਨਿਸ਼ਦ ਵਿਚ ਲਿਖਿਆ ਹੈ ਕਿ ਨਿਰੰਕਾਰ ਦਾ ਸਰੂਪ ਅੱਖਾਂ ਨਾਲ ਜਾਂ ਦੂਜੀਆਂ ਇੰਦ੍ਰੀਆਂ ਨਾਲ ਨਹੀਂ ਦਿਸਦਾ, ਅਕਾਲ ਪੁਰਖ ਉਨਮਨ ਦੇ ਅਨੁਭਵ ਦੁਆਰਾ ਪ੍ਰਤੀਤ ਹੁੰਦਾ ਹੈ ਤੇ ਉਨਮਨ ਦਾ ਨਿਵਾਸ ਹਿਰਦੇ ਵਿਚ ਹੁੰਦਾ ਹੈ ਤੇ ਸਰਬ ਵਿਚਾਰਾਂ ਉਸ ਦੇ ਅਧੀਨ ਹੁੰਦੀਆਂ ਹਨ ।

ਰਤਨਾ ਸਾਰ ਨ ਜਾਣਈ ਅੰਧੇ ਵਤਹਿ ਲੋਇ ।

(ਰਾਮਕਲੀ ਕੀ ਵਾਰ, ਮ. ੨)

ਅੰਨ੍ਹਾ ਰਤਨਾਂ, ਜਵਾਹਰਾਂ ਦਾ ਪਾਰਖੂ ਕਿਵੇਂ ਹੋਵੇ ਤੇ ਕਿਵੇਂ ਪਰਖ ਕਰੇ ?

ਪਰਮਾਤਮਾ ਨੂੰ ਵੇਖਣ ਵਾਲੀਆਂ ਅੱਖਾਂ ਹੋਰ ਹਨ । ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਆਤਮਿਕ ਸ਼ਕਤੀ ਨੂੰ ਦਸਵਾਂ ਦੁਆਰ ਕਿਹਾ ਹੈ ਤੇ ਹੋਰ ਨੌਂ ਗਿਆਨ ਇੰਦ੍ਰਿਆਂ, ਅਰਥਾਤ ਕੰਨਾਂ, ਅੱਖਾਂ, ਮੂੰਹ, ਨੱਕ ਆਦਿ ਤੋਂ ਵੱਖਰਾ ਕਰਕੇ ਦੱਸਿਆ ਹੈ ।

ਭੀਤਰਿ ਕੋਟ ਗੁਫਾ ਘਰ ਜਾਈ ।
ਨਉ ਘਰ ਥਾਪੇ ਹੁਕਮਿ ਰਜਾਈ ।
ਦਸਵੈ ਪੁਰਖੁ ਅਲੇਖੁ ਅਪਾਰੀ
ਆਪੇ ਅਲਖੁ ਲਖਾਇਦਾ ।

(ਮਾਰੂ, ਮ, ੧)

ਇਵੇਂ ਹੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ :

ਨਉ ਦਰਿ ਠਾਕੇ ਧਾਵਤੁ ਰਹਾਏ
ਦਸਵੈ ਨਿਜ ਘਰਿ ਵਾਸਾ ਪਾਏ,
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦ ਸੁਣਾਵਣਿਆ ।

(ਮਾਝ, ਮ, ੩)

ਦਸਵੇਂ ਦੁਆਰ ਵਿਚ ਇਕ-ਰਸ ਆਨੰਦ ਹੈ, ਮਾਨੋਂ, ਅਨਹਤ ਸ਼ਬਦ, ਈਸ਼ਵਰੀ ਨਾਦ ਵੱਜ ਰਹੇ ਹਨ, ਤੇ ਆਨੰਦ ਹੀ ਆਨੰਦ ਹੈ ।

ਗੁਰੂ ਅਮਰ ਦਾਸ ਜੀ ਨੇ ਆਨੰਦ ਸਾਹਿਬ ਵਿਚ ਇਉਂ ਫੁਰਮਾਇਆ :

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣ ਵਜਾਇਆ ।
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ।
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ।

(ਰਾਮਕਲੀ, ਅਨੰਦ, ਮ. ੩)

ਪਵਣ ਦਾ ਵਾਜਾ ਵਜਿਆ, ਸਰੀਰ ਵਿਚ ਜਿੰਦ ਜਾਨ ਪਈ, ਨੌਂ ਇੰਦ੍ਰਿਆਂ ਦੇ ਦਰਵਾਜੇ ਖੁਲ੍ਹੇ, ਦਸਵਾਂ ਦੁਆਰ ਗੁਪਤ ਸੀ, ਗੁਰੂ ਨੇ ਰਾਹ ਦਸਿਆ ਤੇ ਦਸਵਾਂ ਦੁਆਰ ਨਜ਼ਰੀਂ ਆਇਆ । ਗੁਰੂ ਰਾਮਦਾਸ ਸਾਹਿਬ ਦਾ ਵਾਕ ਹੈ :

ਨਉ ਦਰਵਾਜੇ ਨਵੇ ਦਰ ਫੀਕੇ, ਰਸ ਅਮ੍ਰਿਤੁ ਦਸਵੇ ਚੁਈਜੈ ।

(ਕਲਿਆਨ, ਮ. ੪)

ਜਗਤ ਦੇ ਰਸ-ਕਸ ਫਿੱਕੇ ਹਨ, ਆਤਮਿਕ ਰਸ ਵਿਚ ਆਨੰਦ ਹੈ ।

ਗੁਰੂ ਅਮਰ ਦਾਸ ਸਾਹਿਬ ਦੇ ਵਾਕ ਅਨੁਸਾਰ :

ਅੰਦਰ ਖੋਲੈ ਦਿਬ ਦਿਸਟਿ ਵੇਖੈ ਮੁਕਤਿ ਭੰਡਾਰਾ ।

(ਆਸਾ, ਮ. ੫)

ਦਸਵਾਂ ਦੁਆਰ ਗਿਆਨ ਦੁਆਰ ਹੈ, ਗਿਆਨ ਖੰਡ ਹੈ, ਅਫੁਰ ਅਵਸਥਾ ਹੈ, ਜਿਥੇ ਗਿਆਨ ਦੀ ਅੱਖ ਪ੍ਰਤੱਖ ਵੇਖਦੀ ਹੈ ।

ਈਸ਼ਵਰੀ ਦਰਸ਼ਨ ਅਨੁਭਵ ਦੁਆਰਾ ਹੁੰਦਾ ਹੈ ਜਿਥੇ ਮੰਤਕ ਦੀਆਂ ਜਾਂ ਸਾਬਤ ਕਰਨ ਵਾਲੀਆਂ ਦਲੀਲਾਂ ਦੀ ਲੋੜ ਨਹੀਂ । ਪਰਮਾਤਮਾ ਦੀ ਪ੍ਰਤੱਖ ਹਜ਼ੂਰੀ ਜਾਪਦੀ ਹੈ, ਪਰਮਾਤਮਾ ਜ਼ਾਹਰਾ ਜ਼ਰੂਰ ਜਾਪਦਾ ਹੈ, ਕਿਸੇ ਦਲੀਲ ਤੋਂ ਅਨੁਮਾਨ ਕਰਨ ਵਾਲੀ ਜਾਂ ਨਤੀਜਾ ਕੱਢਣ ਵਾਲੀ ਗੱਲ ਨਹੀਂ । ਉਹ ਨਿਜ-ਪਰਤਾਵਾ ਆਪਣਾ ਸਬੂਤ ਆਪ ਹੀ ਹੈ ਤੇ ਪ੍ਰਤੱਖ ਹੈ । ਆਪੇ ਫੁਰਨ ਵਾਲੀ ਅਕਲ ਕੰਮ ਕਰਦੀ ਹੈ, ਕਿਸੇ ਦੀ ਤਸਦੀਕ ਦੀ ਲੋੜ ਨਹੀਂ । ਉਸ ਅਵਸਥਾ ਵਿਚ ਮਾਨੋ ਨਿਰੰਕਾਰ ਨੂੰ ਵੇਖੀਦਾ ਹੈ, ਅੰਦਰੋਂ ਮਹਿਸੂਸ ਕਰੀਦਾ ਹੈ ਤੇ ਚਖੀਦਾ ਹੈ । ਵੈਜ਼ਲੇ ਦੇ ਕਥਨ ਅਨੁਸਾਰ ਇਹ ਇਕ ਅੰਤਰਆਤਮੇ ਦੀ ਦ੍ਰਿਸ਼ਟੀ ਹੈ, ਅਰਥਾਤ ਉਹ ਸ਼ਕਤੀ ਜਿਸ ਨਾਲ ਆਤਮਿਕ ਗੱਲਾਂ ਦੀ ਸੋਝੀ ਪੈਂਦੀ ਹੈ, ਜਿਵੇਂ ਅਸੀਂ ਪਦਾਰਥਕ ਵਸਤੂਆਂ ਨੂੰ ਆਪਣੀਆਂ ਸਰੀਰਕ ਅੱਖਾਂ ਨਾਲ ਵੇਖਦੇ ਹਾਂ ।

ਜਿਵੇਂ ਅਸੀਂ ਅਗੇ ਕਥਨ ਕਰ ਚੁਕੇ ਹਾਂ, ਦਿੱਬ-ਦ੍ਰਿਸ਼ਟੀ ਇਕ ਹੋਰ ਇੰਦ੍ਰੇ ਦੇ ਉਤਪੰਨ ਹੋਣ ਦਾ ਪਰਛਾਵਾਂ ਹੈ । ਮਨੋਵਿਗਿਆਨ ਦੀਆਂ ਨਵੀਆਂ ਖ਼ੋਜਾਂ ਕੁਝ ਇਹ ਅਨੁਮਾਨ ਦਿਵਾਂਦੀਆਂ ਹਨ ਕਿ ਦਲੀਲ ਦੇਣ ਦੀ ਸ਼ਕਤੀ ਪਸ਼ੂਆਂ ਵਾਲੀ ਬਿਰਤੀ ਤੋਂ ਪੈਦਾ ਹੋਈ । ਇਹ ਗੱਲ ਤਾਂ ਹਾਲਾਂ ਸਿੱਧ ਨਹੀਂ ਹੋਈ ਕਿ ਕੀ ਮਨ ਨੇ ਆਪਣੇ ਆਪ ਹੀ ਝਟ ਪਟ ਅੱਡਰੀ ਤਰ੍ਹਾਂ ਜਨਮ ਲਿਆ, (ਜਿਵੇਂ ਡਾਰਵਿਨ ਕੁਦਰਤ ਦੀ ਲੀਲਾ ਨੂੰ ਮੰਨਦਾ ਹੈ), ਜਾਂ ਇਉਂ ਹੋਇਆ ਕਿ ਹੌਲੀ ਹੌਲੀ, ਕਦਮ ਕਦਮ ਬੇ-ਮਲੂਮੀ ਰਫਤਾਰ ਨਾਲ ਉੱਨਤ ਹੋਇਆ । ਪਰ ਇਹ ਤਾਂ ਸਾਬਤ ਹੋਈ ਹੋਈ ਆਮ ਮਸ਼ਹੂਰ ਗੱਲ ਹੈ ਕਿ ਇਸ ਜੱਗ ਦੇ ਲੰਮੇ ਇਤਿਹਾਸ ਵਿਚ ਨਵੇਂ ਅੰਗ ਤੇ ਨਵੇਂ ਇੰਦ੍ਰੇ ਪੈਦਾ ਹੁੰਦੇ ਰਹੇ ਹਨ । ਆਤਮਿਕ ਜੀਵਨ ਦੀਆਂ ਅੱਜ ਕਲ੍ਹ ਦੀਆਂ ਖੋਜਾਂ ਆਤਮ-ਸ਼ਕਤੀ ਦੇ ਉਤਪੰਨ ਹੋਣ ਦਾ ਇਹੋ ਜਿਹਾ ਨਿਸ਼ਾਨ ਦਸਦੀਆਂ ਹਨ । ਜਿਵੇਂ ਇਹ ਮੰਨਿਆ ਗਿਆ ਹੈ ਕਿ ਪਸ਼ੂ ਜੀਵਨ ਵਿਚ ਕੁਝ ਅਜਿਹੀ ਗੱਲ ਹੋਈ (ਜੀਵਨ ਵਿਗਿਆਨ ਵਾਲੇ ਇਸ ਨੂੰ ਸਪੋਰਟ ਜਾਂ ਲੀਲ੍ਹਾ ਕਹਿੰਦੇ ਹਨ) । ਪਸ਼ੂ ਅਕਲ ਤੋਂ ਮਨੁੱਖੀ ਅਕਲ ਇਕੋ ਵੇਰ ਮਾਨੋ ਇਕੋ ਦਲਾਂਘ ਨਾਲ ਉਤਪੰਨ ਹੋ ਗਈ, ਇਵੇਂ ਹੀ ਆਤਮਿਕ ਇੰਦ੍ਰੀ ਅਕਲ ਤੋਂ ਸੁਤੰਤਰ ਹੀ ਝਟ ਪਟ ਪੈਦਾ ਹੋਈ, ਤੇ ਉਸ ਦਾ ਨਿਰਭਰ ਬਾਜਿਆਂ ਵਿਚ ਅਕਲ ਤੇ ਨਹੀਂ ਸੀ । ਇਸ ਇੰਦ੍ਰੀ ਦੇ ਗੁਣ ਅਜਿਹੇ ਹਨ ਤੇ ਐਡੇ ਦੂਰ ਤੱਕ ਅਸਰ ਕਰਨ ਵਾਲੇ ਹਨ ਕਿ ਆਮ ਮਨੁੱਖੀ ਉੱਨਤੀ ਦੀ ਰਫਤਾਰ ਨੂੰ ਮਾਤ ਕਰ ਗਏ ਹਨ ।[1] ਪ੍ਰਤੀਤ ਹੁੰਦਾ ਹੈ ਕਿ ਰਹੱਸਮਈ ਆਤਮਿਕ ਸਾਧਨਾ ਰਾਹੀਂ ਮਨੁੱਖੀ ਦ੍ਰਿਸ਼ਟੀ ਵਧੇਰੇ ਵਿਸ਼ਾਲ ਪਸਾਰੇ ਨੂੰ ਵੇਖ ਸਕਦੀ ਹੈ ਜੋ ਕਿ ਵਿਗਿਆਨਿਕ ਦ੍ਰਿਸ਼ਟੀ ਨਾਲ ਨਹੀਂ ਦਿਸ ਪੈਂਦਾ ।

ਅੱਜ ਕਲ੍ਹ ਇਹ ਇਕ ਫ਼ੈਸ਼ਨ ਹੋ ਗਿਆ ਹੈ (ਤੇ ਇਸ ਗੱਲ ਨੂੰ ਅਸੀਂ ਨਿੰਦਦੇ ਨਹੀਂ) ਕਿ ਹਰ ਮਨੁੱਖੀ ਪਰਤਾਵੇ ਨੂੰ ਸਾਇੰਸ ਦੀਆਂ ਖ਼ੋਜਾਂ ਦੁਆਰਾ ਮੰਨਦੇ ਜਾਂ ਰਦਦੇ ਹਾਂ ! ਉਨੀਵੀਂ ਸਦੀ ਵਿਚ ਤਾਂ ਇਹ ਸੀ ਕਿ ਜਿਹੜੀ ਗੱਲ ਸਾਇੰਸ ਵਾਲਿਆਂ ਦੀ ਸਾਇੰਸ ਵਿਚ

1. ਜਿਵੇਂ ਜੇਮਜ਼ ਕਹਿੰਦਾ ਹੈ : "It would seem that in mystical ways, man may extend his vision to an even wider perceptual panorama than that usually open to the scientific mind."

ਮਲੂਮ ਨਹੀਂ ਸੀ ਤੇ ਉਨ੍ਹਾਂ ਦੀ ਕੈਮਿਸਟਰੀ ਜਾਂ ਮੈਕੈਨਿਕਸ ਉਸ ਨੂੰ ਨਹੀਂ ਜਾਣਦੀ ਸੀ, ਉਸ ਨੂੰ ਸਾਇੰਸ ਵਾਲੇ ਉਕਾ ਮੰਨਦੇ ਹੀ ਨਹੀਂ ਸਨ, ਪਰ ਹੁਣ ਤਾਂ ਇਹ ਗੱਲ ਮੁਕ ਗਈ ਹੈ। ਵੀਹਵੀਂ ਸਦੀ ਦੀਆਂ ਖੋਜਾਂ ਕਰਕੇ ਸਾਇੰਸ ਵਾਲੇ ਹੁਣ ਇਹ ਨਹੀਂ ਕਹਿੰਦੇ ਕਿ ਜੋ ਕੁਝ ਉਹ ਮੰਨਦੇ ਹਨ ਉਹੋ ਠੀਕ ਹੈ; ਹੁਣ ਇਤਨਾ ਜ਼ਰੂਰ ਹੈ ਕਿ ਜੋ ਕੁਝ ਉਹ ਮੰਨਦੇ ਹਨ, ਉਹ ਬਹੁਤੀ ਹੱਦ ਤੱਕ ਠੀਕ ਹੀ ਹੁੰਦਾ ਹੈ, ਜੋ ਕੁਝ ਸਾਇੰਸ ਦੀਆਂ ਅੱਜ ਕਲ੍ਹ ਖ਼ੋਜਾਂ ਹੋਈਆਂ ਹਨ ਉਨ੍ਹਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਨਿਰੰਕਾਰ ਬਾਰੇ ਜੋ ਕੁਝ ਉੱਨਤ ਧਰਮ ਵਾਲੇ ਲੋਕ ਕਹਿੰਦੇ ਹਨ, ਉਹ ਸਾਇੰਸ ਦੀਆਂ ਅੱਜ ਕਲ੍ਹ ਦੀਆਂ ਖੋਜਾਂ ਦੇ ਵਿਰੁੱਧ ਨਹੀਂ।

ਵਿਲੀਅਮ ਜੇਮਜ਼ ਧਾਰਮਿਕ ਅਨੁਭਵਾਂ ਬਾਰੇ ਆਪਣੀ ਪੁਸਤਕ[1] ਵਿਚ ਇਸ ਗੱਲ ਦੀ ਸ਼ਿਕਾਇਤ ਕਰਦਾ ਹੈ ਕਿ ਹਾਲਾਂ ਤੀਕ ਆਤਮਾ-ਪਰਮਾਤਮਾ ਦੇ ਮੇਲ ਦੇ ਵਿਸ਼ੇ ਦੀ ਲੋਕਾਂ ਨੂੰ ਚੰਗੀ ਸੋਝੀ ਨਹੀਂ ਤੇ ਫ਼ਿਲਾਸਫਰਾਂ ਤੇ ਸਾਇੰਸ ਜਾਣਨ ਵਾਲਿਆਂ ਦੋਹਾਂ ਨੇ ਇਸ ਵੱਲ ਧਿਆਨ ਨਹੀਂ ਕੀਤਾ। ਉਹ ਇਹ ਵੀ ਲਿਖਦਾ ਹੈ ਕਿ ਮਜ਼੍ਹਬ ਦੀ ਸਾਇੰਸ ਦੀਆਂ ਅਸਲੀ ਤੇ ਮੁੱਢਲੀਆਂ ਗੱਲਾਂ ਦਾ ਨਿਰਭਰ ਨਿਜ-ਪਰਤਾਵੇ ਤੇ ਹੀ ਹੈ। ਇਸ ਬਾਰੇ ਜਿਹੜਾ ਮਸਾਲਾ ਉਸ ਨੂੰ ਮਿਲਿਆ ਉਸ ਦੀ ਡੂੰਘੀ ਖੋਜ-ਭਾਲ ਕਰਕੇ ਉਹ ਉਸੇ ਨਤੀਜੇ ਤੇ ਅਪੜਿਆ ਹੈ ਜਿਸ ਤੇ ਸਿਆਣੇ ਧਾਰਮਿਕ ਚਾਅ ਵਾਲੇ ਆਦਮੀ ਪੁਜੇ ਹਨ।

"ਸਾਇੰਸ ਦੀਆਂ ਖੋਜਾਂ ਇਸ ਗੱਲ ਦੀ ਕੁਝ ਸਾਖੀ ਭਰਦੀਆਂ ਹਨ ਕਿ ਸਾਧਾਰਨ ਰੋਜ਼ਾਨਾ ਜੀਵਨ ਦੇ ਤਜਰਬੇ ਵਿਚ ਆਉਣ ਵਾਲੀਆਂ ਚੀਜ਼ਾਂ ਤੋਂ ਉਚੇਰੀ ਹੋਰ ਸੱਤਾ ਹੈ, ਅਤੇ ਜੇ ਅਸੀਂ ਉਸ ਦੀ ਝਲਕ ਵੇਖਣੀ ਹੋਵੇ ਤਾਂ ਆਵੱਸ਼ਕ ਹੈ ਕਿ ਸਾਡੇ ਪਾਸ ਉਹ ਅਨੁਭਵ-ਸ਼ਕਤੀ ਹੋਵੇ ਜੋ ਮਾਦੀ ਵਿਕਾਸ ਦੁਆਰਾ ਬਣੀਆਂ ਇੰਦ੍ਰੀਆਂ ਤੋਂ ਭਿੰਨ ਹੋਵੇ, ਐਸਾ ਅਨੁਭਵ, ਕਿਸੇ ਹੱਦ ਤੀਕ, ਹਰ ਕਿਸੇ ਪਾਸ ਹੈ, ਪਰ ਮਨੁੱਖ ਜਾਤੀ ਦੇ ਕਈ ਵਿਅਕਤੀਆਂ ਪਾਸ ਹੋਰਨਾਂ ਤੋਂ ਵਧੇਰਾ ਹੈ।"[2]

ਆਤਮ-ਗਿਆਨ ਦੀਆਂ ਖੋਜਾਂ ਦਾ ਸਿੱਟਾ ਪੂਰਨ ਨਿਸ਼ਚਾ ਦਿਵਾਣ ਵਾਲਾ ਤਾਂ ਨਹੀਂ ਪਰ ਇਹ ਗੱਲ ਵਿਚਾਰਨ ਵਾਲੀ ਹੈ ਕਿ ਰੂਹਾਂ ਨਾਲ ਗੱਲ ਬਾਤ ਕਰਨ ਦੇ ਜਿਹੜੇ ਪਰਤਾਵੇ ਜਾਂ ਤਜਰਬੇ ਹੋਏ ਹਨ ਉਨ੍ਹਾਂ ਤੋਂ ਵੀ ਉਕਤ ਸਿੱਟਾ ਨਿਕਲਦਾ ਹੈ। ਡਬਲਯੂ ਐਚ ਮਾਇਰਜ਼ ਜਿਸ ਨੇ ਆਤਮਿਕ ਗੱਲਾਂ ਦੀ ਵਿਚਾਰ ਬੜੀ ਮਿਹਨਤ, ਸੋਚ ਵਿਚਾਰ ਤੇ

1. Varieties of Religious Experience
2. ਸਰ ਅਲੀਵਰ ਲਾਜ ਨੇ ਇਕ ਲੈਕਚਰ ਵਿਚ ਕਿਹਾ ਸੀ : "The researches of Science justified the view that there lay a higher reality than anything in ordinary daily life; and if we could catch a glimpse of that kind of reality, we must have a kind of sense different from ordinary material senses (which had come down in the process of evolution) a perception we all, to some extent, have but which some members of the race had more than others".—*The Reality of the Unseen.*

ਖੋਜ ਕਰ ਕੇ ਕੀਤੀ ਹੈ, ਲਿਖਦਾ ਹੈ : 'ਸਿਧਾਂਤਿਕ ਤੌਰ ਤੇ ਆਤਮਾ ਦੀਆਂ ਇਨ੍ਹਾਂ ਉਡਾਰੀਆਂ ਦੀ ਅਹਿਮੀਅਤ ਸੱਚ ਮੁਚ ਬੜੀ ਹੈ। ਇਹ ਅਹਿਮੀਅਤ ਇੱਡੀ ਹੈ ਕਿ ਬਹੁਤ ਸਾਰੇ ਲੋਕ ਇਸ ਸਿਧਾਤ ਨੂੰ ਮੰਨਣੋ ਜ਼ਰਾ ਵੀ ਹੀਲ ਹੁਜਤ ਨਾ ਕਰਨਗੇ ਜਿਹੜਾ ਸਾਨੂੰ ਸਿੱਧਾ ਰਹੱਸਵਾਦ ਦੇ ਅੰਦਰ ਵਾਰ ਲੈ ਜਾਂਦਾ ਹੈ, ਤੇ ਮਾਨੋ ਕਹਿੰਦਾ ਹੈ ਕਿ ਨਿਰੰਕਾਰ ਆਪ ਚੁੱਕ ਕੇ ਸਾਨੂੰ ਉਸ ਪਵਿੱਤਰ ਅਸਥਾਨ ਦੇ ਅੰਦਰ ਪ੍ਰਵੇਸ਼ ਕਰਾਂਦਾ ਹੈ।"[1]

ਕਈ ਲੋਕ ਕਹਿੰਦੇ ਹਨ ਕਿ ਆਤਮਾ ਦਾ ਪਰਮਾਤਮਾ ਨਾਲ ਮੇਲ ਮਿਲਾਪ ਦਾ ਪਰਤਾਵਾ ਕਰਨ ਵਾਲਿਆਂ ਦੀ ਆਪ-ਮੰਨੀ ਗੱਲ ਹੈ ਪਰ ਇਹ ਗੱਲ ਉਹ ਤਾਂ ਹੀ ਕਹਿਣ ਦੇ ਹੱਕਦਾਰ ਹੋ ਸਕਦੇ ਹਨ ਜਦ ਉਨ੍ਹਾਂ ਨੂੰ ਵੀ ਇਹ ਪਰਤਾਵਾ ਹੋਵੇ। ਇਹ ਪਰਤਾਵਾ ਮਾਨਸਿਕ ਰੁਚੀ ਜਾਂ ਸੁਭਾਉ ਤੋਂ ਅੱਡਰਾ ਹੈ ਤੇ ਆਪਣੀ ਮਰਜ਼ੀ ਨਾਲ ਕੋਈ ਇਸ ਨੂੰ ਪੈਦਾ ਨਹੀ ਕਰ ਸਕਦਾ। ਇਹ ਮਨ ਦੀ ਅਵਸਥਾ ਨਹੀਂ, ਨਾ ਮਨ ਦੇ ਵੱਸ ਦੀ ਗੱਲ ਹੈ, ਇਹ ਤਾਂ ਪਰਤਾਵਾ ਹੈ, ਹਡ-ਬੀਤੀ ਗੱਲ ਹੈ, ਫਰਜ਼ੀ ਜਾਂ ਖਿਆਲੀ ਗੱਲ ਨਹੀਂ। ਸੱਚ ਮੁਚ ਦੀ ਗੱਲ ਹੈ, ਪਰਮ ਅਸਲੇ ਸਤਿ ਨਾਲ ਨਿਜ ਮੇਲ ਦੀ ਵਿਥਿਆ ਹੈ।

ਨਾਲ ਹੀ ਧਾਰਮਿਕ ਵਿਸ਼ਿਆਂ ਦੇ ਪੜ੍ਹਨ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਬਹੁਤ ਵੇਰ ਧਾਰਮਿਕ ਚਾਅ ਵਾਲਿਆਂ ਨੂੰ ਇਹ ਪਰਤਾਵਾ ਨਹੀਂ ਹੁੰਦਾ, ਹਾਲਾਂ ਕਿ ਉਹ ਇਸ ਲਈ ਬਹੁਤ ਤਰਸਦੇ ਹਨ। ਈਰਾਨ ਦੇ ਸੂਫੀ, ਆਤਮਾ ਦੀ ਇਸ ਦਸ਼ਾ ਨੂੰ 'ਕਬਜ਼' ਕਹਿੰਦੇ ਹਨ। ਪੱਛਮ ਦੇ ਭਗਤ ਇਸ ਨੂੰ 'ਖੁਸ਼ਕੀ' ਕਹਿੰਦੇ ਹਨ। ਪੂਰਬ ਦੀਆਂ ਧਾਰਮਿਕ ਕਵਿਤਾਵਾਂ ਸ਼ੌਕ ਤੇ ਗਿਲਿਆਂ ਨਾਲ ਭਰੀਆਂ ਪਈਆਂ ਹਨ ਕਿ ਪਿਆਰੇ ਦੇ ਦੀਦਾਰ ਨਸੀਬ ਨਹੀਂ ਹੁੰਦੇ। ਪੱਛਮ ਵਿਚ ਇਹ ਗੱਲ ਉਘੀ ਹੈ ਕਿ ਕਿਵੇਂ ਸਵੀਡਨਬੋਰਗ ਨੂੰ ਵੀਹ ਵਰ੍ਹੇ ਇਹ ਪਰਤਾਵਾ ਹੁੰਦਾ ਰਿਹਾ ਤੇ ਫੇਰ ਮਗਰੋਂ ਉਹ ਇਸ ਪਰਤਾਵੇ ਤੋਂ ਵਾਂਜਿਆਂ ਰਿਹਾ ਹੈ।

ਕਿਸੇ ਮਨੁੱਖ ਨੂੰ ਉਸ ਪਰਤਾਵੇ ਦਾ ਨਿਸ਼ਚਾ ਦਿਵਾਣਾ ਜਿਹੜਾ ਉਸ ਨੂੰ ਆਪ ਨਹੀਂ ਹੋਇਆ, ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ। ਤੁਸੀ ਡੋਰੇ ਨੂੰ ਕਿਵੇਂ ਨਿਸ਼ਚਾ ਦਿਵਾ ਸਕਦੇ ਹੋ ਕਿ ਆਵਾਜ਼ ਦੀਆਂ ਲਹਿਰਾਂ ਹੁੰਦੀਆ ਹਨ, ਤੇ ਅੰਨ੍ਹਾਂ ਕਿਵੇਂ ਮੰਨ ਸਕਦਾ ਹੈ ਕਿ ਰੋਸ਼ਨੀ ਦੀਆਂ ਲਹਿਰਾਂ ਹੁੰਦੀਆਂ ਹਨ। ਪਰ ਜਿਵੇਂ ਟਾਮਸ ਬਰਾਊਨ ਕਹਿੰਦਾ ਹੈ ਕਿ ਸਾਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਿਸ ਆਦਮੀ ਨੇ ਆਪਣੀਆਂ ਅੱਖਾਂ ਨਾਲ ਇਹ ਨਹੀਂ ਵੇਖਿਆ ਕਿ ਮਿਕਨਾਤੀਸੀ ਸੂਈ ਆਪਣੇ ਆਪ ਉੱਤਰ ਵਲ ਮੁੜ ਜਾਂਦੀ ਹੈ, ਉਸ ਨੂੰ ਭਾਵੇਂ ਕਿਵੇਂ ਜ਼ਬਾਨੀ ਨਿਸ਼ਚਾ ਦਿਵਾਉ ਦਲੀਲਾਂ ਦਿਉ, ਉਸ ਨੂੰ ਨਿਸ਼ਚਾ ਨਹੀਂ ਹੁੰਦਾ, ਪਰ ਅੱਖਾਂ

1. The theoretical importance of these spiritual excursions is, of course, very great. It is indeed so great that most men will not hesitate to accept a thesis which carries us straight into the inmost sanctuary of mysticism which preaches a precursory entrance into the holy places as by divine transportation"—*The Human Personality*.

ਸਾਮ੍ਹਣੇ ਇਕ ਵੇਰ ਤਜਰਬਾ ਕਰੋ ਤਾਂ ਸਹਿਜੇ ਹੀ ਮੰਨ ਜਾਂਦਾ ਹੈ, ਤੇ ਇਸ ਗੱਲ ਦੀ ਸੋਝੀ ਪੈ ਜਾਂਦੀ ਹੈ। ਉਸ ਆਦਮੀ ਦਾ ਜਿਸ ਨੂੰ ਆਤਮਿਕ ਪਰਤਾਵਾ ਨਹੀਂ ਹੋਇਆ, ਧਾਰਮਿਕ ਸਚਿਆਈਆਂ ਬਾਰੇ ਹੈਰਾਨੀ ਹੋਣੀ ਜਾਂ ਮੰਨਣਾ ਇਵੇਂ ਹੀ ਹੈ ਜਿਵੇਂ ਉਸ ਜਾਂਗਲੀ ਦੀ ਗੱਲ ਜਿਸ ਨੂੰ ਪਹਿਲੀ ਵੇਰ ਲਿਖਤ ਦੀ ਵਰਤੋਂ ਦਾ ਪਰਤਾਵਾ ਹੋਇਆ, ਜਦ ਇਕ ਪਾਦਰੀ ਨੇ ਇਕ ਸੁਨੇਹਾ ਇੱਟ ਤੇ ਲਿਖ ਕੇ ਜਾਂਗਲੀ ਦੇ ਹੱਥੀਂ ਆਪਣੀ ਇਸਤ੍ਰੀ ਨੂੰ ਘਲਿਆ ਕਿ ਮੈਨੂੰ ਖਾਣਾ ਘਲੋ, ਤੇ ਇਸਤ੍ਰੀ ਨੇ ਝਟ ਪਟ ਖਾਣਾ ਉਸ ਦੇ ਹਵਾਲੇ ਕੀਤਾ ਤੇ ਜਾਂਗਲੀ ਹੈਰਾਨ ਰਹਿ ਗਿਆ। ਸਾਡੀ ਹੈਰਾਨੀ ਵੀ ਇਹੋ ਜਿਹੀ ਸੀ ਜਦੋਂ ਪਹਿਲੇ ਪਹਿਲ ਅਸੀਂ ਗਰਾਮੋਫੋਨ ਤੇ ਰੇਡੀਉ ਵੇਖੇ ਸਨ।

ਅਨੁਭਵੀ ਗਿਆਨ ਮੰਤਕੀ ਦਲੀਲਾਂ ਤੋਂ ਨਤੀਜਾ ਕਢਣ ਵਾਲੇ ਗਿਆਨ ਤੋਂ ਵੱਖਰਾ ਹੈ। ਦਿੱਬ ਦ੍ਰਿਸ਼ਟੀ ਦੇ ਅਰਥ ਕੇਵਲ ਬੁੱਧੀ, ਅਹਿਸਾਸ ਜਾਂ ਇਰਾਦਾ ਨਹੀਂ, ਇਹ ਇਨ੍ਹਾਂ ਤਿੰਨਾਂ ਦਾ ਮੇਲ ਹੈ, ਤੇ ਮਿਲਵੀਂ ਹਾਲਤ ਵਿਚ ਇਹ ਇਨ੍ਹਾਂ ਤਿੰਨਾਂ ਤੋਂ ਉੱਪਰ ਹੈ, ਮਾਨੋ ਮਨ ਤੇ ਜਜ਼ਬਿਆਂ ਦਾ ਮਿਲਵਾ ਵਿਸਥਾਰ ਹੈ, ਜਿਸ ਵਿਚ ਸੋਚਾਂ ਉਤਨਾ ਹੀ ਕੰਮ ਕਰਦੀਆਂ ਹਨ ਜਿਤਨਾ ਜਜ਼ਬੇ। ਅਨੁਭਵ ਦਾ ਬੁੱਧੀ ਨਾਲ ਉਹੋ ਸੰਬੰਧ ਹੈ ਜਿਹੜਾ ਪ੍ਰਤੱਖ ਦੇਖਣ ਦੀ ਸ਼ਕਤੀ ਨੂੰ ਛੁਹ ਦੀ ਸ਼ਕਤੀ ਨਾਲ ਹੈ। ਇਹ ਠੀਕ ਹੈ ਕਿ ਹਾਲਾਂ ਤੀਕ ਆਤਮਿਕ ਪਰਤਾਵੇ ਬਾਰੇ ਡੂੰਘੀ ਵਿਚਾਰ ਜਾਂ ਵਿਸ਼ਲੇਸ਼ਣ ਨਹੀਂ ਹੋ ਸਕੇ, ਪਰ ਇਹ ਪਰਤਾਵਾ ਬੇਦਲੀਲ ਨਹੀਂ ਤੇ ਨਾ ਦਲੀਲ ਜਾਂ ਬੁੱਧੀ ਦੇ ਵਿਰੁੱਧ ਹੈ। ਇਹ ਅਕਲ ਤੋਂ ਇੱਡਾ ਹੀ ਉੱਪਰ ਤੇ ਵੱਖਰਾ ਹੈ ਜਿਵੇਂ ਕੋਈ ਠੋਸ ਚੀਜ਼ ਸਾਦੀ ਸਤਹ ਤੋਂ ਵੱਖਰੀ ਹੁੰਦੀ ਹੈ। ਦਲੀਲਬਾਜ਼ੀ ਸਾਡਿਆਂ ਜਜ਼ਬਿਆਂ ਤੇ ਅਹਿਸਾਸਾਂ ਨੂੰ ਨਿਰਜਿੰਦ ਹੱਡੀਆਂ ਬਣਾ ਕੇ ਰੱਖ ਦਿੰਦੀ ਹੈ। ਸਾਡਿਆਂ ਜਜ਼ਬਿਆਂ ਵਿਚ ਜਿੰਦ ਜਾਨ, ਤਾਕਤ ਤੇ ਖੁਲ੍ਹ ਹੁੰਦੀ ਹੈ। ਅਕਲੀ ਦਲੀਲਾਂ ਇਨਾਂ ਨੂੰ ਲੱਕੜ ਵਾਂਗ ਕੁਰਖ਼ਤ ਤੇ ਸਖ਼ਤ ਕਰਦੀਆਂ ਤੇ ਉਨ੍ਹਾਂ ਦਾ ਮਾਨੋ ਵੇਸ, ਰੰਗ, ਰੂਪ ਵਟਾ ਦਿੰਦੀਆਂ ਹਨ। ਜਜ਼ਬੇ ਤਾਂ ਜਿੰਦ ਜਾਨ ਵਾਲੇ ਹਰਕਤ ਕਰਨ ਵਾਲੇ ਹੋਏ ਤੇ ਅਕਲੀ ਦਲੀਲਾਂ ਵਸਤੂਆਂ ਦੀ ਅਚਲ ਦਸ਼ਾ ਤੱਕ ਹੀ ਮਹਿਦੂਦ ਹੁੰਦੀਆਂ ਹਨ।

ਹੋਰ ਸ਼ਕਤੀਆਂ ਤੋਂ ਛੁੱਟ ਸਾਡੇ ਵਿਚ ਦੋ ਅੱਡਰੀਆਂ ਸ਼ਕਤੀਆਂ ਹਨ, ਇਕ ਗਣਿਤ-ਵਿਦਿਆ ਦੀਆਂ ਸਚਿਆਈਆਂ ਨੂੰ ਸਮਝਣ ਦੀ ਸ਼ਕਤੀ ਤੇ ਦੂਜੀ ਕੋਮਲ ਹੁਨਰ ਦੀਆਂ ਸਚਿਆ-ਈਆਂ ਨੂੰ ਸਮਝਣ ਵਾਲੀ ਸ਼ਕਤੀ। ਪਰ ਨਾਂ ਤਾਂ ਕੋਮਲ ਹੁਨਰ ਗਣਿਤ-ਵਿਦਿਆ ਦੇ ਵਿਰੁੱਧ ਹੈ, ਤੇ ਨਾ ਗਣਿਤ-ਵਿਦਿਆ ਕੋਮਲ ਹੁਨਰ ਦੇ ਉਲਟ ਹੈ। ਪਾਲਸਨ ਦੇ ਕਥਨ ਅਨੁਸਾਰ "ਵਿਦਿਆ ਇਕ ਸੰਬੰਧ ਦਾ ਨਾਮ ਹੈ, ਤੇ ਪਰਮ ਸਤਿ ਨੂੰ ਨਹੀਂ ਪੁਜਦੀ, ਸਾਡੇ ਅੰਤ੍ਰੀਵ ਜੀਵਨ ਨੂੰ ਜ਼ਾਹਰ ਕਰਨ ਲਈ ਕਿਸੇ ਹੋਰ ਚੀਜ਼ ਦੀ ਲੋੜ ਹੈ, ਅਰਥਾਤ ਸਾਡੇ ਜਜ਼ਬਾਤੀ ਜੀਵਨ ਦਾ ਪਰਮ ਸਤਿ ਨਾਲ ਸੰਬੰਧ ਜੋੜਨਾ ਹੈ।"[1]

ਨਿਰੰਕਾਰ ਵਿਚ ਸਿੱਖੀ ਵਿਸ਼ਵਾਸ ਅਨੁਭਵੀ ਵਿਸ਼ਵਾਸ ਹੈ। ਅਸੀਂ ਇਸ ਨੂੰ ਅਕਲ

1. "Knowledge is something relative and does not go to the bottom of things. We need something else to express another side of our inner life, the relation of emotional life to reality."

ਦਾ ਕਰਮ ਕਹਿ ਸਕਦੇ ਹਾਂ, ਪਰ ਉਹ ਤਾਂ ਹੀ ਜੇ ਕਦੀ ਇਹ ਮੰਨੀਏ ਕਿ ਖੁਲ੍ਹੇ ਅਰਥਾਂ ਵਿਚ ਅਨੁਭਵ ਮਨ ਦੀ ਸ਼ਕਤੀ ਹੈ, ਇਹ ਅਨੁਭਵੀ ਸ਼ਕਤੀ ਮਨ ਤੇ ਉਨ੍ਹਾਂ ਗੁਣਾਂ ਕਰਮਾਂ ਤੋਂ ਪਰੇ, ਉੱਪਰ ਤੇ ਬਾਹਲੀ ਹੱਦ ਤਕ ਵੱਖਰੀ ਹੈ ਜਿਨ੍ਹਾਂ ਦਾ ਸੰਬੰਧ ਮੰਤਕ ਜਾਂ ਗਣਿਤ-ਵਿਦਿਆ ਨਾਲ ਹੈ। ਇਹ ਦਸਵਾਂ ਦੁਆਰ ਜਾਂ ਦਿੱਬ ਦ੍ਰਿਸ਼ਟੀ ਹੈ ਜਿਹੜੀ ਨਵੇਂ ਇੰਦ੍ਰੇ ਦੁਆਰਾ ਕੰਮ ਕਰਦੀ ਹੈ।

ਫਲਿੰਟ ਦਾ ਕਥਨ ਹੈ :

"ਕੇਵਲ ਅਕਲ ਦੀਆਂ ਖੋਜਾਂ ਤੇ ਵੱਡੀਆਂ ਤੋਂ ਵੱਡੀਆਂ ਜਿੱਤਾਂ ਦੀ ਪੂਰਣਤਾ ਲਈ ਉਨ੍ਹਾਂ ਦਾ ਸੰਬੰਧ ਉਨ੍ਹਾਂ ਸਚਿਆਈਆਂ ਨਾਲ ਜੋੜਿਆ ਲੋੜੀਏ ਜਿਹੜੀਆਂ ਖ਼ਾਸ ਅਨੁਭਵ ਦੁਆਰਾ ਹੀ ਸਾਨੂੰ ਪ੍ਰਾਪਤ ਹੁੰਦੀਆਂ ਹਨ।"[1]

ਟਾਮਸ ਐਕਵੀਨਾਸ ਨੇ ਵੀ ਉਸ ਤੋਂ ਬਹੁਤ ਪਹਿਲੇ ਇਹੋ ਕਿਹਾ ਸੀ :

"ਪਰਮ ਆਨੰਦ ਗਿਆਨ ਵਿੱਚ ਹੈ, ਉਹ ਪ੍ਰਤੱਖ ਗਿਆਨ ਨਹੀਂ ਜਿਹੜਾ ਸਾਨੂੰ ਮਨੁੱਖਾਂ ਦਾ ਹੁੰਦਾ ਹੈ, ਨਾ ਹੀ ਗੱਲਾਂ ਨੂੰ ਸਾਬਤ ਕਰਨ ਦਾ ਗਿਆਨ, ਨਾ ਕਿਸੇ ਦੂਸਰੇ ਦੇ ਕਥਨ ਨੂੰ ਮੰਨਣ ਦਾ ਗਿਆਨ, ਨਾ ਵਿਚਾਰਵਾਨਾਂ ਵਾਲਾ ਗਿਆਨ, ਬਲਕਿ ਉਹ ਗਿਆਨ ਜਿਹੜਾ ਇਨ੍ਹਾਂ ਸਾਰਿਆਂ ਤੋਂ ਉੱਪਰ ਹੈ। ਇਸ ਮੰਤਵ ਨੂੰ ਪੁੱਜਣ ਲਈ ਸਾਧਾਰਨ ਇੰਦ੍ਰਿਆਂ ਤੋਂ ਉੱਪਰ ਉਠਣਾ ਲੋੜੀਦਾ ਹੈ।"[2]

ਭਾਈ ਗੁਰਦਾਸ ਜੀ ਦਾ ਕਥਨ ਹੈ :

ਚਰਮ ਦ੍ਰਿਸ਼ਟ ਮੂੰਦ ਪੇਖੈ ਦਿਬ ਦਿਸ਼ਟ ਕੈ
ਜਗਮਗ ਜੋਤ ਉਨਮਨੀ ਸੁਧ ਪਾਵਈ।
ਸੁਰਤ ਸੰਕੋਚਤ ਹੀ ਬਜ੍ਰ ਕਪਾਟ ਖੋਲ
ਨਾਦ ਬਾਦ ਪਰੈ ਅਨਹਤ ਲਿਵ ਲਾਵਈ।

(ਭਾ. ਗੁਰਦਾਸ, ਕਬਿੱਤ ਸਵਈਏ)

ਨਿਰੰਕਾਰ ਬਾਰੇ ਸਿੱਖ ਗੁਰੂ ਸਾਹਿਬਾਨ ਦਾ ਗਿਆਨ ਦਿੱਬ ਦ੍ਰਿਸ਼ਟੀ ਵਾਲਾ ਸੀ, ਅਰਥਾਤ ਸੋਝੀ ਵਾਲਾ ਨਿੱਜ ਪਰਤਾਵਾ, ਜਿਹੜਾ ਅਕਲ ਦੀ ਕਸੌਟੀ ਤੇ ਪੂਰਾ ਉਤਰਦਾ ਸੀ। ਇਹ ਪਰਤਾਵਾ ਕੇਵਲ ਦਲੀਲਾਂ ਦੇ ਆਧਾਰ ਤੇ ਨਹੀਂ ਸੀ। ਗੁਰੂ ਸਾਹਿਬਾਨ ਨੇ ਅੰਤਰ-ਆਤਮੇ ਨਿਰੰਕਾਰ ਦੀ ਹਜ਼ੂਰੀ ਨੂੰ ਅਨੁਭਵ ਕੀਤਾ, ਇਹ ਕੇਵਲ ਖਿਆਲ ਜਾਂ ਅਨੁਮਾਨ ਨਹੀਂ ਸੀ। ਪਰੰਤੂ ਉਨ੍ਹਾਂ ਸਚਿਆਈਆਂ ਵਾਂਗ ਇਕ ਸਤਿ ਦੀ ਸੋਝੀ ਸੀ ਜਿਨ੍ਹਾਂ

---

1. "The deepest discoveries and the highest achievements of the unaided intellect need to be supplemented by truths which can only come to us through special revelation."

2. "The highest blessedness consists in knowledge, not indeed in the immediate knowledge of all men, nor in demonstrative knowledge, nor in belief founded in authority, nor in speculative knowledge, but in that which goes beyond them all."

ਦਾ ਉਨ੍ਹਾਂ ਨੂੰ ਗਿਆਨ ਹੋਇਆ।

ਜਿਵੇਂ ਕਿ ਅਸੀਂ ਪਿਛਲੇ ਕਾਂਡ ਵਿਚ ਦੱਸਿਆ ਹੈ, ਨਿਰੰਕਾਰ ਅਲਖ ਹੈ, ਪਰ ਕੇਵਲ ਇਨ੍ਹਾਂ ਅਰਥਾਂ ਵਿਚ ਕਿ ਉਸ ਦੇ ਗੁਣ ਅਨੰਤ ਹਨ, ਇਸ ਲਈ ਸਾਨੂੰ ਉਸ ਦੇ ਸਮੂਹ ਗੁਣਾਂ ਦੀ ਸੋਝੀ ਨਹੀਂ ਹੋ ਸਕਦੀ। ਪਰ ਨਿਰਸੰਦੇਹ ਸਾਨੂੰ ਉਸ ਦੀ ਸੋਝੀ ਉਵੇਂ ਹੀ ਹੋ ਸਕਦੀ ਹੈ ਤੇ ਉਸ ਦਾ ਅਹਿਸਾਸ ਹੋ ਸਕਦਾ ਹੈ ਜਿਵੇਂ ਜੀਵਨ ਤੇ ਪ੍ਰੇਮ ਦੀ ਸੋਝੀ ਤੇ ਅਹਿਸਾਸ ਹੁੰਦਾ ਹੈ। ਅਸੀਂ ਭਾਵੇਂ ਅਨੰਤਤਾ ਨਾ ਸਮਝ ਸਕੀਏ ਪਰ ਉਨ੍ਹਾਂ ਗੱਲਾਂ ਨੂੰ ਤਾਂ ਅਸੀਂ ਸਮਝਦੇ ਹਾਂ ਜਿਨ੍ਹਾਂ ਦਾ ਸੰਬੰਧ ਸਾਡੇ ਜੀਵਨ ਨਾਲ ਹੈ। ਉਨ੍ਹਾਂ ਦੀ ਸਾਨੂੰ ਸੋਝੀ ਪੈ ਸਕਦੀ ਹੈ, ਭਾਵੇਂ ਪੂਰਨ ਗਿਆਨ ਨਾ ਹੀ ਹੋਵੇ। ਜਦ ਨਿਰੰਕਾਰ ਨੂੰ ਪਾ ਲਈਏ ਤਾਂ ਉਸ ਦੇ ਗੁਣਾਂ ਦੇ ਸਮਝਣ ਦੀਆਂ ਗੁੰਝਲਾਂ ਹਟ ਜਾਂਦੀਆਂ ਹਨ। ਈਸ਼ਵਰੀ ਗਿਆਨ ਨੂੰ ਅਕਲੀ ਦਲੀਲਾਂ ਦੁਆਰਾ ਸਿੱਧ ਕਰਨ ਦਾ ਜਤਨ ਕਰਨਾ ਕੁਝ ਬਾਹਲਾ ਫਲਦਾਇਕ ਨਹੀਂ ਹੋ ਸਕਦਾ ਕਿਉਂਕਿ ਇਹ ਜਤਨ ਕੁਝ ਬੇਥਵੇ, ਤੇ ਕੁਥਾਵੇਂ ਹਨ। ਇਹ ਜ਼ਤਨ ਬਾਹਲੀ ਜਾਂ ਥੋੜ੍ਹੀ ਹੱਦ ਤੱਕ ਸਾਬਤ ਕਰਨ ਦੇ ਜਤਨ ਹਨ, ਅਨੁਭਵੀ ਨਹੀਂ। ਪਰ ਜਦ ਅਨੁਭਵੀ ਸ਼ਕਤੀ ਜਾਗੇ ਤੇ ਦਸਵਾਂ ਦੁਆਰ ਖੁਲ੍ਹੇ ਤਾਂ ਫੇਰ ਸਤਿ ਪ੍ਰਤੱਖ ਨਜ਼ਰੀ ਆਉਂਦਾ ਹੈ। ਉਸ ਦਸ਼ਾ ਵਿਚ :

ਜਾਗਤ ਜੋਤ ਜਪੈ ਨਿਸਬਾਸਰ ਏਕ ਬਿਨਾ ਮਨ ਨੈਕੁ ਨ ਆਨੈ

(ਸਵੱਯੇ ਦਸਮੇਸ਼ ਜੀ)

ਮਨ ਵਿਚ ਜੋਤੀ ਲਟ ਲਟ ਜਗਦੀ ਹੈ ?

ਗੁਰੂ ਉਪਦੇਸ਼ ਅਵੇਸ਼ ਕਰ ਕੀੜੀ ਭਰਿੰਗ ਵਾਂਗ ਵਿਡਾਣੈ

(ਭਾ. ਗੁਰਦਾਸ, ਵਾਰਾਂ)

ਕੀੜੀ ਮਾਨੋ ਤਿਤਰੀ ਬਣ ਕੇ ਆਕਾਸ਼ ਵਿਚ ਉਡਣ ਲਗਦੀ ਹੈ :

ਭਾਂਜਨ ਕੈ ਜੈਸੇ ਕੋਊ ਦੀਪਕ ਦੁਰਾਵ ਰਾਖੈ,
ਮੰਦਰ ਮੈਂ ਅਛਤ ਹੀ ਦੂਸਰੋ ਨਾ ਜਾਨਈ,
ਜੋ ਮੈਂ ਰਖਵੱਯਾ ਪੁਨ ਪ੍ਰਗਟ ਪ੍ਰਗਾਸ ਕਰੈ
ਹਰੈ ਤਮ ਤਿਮਰ ਉਦੋਤ ਦੋਤਿ ਠਾਨਈ,
ਸਕਲ ਸਮਗਰੀ ਗ੍ਰਿਹਿ ਪੇਖੀਐ ਪ੍ਰਤਛ ਰੂਪ
ਦੀਪਕ ਦਿਪੱਯਾ ਤਤਖਿਨ ਪਹਿਚਾਨਈ।

(ਭਾ. ਗੁਰਦਾਸ ਵਾਰਾਂ)

ਜੋ ਕੋਈ ਦੀਵੇ ਨੂੰ ਲੁਕਾ ਕੇ ਰੱਖ ਦੇਵੇ, ਤਾਂ ਭਾਵੇਂ ਦੀਵਾ ਉਥੇ ਹੀ ਹੈ ਫੇਰ ਵੀ ਕੁਝ ਦਿਸਦਾ ਨਹੀਂ, ਪਰ ਜਦ ਦੀਵੇ ਨੂੰ ਲੁਕਾਣ ਵਾਲਾ ਪਰਦਾ ਹਟਾ ਲਏ ਤਾਂ ਡੂੰਘਾ ਹਨੇਰਾ ਹਟ ਜਾਂਦਾ ਹੈ ਤੇ ਸਭ ਚੀਜ਼ਾਂ ਦਿਸਣ ਲਗ ਪੈਂਦੀਆਂ ਹਨ, ਤੇ ਜਿਸ ਨੇ ਦੀਵਾ ਜਗਾਇਆ ਹੈ, ਉਹ ਤਾਂ ਹਰ ਚੀਜ਼ ਵੇਖਦਾ ਹੈ।

ਫ਼ਿਲਾਸਫ਼ਰ ਤਾਂ ਪਰਮ ਸਤਿ ਜਾਂ ਰੱਬ ਨੂੰ ਕੇਵਲ ਇਕ ਜ਼ਿਹਨੀ ਖ਼ਿਆਲ ਜਾਣਦੇ ਹਨ, ਭਗਤਾਂ ਲਈ ਇਹ ਖਿਆਲ ਨਹੀਂ, ਸਤਿ ਹੈ, ਪ੍ਰਤੱਖ-ਸਰੂਪ ਹੈ, ਸੱਚੀ ਹਸਤੀ ਹੈ, ਜਿਹੜੀ ਦਿਲ ਨੂੰ ਗਰਮਾਂਦੀ ਤੇ ਉੱਚਾ ਕਰਦੀ ਹੈ। ਫ਼ਿਲਾਸਫ਼ਰ ਦੀ ਅੰਦਰਲੀ ਅੱਖ

ਹੈ ਨਹੀਂ, ਤੇ ਉਹ ਹਨੇਰੇ ਵਿਚ ਭੰਬਲ-ਭੂਸੇ ਖਾਂਦਾ ਹੈ, ਭਗਤ ਪਰਮ ਤੱਤ ਨੂੰ ਇਉਂ ਵੇਖਦਾ ਹੈ ਜਿਵੇਂ ਕੋਈ ਪਹੁ ਫੁੱਟਣ ਵੇਲੇ ਚੜ੍ਹਦੇ ਸੂਰਜ ਨੂੰ ਵੇਖਦਾ ਤੇ ਉਸ ਦੇ ਚਾਨਣ ਤੇ ਜਿੰਦ ਦੇ ਅਸਰ ਨਾਲ ਨੂਰੋ ਨੂਰ ਹੁੰਦਾ ਹੈ ।[1]

ਵਰਡਜ਼ਵਰਥ, ਇਕ ਅੰਗਰੇਜ਼ ਕਵੀ ਨੇ ਅਨੁਭਵ ਦੀ ਅਵਸਥਾ ਦਾ ਇਉਂ ਕਥਨ ਕੀਤਾ ਹੈ :

ਉਹ ਆਨੰਦ ਦੀ ਅਵਸਥਾ
ਜਿਸ ਵਿਚ ਇਸ ਜੀਵਨ ਦੀ ਗੁੰਝਲਾਂ ਤੇ ਅਲਖ ਜਗਤ ਦਾ
ਥਕਾਣ, ਅਕਾਣ ਵਾਲਾ ਭਾਰ ਹੌਲਾ ਫੁੱਲ ਹੋ ਜਾਂਦਾ ਹੈ,
ਉਹ ਸ਼ਾਂਤ ਤੇ ਆਨੰਦ ਦੀ ਅਵਸਥਾ
ਜਿਸ ਵਿਚ ਅਸੀਂ ਆਨੰਦ ਵਿਚ ਰੱਤੇ ਹੋਏ ਅਗੇ ਅਗੇ ਵਧਦੇ,
ਉਤੇ ਚੜ੍ਹਦੇ ਜਾਂਦੇ ਹਾਂ,
ਇਥੋਂ ਤੀਕ ਕਿ ਸਾਡੇ ਸਾਹ ਦੀ ਤੇ ਖੂਨ ਦੀ ਹਰਕਤ ਵੀ ਖੜੋ ਜਾਂਦੀ ਹੈ,
ਸਰੀਰ ਸੁਪਨ ਅਵਸਥਾ ਵਿਚ ਹੁੰਦਾ ਹੈ, ਤੇ ਕੇਵਲ ਆਤਮਾ ਹੀ ਜਾਗਦੀ ਹੁੰਦੀ ਹੈ,
ਤੇ ਸਾਡੀ ਦਿੱਬਦ੍ਰਿਸ਼ਟੀ, ਸ਼ਾਂਤ ਤੇ ਆਨੰਦ ਵਿਚ ਮਗਨ
ਤੇ ਇਕ-ਸੁਰ ਹੋਈ ਹੁੰਦੀ ਹੈ,
ਅਤੇ ਅਸੀਂ ਜੀਵਨ ਦਾ ਪਰਮ ਤੱਤ ਵੇਖਦੇ ਹਾਂ ।

"That blessed mood
In which the burthen of the mystery,
In which the heavy and weary weight
of all this unintelligible world
Is lightened—that serene and blessed mood
In which the affections gently lead us on
Until the breath of this corporal frame
And even the motion of our human blood
Almost suspended, we are laid asleep
In body and become a living soul !
While with an eye made quiet by the powers
Of harmony and the deep Power of Joy,
We see into the life of thing."

---

1. ਅਸੀਂ ਇਥੇ ਕੇਵਲ ਆਤਮਿਕ ਗਿਆਨ ਜਾਂ ਆਤਮ ਪ੍ਰਕਾਸ਼ ਦੀ ਅਸਲੀਅਤ ਦੀ ਚਰਚਾ ਕੀਤੀ ਹੈ। ਇਸ ਬਾਰੇ ਕਿ ਆਤਮ-ਗਿਆਨ ਦਾ ਗਿਆਨ ਕੀ ਹੁੰਦਾ ਹੈ, ਅੱਗੇ ਚੱਲ ਕੇ ਜ਼ਿਕਰ ਕਰਾਂਗੇ ।

ਅਧਿਆਇ 6

# ਸਰਬ-ਵਿਆਪਕ

ਅਕਾਲ ਪੁਰਖ ਅਲਖ ਹੈ, ਪਰ ਵੇਖਣ ਵਾਲੇ ਉਸ ਨੂੰ ਉਸ ਦੀ ਸ੍ਰਿਸ਼ਟੀ ਦੁਆਰਾ ਵੇਖ ਸਕਦੇ ਹਨ :

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ।
ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ।

(ਵਾਰ ਰਾਮਕਲੀ, ਮ. ੫)

ਉਨ੍ਹਾਂ ਵੇਖਣ ਵਾਲਿਆਂ ਦੇ ਹਿਰਦੇ ਹਰੀ ਦੇ ਨਾਲ ਵਿੰਨ੍ਹੇ ਹੋਏ ਹਨ, ਬਾਹਰ ਵੀ ਉਨ੍ਹਾਂ ਨੂੰ ਅਕਾਲ ਪੁਰਖ ਨਜ਼ਰ ਆਉਂਦਾ ਹੈ, ਹਰ ਥਾਂ ਉਹ ਰਵ ਰਹਿਆ ਹੈ, ਵਣਾਂ ਵਿਚ, ਘਾਹ ਦੇ ਤੀਲਿਆਂ ਵਿਚ, ਤਿੰਨਾਂ ਲੋਕਾਂ ਵਿਚ ਤੇ ਰੋਮ ਰੋਮ ਵਿਚ ਉਹੋ ਵੱਸ ਰਹਿਆ ਹੈ :

ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ,
ਜਾ ਕੈ ਸੂਤਿ ਪਰੋਇਆ ਸੰਸਾਰੁ ।

(ਭੈਰਉ, ਮ. ੫)

ਅਕਾਲ ਪੁਰਖ ਵਣਾਂ ਤੀਲਿਆਂ ਤੇ ਤਿੰਨਾਂ ਲੋਕਾਂ ਦਾ ਮੂਲ ਹੈ ਤੇ ਸੂਤ ਵਾਂਗ ਸਾਰਾ ਸਸਾਰ ਪ੍ਰੋਇਆ ਹੋਇਆ ਹੈ :

ਆਪੇ ਗੁਪਤੁ ਆਪੇ ਪਰਗਟੁ ਆਪਣਾ ਆਪੁ ਪਸਾਰਣਾ ।

(ਮਾਰੂ, ਮ. ੫)

ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ
ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ।

(ਮਾਰੂ ਵਾਰ ਡਖਣੇ ਮ. ੫)

ਇਕ ਅਕਾਲ ਪੁਰਖ ਅਨੇਕ ਰੂਪ ਹੈ, ਸਭ ਥਾਂ ਉਹੀ ਭਰਪੂਰ ਹੈ, ਵਿਆਪਕ ਹੈ, ਜਿਥੇ ਦੇਖੀਏ ਓਹੀ ਹੈ :

ਜਿਉ ਪਸਰੀ ਸੂਰਜ ਕਿਰਣਿ ਜੋਤਿ ।
ਤਿਉ ਘਟਿ ਘਟਿ ਰਮਈਆ ਓਤਿ ਪੋਤਿ ।

(ਬਸੰਤੁ, ਮ. ੪)

ਜਿਵੇਂ ਸੂਰਜ ਦੀ ਕਿਰਣ ਦਾ ਚਾਨਣ ਖਿਲਰਿਆ ਹੁੰਦਾ ਹੈ, ਤਿਵੇਂ ਹਰ ਇਕ ਹਸਤੀ ਵਿਚ ਸਰਬ–ਵਿਆਪੀ ਹਰੀ, ਤਾਣੇ-ਪੇਟੇ ਵਾਂਗ ਵਿਆਪਕ ਹੈ :

ਇਕੋ ਆਪਿ ਫਿਰੈ ਪਰਛੰਨਾ

(ਮਾਝ ਮ, ੩)

ਸ੍ਰਿਸ਼ਟੀ ਵਿਚ ਅਕਾਲ ਪੁਰਖ ਆਪ ਵਿਆਪ ਰਿਹਾ ਹੈ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ।

(ਆਸਾ, ਨਾਮਦੇਉ)

ਨਿਰੰਕਾਰ ਲੁਕਿਆ ਹੋਇਆ ਸ੍ਰਿਸ਼ਟੀ ਵਿਚ ਪਸਰਿਆ ਹੈ । ਇਹ ਠੀਕ ਹੈ ਕਿ ਨਿਰੰਕਾਰ ਅਪਰੰਪਾਰ ਹੈ ਤੇ ਸਾਡੀ ਦਿਸਦੀ, ਜਾਣੀ ਹੋਈ ਦੁਨੀਆਂ ਤੋਂ ਪਰ੍ਹੇ ਹੈ, ਸਾਡੀ ਵਿਦਿਆ ਦੀ ਪਹੁੰਚ ਤੋਂ ਪਰ੍ਹੇ ਹੈ, ਪਰ ਦੁਨੀਆਂ ਤਾਂ ਰੱਬ ਤੋਂ ਬਾਹਰ ਨਹੀਂ, ਅਕਾਲ ਪੁਰਖ ਉਸ ਵਿਚ ਵਿਆਪਕ ਹੈ :

ਜਤ੍ਰ ਤਤ੍ਰ ਬਿਰਾਜਹੀ ਅਵਿਧੂਤ ਰੂਪ ਰਿਸਾਲ । ਜਾਂ
ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗੁ ।

(ਜਾਪੁ, ਦਸਮੇਸ਼ ਜੀ)

ਅਕਾਲ ਪੁਰਖ ਆਨੰਦ ਤੇ ਸੁੰਦਰ ਰੂਪ ਵਾਲਾ ਹਰ ਥਾਂ ਸਥਿਰ ਰੂਪ ਵਿਚ ਬਿਰਾਜਮਾਨ ਹੈ ਤੇ ਪ੍ਰੇਮ ਸਰੂਪ ਹੋ ਕੇ ਹਰ ਥਾਂ ਪਸਰਿਆ ਹੋਇਆ ਹੈ ।

ਅਕਾਲ ਪੁਰਖ ਸਾਡੇ ਅੰਦਰ ਵੀ ਸਮਾਇਆ ਹੈ ਤੇ ਬਾਹਰ ਵੀ, ਮੈਨੂੰ ਉਹੋ ਨਜ਼ਰੀ ਆਉਂਦਾਂ ਹੈ :

ਆਕਾਸਿ ਗਗਨੁ ਪਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ।

(ਗੋਂਡ, ਕਬੀਰ)

ਨਿਰੰਕਾਰ ਅਕਾਸ਼ਾਂ ਵਿਚ, ਪਾਤਾਲਾਂ ਵਿਚ ਤੇ ਚਾਰ ਚੁਫੇਰੇ ਪਸਰਿਆ ਹੈ ।

ਆਪੇ ਭਵਰਾ ਫੂਲ ਬੇਲਿ ।
ਆਪੇ ਸੰਗਤਿ ਮੀਤ ਮੇਲਿ ।

(ਬਸੰਤ, ਮ. ੧)

ਨਿਰੰਕਾਰ ਭੌਰਾ ਵੀ ਹੈ ਫੁੱਲ ਦੀ ਵੇਲ ਵੀ ਆਪੇ ਹੈ ਆਪੇ ਹੀ ਸੰਗਤ ਦੇ ਰੂਪ ਵਿਚ ਹੈ, ਆਪੇ ਹੀ ਮਿੱਤਰਾਂ ਸੱਜਨਾ ਦੇ ਰੂਪ ਵਿਚ ਵੱਸ ਰਿਹਾ ਹੈ ।

ਨਿਰੰਕਾਰ ਕੁਦਰਤ ਵਿਚ ਵਸਿਆ ਹੈ, ਉਸ ਨੇ ਆਪ ਮਾਇਆ ਦਾ ਖੇਲ ਰਚਿਆ ਹੈ, ਆਪ ਨਿਹਚਲ, ਅਟੱਲ ਹੈ, ਤੇ ਸਭ ਅਦਲ-ਬਦਲ ਦਾ ਕਰਤਾ ਆਪ ਹੈ ਤੇ ਸਾਰੀ ਅਦਲਾ ਬਦਲੀ ਦਾ ਨਿਰਭਰ ਉਸ ਤੇ ਹੀ ਹੈ ।

ਏਕ ਮਹਿ ਸਰਬ ਸਰਬ ਮਹਿ ਏਕਾ ।
ਏਹ ਸਤਿਗੁਰਿ ਦੇਖਿ ਦਿਖਾਈ ।

(ਰਾਮਕਲੀ, ਮ. ੧)

ਸਾਰੀ ਸ੍ਰਿਸ਼ਟੀ ਨਿਰੰਕਾਰ ਦੇ ਅੰਦਰ ਹੈ ਤੇ ਸਮੂਹ ਸ੍ਰਿਸ਼ਟੀ ਦੇ ਅੰਦਰ ਨਿਰੰਕਾਰ ਵਸਿਆ ਹੋਇਆ ਹੈ । ਨਿਰੰਕਾਰ ਸਭ ਜੀਆਂ ਜੰਤਾਂ ਦੇ ਹਿਰਦੇ ਵਿਚ ਹੈ, ਸਾਡੀ ਅੰਤਹਕਰਣ ਤੇ ਸਾਡੇ ਬਾਹਰਲੇ ਕਰਮ ਉਸ ਵਿਚੋਂ ਹੀ ਉਪਜਦੇ ਹਨ । ਕਾਰਨ, ਕਰਤਾ ਤੇ ਕਰਮ ਉਹੋ ਹੀ ਹੈ ।

ਸਭ ਮਹਿ ਜੋਤਿ ਜੋਤਿ ਹੈ ਸੋਇ,
ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ।

(ਧਨਾਸਰੀ, ਮ.੧ )

ਕੇਵਲ ਨਿਰੰਕਾਰ ਦੀ ਜੋਤ ਸਾਰਿਆਂ ਵਿਚ ਜਗ ਰਹੀ ਹੈ, ਤੇ ਉਸ ਦੀ ਜੋਤ ਦੇ ਚਾਨਣ ਕਰਕੇ ਹੀ ਸਭ ਦੇ ਅੰਦਰ ਚਾਨਣ ਹੈ ।

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ,
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ । (ਮਲਾਰ, ਮ. ੧)

ਨਿਰੰਕਾਰ ਆਪ ਹੀ ਪੱਟੀ ਹੈ,ਲਿਖਣ ਵਾਲੀ ਕਲਮ ਵੀ ਆਪ ਹੈ,ਤੇ ਪੱਟੀ ਦਾ ਲਿਖਿਆ ਲੇਖ ਵੀ ਆਪ ਹੈ, ਕੇਵਲ ਉਹ ਹੀ ਪਸਰਿਆ ਹੈ, ਉਸ ਤੋਂ ਬਿਨਾਂ ਕੁਝ ਵੀ ਨਹੀਂ ।

ਨਾਨਾ ਰੂਪ ਨਾਨਾ ਜਾ ਕੇ ਰੰਗ !
ਨਾਨਾ ਭੇਖ ਕਰਹਿ ਇਕ ਰੰਗ । (ਸੁਖਮਨੀ, ਮ. ੫)

ਕਈ ਪ੍ਰਕਾਰ ਦੇ ਰੂਪ ਧਾਰ ਕੇ ਕਈਆਂ ਰੰਗਾਂ ਵਿਚ ਦਿੱਸ ਕੇ ਤੇ ਕਈ ਤਰ੍ਹਾਂ ਦੇ ਵੇਸ ਕਰਦਿਆਂ ਹੋਇਆਂ ਵੀ ਉਹ ਇਕ ਰੰਗ ਰਹਿੰਦਾ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦੇ ਅਪਰੰਪਾਰ ਹੋਣ ਤੇ ਬਹੁਤ ਜ਼ੋਰ ਦਿੱਤਾ ਗਿਆ ਹੈ, ਪਰ ਉਤਨਾ ਹੀ ਜ਼ੋਰ ਅਕਾਲ ਪੁਰਖ ਦੇ ਸਰਬ ਵਿਆਪਕ ਹੋਣ ਤੇ ਦਿੱਤਾ ਗਿਆ ਹੈ । ਗੁਰੂ ਸਾਹਿਬਾਨ ਲਈ ਨਿਰੰਕਾਰ ਕੇਵਲ ਇਕ ਖਿਆਲੀ ਗੱਲ ਨਹੀਂ ਤੇ ਨਾ ਹੀ ਕੁਦਰਤ ਦੇ ਕਈ ਕ੍ਰਿਸ਼ਮਿਆਂ ਨੂੰ ਬਿਆਨ ਕਰਨ ਲਈ ਆਕਾਸ਼ ਜਾਂ ਪ੍ਰਿਥਵੀ ਦੀ ਆਕਰਸ਼ਣ ਸ਼ਕਤੀ ਵਾਂਗ ਇਕ ਮਨੌਤੀ, ਫਰਜ਼ੀ ਅਸੂਲ ਸੀ । ਅਕਾਲ ਪੁਰਖ ਉਹ ਸੱਤਾ ਹੈ ਜਿਸ ਵਿਚ ਉਨ੍ਹਾਂ ਸਾਰੀਆਂ ਵਸਤੂਆਂ ਦਾ ਵਾਸਾ ਹੈ ਜਿਹੜੀਆਂ ਸਾਨੂੰ ਦਿਸਦੀਆਂ ਤੇ ਜਿਨ੍ਹਾਂ ਦਾ ਸਾਨੂੰ ਗਿਆਨ ਹੁੰਦਾ ਹੈ। ਗੁਰੂ ਸਾਹਿਬਾਨ ਦੇ ਕਥਨ ਅਨੁਸਾਰ ਨਿਰੰਕਾਰ ਨਾ ਤਾਂ ਦੂਰ ਦੁਰੇਡੀ ਅਗਮ ਹਸਤੀ ਹੈ, ਨਾ ਇਕ ਫਰਜ਼ੀ ਅਸੂਲ ਹੈ । ਉਹ ਤਾਂ ਸਦਾ ਹਾਜ਼ਰ ਹਜ਼ੂਰ ਸਤਿ ਹੈ, ਤੇ ਸੰਸਾਰ ਦਾ ਉਸ ਸੱਤਾ ਦੇ ਅੰਦਰ ਵਾਸਾ ਹੈ, ਤੇ ਉਸ ਦੇ ਅੰਦਰ ਹੀ ਕਾਰਨ, ਕਰਤਾ ਤੇ ਕਰਮ ਮੌਜੂਦ ਹਨ ।

ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰ ਭੋਗੀਆ ।
(ਸਿਰੀ ਰਾਗ, ਮ. ੧)

ਤੂੰ ਸਭਨਾ ਮਾਹਿ ਸਮਾਇਆ ।
ਤਿਨਿ ਕਰਤੈ ਆਪ ਲੁਕਾਇਆ ।
(ਸਿਰੀ ਰਾਗ, ਮ. ੧)

ਸਭੁ ਕਰਤਾ ਸਭੁ ਭੁਗਤਾ ।
(ਗੋਂਡ, ਮ. ੫)

ਆਪੇ ਕਰਤਾ ਤੇ ਆਪੇ ਭੋਗ ਭੋਗਣ ਵਾਲਾ ਹੈ :

ਜੋ ਕਿਛੁ ਕਰੇ ਸੁ ਆਪੇ ਆਪਿ ।
(ਆਸਾ, ਮ. ੩)

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ
ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ।
(ਆਸਾ,ਮ. ੪)

ਆਪੇ ਹੀ ਬਹਿ ਪੂਜੇ ਕਰਤਾ ਅਪਿ ਪਰਪੰਚੁ ਕਰੀਜੈ ।
ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ।

ਆਪੇ ਪੁੰਨੁ ਸਭੁ ਆਪ ਕਰਾਇ, ਆਪਿ ਅਲਿਪਤੁ ਵਰਤੀਜੈ ।
ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸੁ ਕਰੀਜੈ ।

(ਬਿਹਾਗੜੇ ਕੀ ਵਾਰ, ਮ. ੩)

ਕਰਤਾ ਆਪ ਹੀ ਜਗਤ ਦੀ ਰਚਨਾ ਰਚਦਾ ਹੈ ਆਪ ਹੀ ਬਹਿ ਕੇ ਪੂਜਾ ਕਰਦਾ ਹੈ, ਆਪ ਹੀ ਗ੍ਰਿਹਸਥੀ ਤੇ ਆਪ ਹੀ ਤਿਆਗੀ ਹੈ, ਆਪ ਹੀ ਅਕਥ ਹੈ ਤੇ ਆਪ ਹੀ ਕਥਨ ਹੁੰਦਾ ਹੈ, ਆਪੇ ਹੀ ਪੁੰਨ ਦਾਨ ਕਰਾਂਦਾ ਤੇ ਆਪ ਹੀ ਅਲੇਪ ਰਹਿੰਦਾ ਹੈ, ਆਪੇ ਸੁਖ ਦੁੱਖ ਦੇਣ ਵਾਲਾ ਤੇ ਆਪੇ ਮੁਕਤੀ ਬਖਸ਼ਣ ਵਾਲਾ ਹੈ ।

ਉਹ ਆਪ ਹੀ ਭੌਰਾ ਹੈ, ਆਪ ਹੀ ਫੁੱਲਾਂ ਦੀ ਵੇਲ ਹੈ, ਆਪ ਹੀ ਸੰਗਤ, ਮਿੱਤਰ ਸਜਨ ਹੈ, ਹਰੀ ਭੌਰੇ ਦੇ ਰੂਪ ਵਿਚ ਆਪਣੀ ਖੁਸ਼ਬੋ ਸੁੰਘਦਾ ਹੈ, ਬ੍ਰਿਛ ਫੁਲੇ ਹਨ, ਵਣ ਹਰੇ ਹਨ, ਮਾਇਆ ਦਾ ਪਤੀ ਅਕਾਲ ਪੁਰਖ ਆਪ ਹੀ ਸਭ ਕੁਝ ਹੈ ।

ਆਪੇ ਚਾਟਸਾਲ ਆਪਿ ਹੈ, ਪਾਂਧਾ ਆਪੇ, ਚਾਟੜੇ ਪੜਣ ਕਉ ਆਣੇ ।
ਆਪੇ ਪਿਤਾ ਮਾਤਾ ਹੈ ਆਪੇ, ਆਪੇ ਬਾਲਕ ਕਰੇ ਸਿਆਣੇ ।
ਇਕਥੈ ਪੜਿ ਬੂਝੈ ਸਭੁ ਆਪੇ ਇਕਥੈ ਆਪੇ ਕਰੇ ਇਆਣੇ ।

(ਬਿਹਾਗੜੇ ਕੀ ਵਾਰ, ਮ. ੩)

ਉਹ ਆਪ ਹੀ ਪਾਠਸ਼ਾਲਾ ਹੈ, ਆਪ ਹੀ ਪੜ੍ਹਾਣ ਵਾਲਾ ਪਾਂਧਾ ਹੈ, ਆਪ ਹੀ ਮੁੰਡਿਆਂ ਨੂੰ ਪੜ੍ਹਾਣ ਲਈ ਲਿਆਉਂਦਾ ਹੈ, ਆਪ ਹੀ ਪਿਤਾ ਮਾਤਾ ਦੇ ਰੂਪ ਵਿਚ ਬੱਚਿਆਂ ਨੂੰ ਪਾਲਦਾ ਪੋਸਦਾ ਹੈ, ਇਕ ਥਾਂ ਪੜ੍ਹ ਕੇ ਸਿਆਣਾ ਹੁੰਦਾ ਹੈ ਤੇ ਕਿਤੇ ਉਨ੍ਹਾਂ ਨੂੰ ਅਣਜਾਣ ਹੀ ਰਹਿਣ ਦਿੰਦਾ ਹੈ ।

ਤੂੰ ਪੇਡੁ, ਸਾਖ ਤੇਰੀ ਫੂਲੀ, ਤੂੰ ਸੂਖਮੁ ਹੋਆ ਅਸਥੂਲੀ ।
ਤੂੰ ਜਲ ਨਿਧਿ, ਤੂੰ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ।
ਤੂੰ ਸੂਤੁ, ਮਣੀਏ ਭੀ ਤੂੰ ਹੈ । ਗੰਠੀ ਮੇਰੁ ਸਿਰਿ ਤੂੰ ਹੈ ।
ਆਦਿ ਮਧਿ ਅੰਤਿ ਪ੍ਰਭੁ ਸੋਈ, ਅਵਰੁ ਨ ਕੋਇ ਦਿਖਾਲੀਐ ਜੀਉ ।

(ਮਾਝ, ਮ. ੫)

ਅਕਾਲ ਪੁਰਖ ਆਪ ਹੀ ਬ੍ਰਿਛ ਹੈ, ਆਪ ਹੀ ਸ਼ਾਖਾਂ ਬਣ ਕੇ ਫੈਲਿਆ ਹੈ, ਆਪ ਹੀ ਗੁਪਤ ਅਵਸਥਾ ਤੋਂ ਪ੍ਰਗਟ ਹੁੰਦਾ ਹੈ, ਮਾਲਾ ਦਾ ਸੂਤ ਆਪ, ਆਪ ਹੀ ਮਣਕੇ ਹੈ, ਆਪ ਹੀ ਗੱਠ ਹੈ—ਆਦਿ, ਮੱਧ, ਅੰਤ ਕੇਵਲ ਆਪ ਹੀ ਹੈ ।

ਜੋਤੀ ਜਾਤੀ ਗਣਤ ਨ ਆਵੈ ।
ਜਿਨਿ ਸਾਜੀ ਸੋ ਕੀਮਤਿ ਪਾਵੈ ।
ਕੀਮਤਿ ਪਾਇ ਰਹਿਆ ਭਰਪੂਰਿ ।
ਕਿਸੁ ਨੇੜੈ ਕਿਸੁ ਆਖਾ ਦੂਰਿ ।

(ਬਿਲਾਵਲ, ਮ. ੧)

ਉਸ ਦੀ ਜੋਤ ਤੇ ਜੋਤ ਤੋਂ ਜਗੀਆਂ ਜੋਤਾਂ ਦਾ ਕੋਈ ਅੰਤ ਨਹੀਂ । ਕਰਤਾ ਹੀ ਉਨ੍ਹਾਂ ਦਾ ਹਿਸਾਬ ਕਰ ਸਕਦਾ ਹੈ, ਤੇ ਉਨ੍ਹਾਂ ਦੀ ਕੀਮਤ ਪਾਉਣ ਵਾਲਾ ਹਰ ਥਾਂ ਭਰਪੂਰ ਹੈ, ਨੇੜੇ ਹੈ ਕਿ ਦੂਰ, ਮੈਂ ਕੀ ਕਹਾਂ ?

ਗੁਰੂ ਅਰਜਨ ਸਾਹਿਬ ਦਾ ਵਾਕ ਹੈ :

ਸਰਬ ਭੂਤ ਆਪਿ ਵਰਤਾਰਾ ।
ਸਰਬ ਨੈਨ ਆਪਿ ਪੇਖਨਹਾਰਾ ।
ਸਗਲ ਸਮਗ੍ਰੀ ਜਾ ਕਾ ਤਨਾ ।
ਆਪਨ ਜਸੁ ਆਪ ਹੀ ਸੁਨਾ ।
ਆਵਨਜਾਨੁ ਇਕੁ ਖੇਲੁ ਬਨਾਇਆ ।
ਆਗਿਆਕਾਰੀ ਕੀਨੀ ਮਾਇਆ ।
ਸਭ ਕੈ ਮਧਿ ਅਲਿਪਤੋ ਰਹੈ ।
ਜੋ ਕਿਛੁ ਕਹਨਾ ਸੁ ਆਪੇ ਕਹੈ ।
ਆਗਿਆ ਆਵੈ ਆਗਿਆ ਜਾਇ ।
ਨਾਨਕ ਜਾ ਭਾਵੈ ਤਾਂ ਲਏ ਸਮਾਇ ।

(ਸੁਖਮਨੀ)

ਜਲਸ ਤੁਹੀ । ਥਲਸ ਤੁਹੀ ।
ਨਦਿਸ ਤੁਹੀ । ਨਦਸ ਤੁਹੀ ।
ਬ੍ਰਿਛਸ ਤੁਹੀ । ਪਤਸ ਤੁਹੀ ।
ਛਿਤਸ ਤੁਹੀ । ਉਰਧਸ ਤੁਹੀ ।
ਭਜਸ ਤੁਅੰ । ਭਜਸ ਤੁਅੰ ।
ਰਟਸ ਤੁਅੰ । ਠਟਸ ਤੁਅੰ ।
ਜ਼ਿਮੀ ਤੁਹੀ । ਜ਼ਮਾਂ ਤੁਹੀ ।
ਮਕੀਂ ਤੁਹੀ । ਮਕਾਂ ਤੁਹੀ ।...
ਤੁਹੀ, ਤੁਹੀ...

(ਅਕਾਲ ਉਸਤਤ, ਦਸਮੇਸ਼ ਜੀ)

ਸਭ ਹਸਤੀਆਂ ਵਿਚ ਨਿਰੰਕਾਰ ਆਪ ਪ੍ਰਵੇਸ਼ ਕਰ ਰਿਹਾ ਹੈ, ਸਭ ਅੱਖਾਂ ਵਿਚੋਂ ਆਪ ਹੀ ਵੇਖ ਰਿਹਾ ਹੈ, ਸਾਰੀ ਸ੍ਰਿਸ਼ਟੀ ਉਸ ਦਾ ਸਰੀਰ ਹੈ, ਸਭ ਵਿਚ ਹੁੰਦਿਆਂ ਹੋਇਆਂ ਬੇਲਾਗ ਹੈ, ਸ੍ਰਿਸ਼ਟੀ ਦਾ ਵਿਹਾਰ ਉਸ ਦੀ ਆਗਿਆ ਅਨੁਸਾਰ ਚੱਲ ਰਿਹਾ ਹੈ ।

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ਰਾਮ ਬਿਨਾ ਕੋ ਬੋਲੈ ਰੇ । ਰਹਾਉ ।
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ।
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮ ਸਮਾਨਾ ਰੇ ।

(ਨਾਮਦੇਵ, ਮਾਲੀ ਗਉੜਾ)

ਹਾਥੀ ਤੇ ਕੀੜੀ ਇੱਕੋ ਮਿਟੀ ਦੇ ਬਣੇ ਹਨ, ਵੱਖ ਵੱਖ ਸਰੂਪਾਂ ਵਿਚ ਅਕਾਲਪੁਰਖ ਆਪ ਹੀ ਬੋਲ ਰਿਹਾ ਹੈ, ਕੀੜਿਆਂ, ਪਤੰਗਿਆਂ ਵਿਚ, ਜੀਆਂ ਜੰਤਾਂ ਵਿਚ ਨਰਜਿੰਦ ਵਸਤੂਆਂ ਵਿਚ, ਘਟ ਘਟ ਵਿਚ ਆਪ ਸਮਾਇਆ ਹੋਇਆ ਹੈ ।

ਘਟ ਮਹਿ ਖੋਲੈ ਅਘਟ ਅਪਾਰ ।

(ਗਉੜੀ, ਕਬੀਰ)

ਪਾਰਬ੍ਰਹਮ ਸਭ ਸਰੀਰਾਂ ਵਿਚ ਆਪ ਪ੍ਰਵੇਸ਼ ਕਰ ਰਿਹਾ ਹੈ। ਡਾ: ਨੰਦ ਲਾਲ ਜੀ ਨੇ ਜੋ ਦਸਮੇਸ਼ ਜੀ ਦੇ ਵਿਦਵਾਨ ਸ਼ਰਧਾਲੂ ਸਨ, ਸੂਫੀਆਂ ਦੇ ਰੰਗ ਵਿਚ ਕਿਹਾ :

ਦਰਮਯਾਨੇ ਨਕਸ਼ ਨੱਕਾਸ਼ਤੋ ਬਸ
ਈ ਸੁਖਨ ਰਾ ਦਰ ਨ ਯਾਬਦ ਬੁਲਹਵਸ

ਸੰਸਾਰ ਰੂਪੀ ਤਸਵੀਰ ਵਿਚ ਚਿੱਤਰਕਾਰ (ਵਾਹਿਗੁਰੂ) ਦਾ ਨਿਵਾਸ ਹੈ, ਪਰ ਇਸ ਗੱਲ ਨੂੰ ਮਾਇਆ ਦਾ ਲੋਭੀ ਨਹੀਂ ਸਮਝਦਾ।

ਕਾਦਰੇ ਮੁਤਲਕ ਬਕੁਦਰਤ ਜ਼ਾਹਰਸਤ,
ਦਰਮਿਆਨੇ ਕੁਦਰਤੇ ਖੁਦ ਕਾਦਰਸਤ।

ਸਰਬ ਸ਼ਕਤੀਮਾਨ ਪਰਮਾਤਮਾ ਆਪਣੀ ਕੁਦਰਤ ਵਿਚ ਜ਼ਾਹਰ ਹੈ, ਆਪਣੀ ਕੁਦਰਤ ਵਿਚ ਉਹ ਆਪ ਵਸਿਆ ਹੈ। ਡਾ: ਨੰਦ ਲਾਲ ਜੀ ਨੇ ਇਕ ਹੋਰ ਥਾਂ ਕਿਹਾ :

"ਸਭ ਕੁਝ ਆਪੇ ਆਪ ਹੈ, ਸੈਂਕੜੇ ਹਜ਼ਾਰਾਂ ਮਣਕੇ ਇਕੋ ਸੂਤ ਵਿਚ ਪਰੋਏ ਹੋਏ ਹਨ, ਤਾਣਾ ਪੇਟਾ ਪਰਮਾਤਮਾ ਦਾ ਹੈ, ਲਹਿਰਾਂ, ਝੱਗ ਤੇ ਬੁਦਬੁਦੇ ਪਾਣੀ ਤੋਂ ਵੱਖਰੇ ਨਹੀਂ।"

ਅਸੀਂ ਵੇਖਿਆ ਹੈ ਕਿ ਸਿੱਖ ਆਸ਼ੇ ਅਨੁਸਾਰ ਅਕਾਲ ਪੁਰਖ ਬੇਅੰਤ ਹੈ ਤੇ ਹਰ ਅਸਥੂਲ ਵਸਤੂ ਵਿਚ ਉਸ ਦੀ ਜੋਤ ਹੈ, ਸਰਗੁਣ ਵੀ ਹੈ ਤੇ ਨਿਰਗੁਣ ਵੀ। ਅਕਾਲ ਪੁਰਖ ਵਿਚ ਰੂਪ ਤੇ ਅਰੂਪ, ਏਕ ਤੇ ਅਨੇਕ ਸ਼ਕਤੀ ਤੇ ਰੂਪ, ਪ੍ਰਵਿਰਤੀ ਤੇ ਨਿਰਵਰਤੀ, ਕਰਮਚਾਰੀ ਸੰਸਾਰ ਤੇ ਅਪਰੰਪਾਰ ਸ਼ਾਂਤੀ ਦਾ ਮੇਲ ਹੈ। ਅਕਾਲ ਪੁਰਖ ਵਿਚ ਏਕਤਾ ਤੇ ਅਨੇਕਤਾ ਦੋਹਾਂ ਦਾ ਮਿਲਾਪ ਹੈ। ਪਰ ਭੇਦ ਦਾ ਸਮਝਣਾਂ ਸੌਖਾ ਨਹੀਂ। ਮਲੂਮ ਹੁੰਦਾ ਹੈ ਕਿ ਭਗਤ ਜਨ ਹੀ ਇਸ ਗੱਲ ਨੂੰ ਸਮਝ ਸਕਦੇ ਹਨ ਕਿ ਕਿਵੇਂ ਪਰਮਾਤਮਾ ਜੋ ਅਪਰੰਪਾਰ ਹੈ, ਸੰਸਾਰ ਵਿਚ ਵਿਆਪਕ ਵੀ ਹੈ। ਸਾਧਾਰਨ ਮਨੁੱਖ ਲਈ ਇਸ ਸਚਿਆਈ ਦੀ ਸੋਝੀ ਸੌਖੀ ਨਹੀਂ।

ਨਾਨਾ ਰੂਪ ਨਾਨਾ ਜਾ ਕੇ ਰੰਗ
ਨਾਨਾ ਭੇਖ ਕਰਹਿ ਇਕ ਰੰਗ।

(ਸੁਖਮਨੀ)

ਕਈ ਤਰ੍ਹਾਂ ਦੇ ਰੂਪ ਤੇ ਵੇਸ ਧਾਰ ਕੇ ਉਹ ਇਕ-ਰਸ ਰਹਿੰਦਾ ਹੈ।

ਵਾਹੁ ਵਾਹੁ ਕਾ ਬਡਾ ਤਮਾਸਾ।
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ।
ਆਪੇ ਜਲੁ ਆਪੇ ਥਲੁ ਥੰਮਨੁ ਆਪੇ ਕੀਆ ਘਟਿ ਘਟਿ ਬਾਸਾ,
ਆਪੇ ਨਰੁ ਆਪੇ ਫੁਨਿ ਨਾਰੀ, ਆਪੇ ਸਾਰਿ ਆਪ ਹੀ ਪਾਸਾ।

(ਸਵਈਏ, ਮ. ੪)

ਵਾਹਿਗੁਰੂ ਦੇ ਇਸ ਖੇਲ ਤੇ ਇਸ ਭੇਤ ਨੂੰ ਅਕਾਲ ਪੁਰਖ ਦੇ ਪਰਵਾਨ ਕੀਤੇ ਭਗਤ ਜਨ ਸਮਝਦੇ ਹਨ।

ਦੁਬਿਧਾ ਚੂਕੈ ਤਾਂ ਸਬਦੁ ਪਛਾਣੁ।
ਘਰਿ ਬਾਹਰਿ ਏਕੋ ਕਰਿ ਜਾਣੁ।

(ਪ੍ਰਭਾਤੀ, ਮ. ੧)

ਦੁਬਿਧਾ ਮਰੇ ਤਾਂ ਅੰਦਰ ਬਾਹਰ ਹਰੀ ਦੇ ਦਰਸ਼ਨ ਹੋਣ। ਗੁਰੂ ਸਾਹਿਬਾਨ ਨੇ ਅਣਜਾਣਾਂ ਨੂੰ ਇਹ ਭੇਦ ਸੁਝਾਣ ਲਈ ਜਤਨ ਕੀਤਾ ਹੈ ਤੇ ਇਹ ਸਮਝਾਣ ਲਈ ਢੇਰ ਮਿਸਾਲਾਂ ਵਰਤੀਆਂ ਹਨ ਕਿ ਕਿਵੇਂ ਅਪਰੰਪਾਰ ਨਿਰੰਕਾਰ ਸ੍ਰਿਸ਼ਟੀ ਵਿਚ ਵਿਆਪਕ ਵੀ ਹੈ।

ਸਗਲ ਬਨਸਪਤ ਮਹਿ ਬੈਸੰਤਰ ਸਗਲ ਦੂਧ ਮਹਿ ਘੀਆ,
ਊਚ ਨੀਚ ਮਹਿ ਜੋਤ ਸਮਾਣੀ ਘਟਿ ਘਟਿ ਮਾਧਉ ਜੀਆ।

(ਸੋਰਠਿ, ਮ. ੫)

ਜਿਉ ਪਸਰੀ ਸੂਰਜ ਕਿਰਣ ਜੋਤਿ,
ਤਿਉ ਘਟਿ ਘਟਿ ਰਮਈਆ ਓਤਿ ਪੋਤ।

(ਬਸੰਤ, ਮ. ੪)

ਜਿਵੇਂ ਸੂਰਜ ਦੀਆਂ ਕਿਰਨਾਂ ਚਾਰ ਚੁਫੇਰੇ ਫੈਲਦੀਆਂ ਹਨ, ਤਿਵੇਂ ਅਕਾਲ ਪੁਰਖ ਸਾਡੇ ਅੰਦਰ ਵੱਸ ਰਿਹਾ ਹੈ, ਤੇ ਸਭ ਤਾਣਾ-ਪੇਟਾ ਉਸ ਦਾ ਹੈ।

ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ।
ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ।

(ਗਉੜੀ, ਮ. ੫)

ਸੋਨਾ ਕਈ ਜ਼ੇਵਰਾਂ ਦੀ ਸ਼ਕਲ ਵਿਚ ਕਈ ਰੂਪ ਧਾਰਦਾ ਹੈ, ਇਵੇਂ ਹੀ ਅਕਾਲ ਪੁਰਖ ਅਨੇਕ ਰੂਪ ਧਾਰਦਾ ਹੈ। ਤੇ ਜਦ ਗੁਰੂ ਸੰਸਾ ਮੇਟਦਾ ਹੈ ਤਾਂ ਪਤਾ ਲਗਦਾ ਹੈ ਆਤਮਾ ਪਰਮਾਤਮਾ ਮਿਲੇ ਹੋਏ ਹਨ ਤੇ ਹਰ ਵਸਤੂ ਵਿਚ ਅਕਾਲ ਪੁਰਖ ਵਿਆਪਕ ਹੈ।

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।
ਤੈਸੇ ਹੀ ਹਰ ਬਸੈ ਨਿਰੰਤਰਿ ਘਟਿ ਹੀ ਖੋਜਹੁ ਭਾਈ।

(ਧਨਾਸਰੀ, ਮ. ੯)

ਜਿਵੇਂ ਫੁੱਲ ਦੇ ਅੰਦਰ ਖੁਸ਼ਬੋ ਹੈ, ਜਿਵੇਂ ਸੂਰਜ ਦਾ ਅਕਸ ਸ਼ੀਸੇ ਵਿਚ ਹੁੰਦਾ ਹੈ, ਤਿਵੇਂ ਅਕਾਲ ਪੁਰਖ ਹਰ ਵਸਤੂ ਅੰਦਰ ਵੱਸ ਰਿਹਾ ਹੈ, ਪਰਮਾਤਮਾ ਆਪਣੇ ਹਿਰਦੇ ਵਿਚ ਹੀ ਖੋਜੋ। ਗੁਰੂ ਅਮਰਦਾਸ ਸਾਹਿਬ ਨੇ ਇਕ ਹੋਰ ਸਾਧਾਰਨ ਮਿਸਾਲ ਵਰਤੀ ਹੈ ਤੇ ਦੱਸਿਆ ਹੈ ਕਿ ਮਾਨੋ ਨਿਰੰਕਾਰ ਬਾਦਸ਼ਾਹ ਹੈ, ਤੇ ਉਸ ਦੀ ਸ਼ਕਤੀ ਜੋ ਜਗ ਵਿਚ ਪ੍ਰਵੇਸ਼ ਕਰ ਰਹੀ ਹੈ, ਬਾਦਸ਼ਾਹ ਦੇ ਅਧਿਕਾਰਾਂ ਵਾਂਗ ਹੈ ਜੋ ਉਸ ਨੇ ਆਪਣੇ ਵਜ਼ੀਰਾਂ ਨੂੰ ਸੌਂਪੇ ਹਨ, ਉਨ੍ਹਾਂ ਦਾ ਵਾਕ ਹੈ:

ਆਪੇ ਸਾਹਿਬੁ ਆਪ ਵਜੀਰ।

(ਗਉੜੀ, ਮ. ੩)

ਭਾਈ ਗੁਰਦਾਸ ਜੀ ਨੇ ਦੱਸਿਆ ਹੈ:

ਜੈਸੇ ਬੀਜ ਬੋਏ ਹੋਤੁ ਬਿਰਖ ਬਿਥਾਰ ਗੁਰ
ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਹੈ।

(ਕਬਿਤ)

ਦਰਪਣ ਵਾਂਗ ਧਿਆਨ ਧਰ ਆਪ ਆਪ ਨਿਹਾਲੈ,
ਘਟ ਘਟ ਪੂਰਨ ਬ੍ਰਹਮ ਹੈ ਚੰਦ ਜਲ ਵਿਚ ਭਾਲੈ,

ਗੋਰਸ ਗਾਈ ਵੇਖਦਾ ਘਿਉ ਦੁਧ ਵਿਚਾਲੈ,
ਫੁਲਾਂ ਅੰਦਰ ਵਾਸ ਲੈ ਫਲ ਸਾਉ ਸਮਾਲੈ,
ਕਾਸਟ ਅਗਨ ਚਲਿਤ ਵੇਖ ਜਲਧਰ ਹਿਆਲੈ
ਘਟ ਘਟ ਪੂਰਣ ਬ੍ਰਹਮ ਹੈ ਗੁਰਮੁਖ ਵੈਖਾਲੈ ।

(ਭਾ. ਗੁਰਦਾਸ, ਵਾਰਾ)

ਜਿਵੇਂ ਬੀਜ ਬੀਜਣ ਮਗਰੋਂ ਵੱਡਾ ਬ੍ਰਿਛ ਬਣ ਜਾਂਦਾ ਹੈ, ਇਵੇਂ ਨਿਰੰਕਾਰ ਨੇ ਅਨੇਕ ਰੂਪ ਧਾਰੇ ਹਨ, ਤੇ ਆਪਣੇ ਆਪ ਨੂੰ ਸੰਸਾਰ ਵਿਚ,ਇਉਂ ਵੇਖਦਾ ਹੈ, ਜਿਵੇਂ ਕੋਈ ਸ਼ੀਸ਼ੇ ਵਿਚ ਆਪਣਾ ਮੂੰਹ ਵੇਖੇ । ਨਿਰੰਕਾਰ ਹਰ ਥਾਂ ਇਵੇਂ ਹੈ ਜਿਵੇਂ ਚੰਦਰਮਾ ਦਾ ਅਕਸ ਹਰ ਥਾਂ ਪਾਣੀ ਵਿਚ ਹੁੰਦਾ ਹੈ, ਉਹ ਇਵੇਂ ਲੁਕਿਆ ਹੈ, ਜਿਵੇਂ ਦੁੱਧ ਵਿਚ ਘਿਉ, ਜਿਵੇਂ ਫੁੱਲਾਂ ਵਿਚ ਸੁਗੰਧ, ਜਿਵੇਂ ਫਲਾਂ ਵਿਚ ਮਿਠਾਸ । ਉਸ ਦਾ ਗੁਣ ਇਵੇਂ ਹੀ ਹੈ ਜਿਵੇਂ ਲਕੜੀ ਵਿਚ ਅੱਗ ਜਾਂ ਜਲ ਵਿਚ ਸੀਤਲਤਾ।

ਉਦਾਹਰਣਾਂ ਜਾਂ ਮਿਸਾਲਾਂ, ਪ੍ਰਮਾਣਾਂ ਵਿਚ ਕੁਝ ਸਚਿਆਈ ਹੁੰਦੀ ਹੈ ਤੇ ਇਨ੍ਹਾਂ ਨੂੰ ਦੂਜੀਆਂ ਚੀਜ਼ਾਂ ਦੇ ਸੰਬੰਧ ਵਿਚ ਵਰਤੀਦਾ ਹੈ, ਉਹ ਪੂਰਨ ਸਤਿ ਵਾਕ ਨਹੀਂ ਹੁੰਦੇ, ਉਹ ਤਾਂ ਗੁੱਝੀਆਂ ਗੱਲਾਂ ਨੂੰ ਸਮਝਾਣ ਲਈ ਵਰਤੀਦਾ ਹੈ, ਪੂਰਨ ਸਤਿ ਨੂੰ ਤਾਂ ਓਹੋ ਸਮਝਦੇ ਹਨ ਜਿਨ੍ਹਾਂ ਨੂੰ ਸਤਿ ਦਾ ਗਿਆਨ ਹੋਇਆ : ਉਨ੍ਹਾਂ ਦੀ ਦਸ਼ਾ ਇਵੇਂ ਹੈ :

ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ...
ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ।
ਰਾਰੈ ਰੂਪਿ ਨਿਰਾਲਮ ਬੈਠਾ ਨਦਰਿ ਕਰੇ ਵਿਚ ਛਾਇਆ ।

(ਆਸਾ, ਮ. ੧)

ਉਹ ਸਾਰੀਆਂ ਜੋਤਾਂ ਵਿਚ ਉਸ ਦਾ ਰੂਪ ਵੇਖਦੇ ਹਨ ਤੇ ਜੋਤਾਂ ਦਾ ਚਾਨਣ ਉਸ ਦੇ ਚਾਨਣ ਦੁਆਰਾ ਦਿਸਦਾ ਹੈ, ਦਿਸਦੇ ਸੰਸਾਰ ਵਿਚ ਨਿਰਲੇਪ ਰੂਪ ਵਿਚ ਅਕਾਲ ਪੁਰਖ ਆਪ ਪ੍ਰਵੇਸ਼ ਕਰ ਰਿਹਾ ਹੈ ।

ਅਧਿਆਇ 7

# ਈਸ਼ਵਰੀ ਗੁਣ

ਅਜੇ ਤੀਕ ਅਸੀਂ ਪਰਮਾਤਮਾ ਦਾ ਕਥਨ ਆਤਮ-ਗਿਆਨ ਦੇ ਅੱਖਰਾਂ ਵਿਚ ਕੀਤਾ ਹੈ। 'ਨਿਹਜ-ਉਲ-ਬਲਾਗ਼ਤ' ਪੁਸਤਕ ਦੇ ਕਰਤਾ ਦਾ ਕਥਨ ਹੈ ਕਿ "ਪਰਮਾਤਮਾ ਕਿਸੇ ਅਜਿਹੀ ਵਸਤੂ ਵਾਂਗ ਨਹੀਂ ਜਿਸਦਾ ਮਨੁੱਖੀ ਮਨ ਵਿਚਾਰ ਕਰ ਸਕੇ। ਨਾ ਹੀ ਉਸਦਾ ਕੋਈ ਗੁਣ ਵਰਣਨ ਕੀਤਾ ਜਾ ਸਕਦਾ ਹੈ ਜਿਹੜਾ ਨਾਮ ਮਾਤਰ ਵੀ ਕਿਸੇ ਅਜਿਹੇ ਗੁਣ ਵਾਂਗ ਹੋਵੇ ਜਿਸ ਦਾ ਪ੍ਰਭਾਵ ਸਾਨੂੰ ਮਾਇਕ ਵਸਤਾਂ ਦੁਆਰਾ ਹੁੰਦਾ ਹੈ।" ਹਾਲਾਂ ਤੀਕ ਸਾਡੀ ਵਿਚਾਰ ਇਸੇ ਵਿਸ਼ੈ ਉਤੇ ਹੋਈ ਹੈ ਪਰ ਕਿਸੇ ਆਸਤਕ ਨੂੰ ਕੇਵਲ ਇਸੇ ਵਿਚਾਰ ਵਿਚ ਦਿਲਚਸਪੀ ਨਹੀਂ। ਜਿਹੜੇ ਲੋਕ ਰੱਬ ਨੂੰ ਸ੍ਰਿਸ਼ਟੀ ਵਿਚ ਵੱਸਿਆ ਮੰਨਦੇ ਹਨ, ਉਹ ਇਕ ਤਰ੍ਹਾਂ ਰੱਬ ਨੂੰ ਮਨੁੱਖ ਵਾਂਗ ਬਣਾਨ ਦਾ ਜਤਨ ਕਰਦੇ ਹਨ, ਤੇ ਮਨੁੱਖੀ ਜਜ਼ਬਿਆਂ ਤੇ ਮਨੁੱਖੀ ਅਕਲ ਦੇ ਰਾਹੀਂ ਉਸਨੂੰ ਮਨੁੱਖ ਦੇ ਨੇੜੇ ਲੈ ਆਉਂਦੇ ਹਨ।

ਭਾਗਵਤ ਪੁਰਾਣ ਦੇ ਕਥਨ ਅਨੁਸਾਰ ਜਦ ਅਸੀਂ ਕੇਵਲ ਸਤਿ ਦੇ ਗੁਣਾਂ ਤੇ ਜ਼ੋਰ ਦੇਈਏ ਤਾਂ ਉਹ ਪਾਰਬ੍ਰਹਮ ਹੈ, ਪਰ ਜਦ ਅਸੀਂ ਇਸ ਗੱਲ ਤੇ ਜ਼ੋਰ ਦੇਈਏ ਕਿ ਸਤਿ ਦਾ ਸਾਡੇ ਨਾਲ ਕੀ ਸੰਬੰਧ ਹੈ ਤਾਂ ਪੁਰਸ਼ ਭਗਵਾਨ ਹੋ ਜਾਂਦਾ ਹੈ। ਇਸ ਤੋਂ ਸਿੱਧ ਹੋਇਆ ਕਿ ਈਸ਼ਵਰੀ ਗੁਣ ਅੱਡ ਅੱਡ ਸ਼ਕਲਾਂ ਹਨ ਜਿਨ੍ਹਾਂ ਵਿਚ ਮਨੁੱਖ ਰੱਬ ਨੂੰ ਆਪਣੇ ਸੰਬੰਧ ਵਿਚ ਵੇਖਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਵਾਕ ਹੈ :

ਨਿਰਖ ਦੀਨ ਪਰ ਹੋਤ ਦਿਆਰਾ
ਦੀਨ ਬੰਧੁ ਹਮ ਤਬੈ ਬਿਚਾਰਾ
ਸੰਤਨ ਪਰ ਕਰੁਣਾ ਰਸ ਢਰਈ
ਕਰੁਣਾ ਨਿਧਿ ਜਗ ਤਬੈ ਉਚਰਈ
ਸੰਕਟ ਹਰਤ ਸਾਧਵਨ ਸਦਾ
ਸੰਕਟਹਰਣ ਨਾਮ ਭਯੋ ਤਦਾ
ਦੁਖ ਦਾਹਤ ਸੰਤਨ ਕੇ ਆਯੋ
ਦੁਖਦਾਹਨ ਪ੍ਰਭੁ ਤਦਿਨ ਕਹਾਯੋ।

(ਦਸਮੇਸ਼ ਜੀ, ਚੌਬੀਸ ਅਵਤਾਰ)

ਹੇ ਅਕਾਲ ਪੁਰਖ, ਜਦ ਅਸੀਂ ਤੈਨੂੰ ਗ਼ਰੀਬਾਂ ਤੇ ਦਇਆ ਕਰਦਿਆਂ ਵੇਖਦੇ ਹਾਂ ਤਾਂ ਅਸੀਂ ਤੈਨੂੰ ਦੀਨ ਬੰਧੂ ਕਹਿੰਦੇ ਹਾਂ। ਜਦ ਤੂੰ ਸੰਤਾਂ ਸ੍ਰੇਸ਼ਟ ਪੁਰਸ਼ਾਂ ਤੇ ਮਿਹਰ ਦੀ ਵਰਖਾ ਕਰਦਾ ਹੈ ਤਾਂ ਅਸੀਂ ਤੈਨੂੰ ਮਿਹਰ ਦਾ ਸਮੁੰਦਰ ਕਹਿੰਦੇ ਹਾਂ। ਤੂੰ ਸਦਾ ਸੰਤਾਂ ਦੇ ਦੁੱਖ ਹਟਾਂਦਾ ਹੈ, ਇਸ

ਲਈ ਅਸੀਂ ਤੈਨੂੰ ਸੰਕਟਹਰਨ ਜਾ ਦੁੱਖ ਦੂਰ ਕਰਨ ਵਾਲਾ ਕਹਿੰਦੇ ਹਾਂ । ਤੂੰ ਚੰਗੇ ਪੁਰਖਾਂ ਦੇ ਦੁੱਖਾਂ ਨੂੰ ਦੂਰ ਕਰਦਾ ਹੈਂ, ਇਸ ਕਰਕੇ ਤੈਨੂੰ ਅਸੀਂ ਦੁਖਦਾਹਨ, ਦੁੱਖਾਂ ਦਾ ਹਟਾਣ ਵਾਲਾ ਕਹਿੰਦੇ ਹਾਂ । ਸਮੁਚੇ ਤੌਰ ਤੇ ਕਥਨ ਕਰੀਏ ਤਾਂ ਇਹ ਅਕਾਲ ਪੁਰਖ ਦੇ ਅਨੇਕਾਂ ਨਾਵਾਂ ਤੇ ਗੁਣਾਂ ਦੀ ਘਾੜਤ ਦਾ ਮੁੱਢਲਾ ਅਸੂਲ ਹੈ । "ਤਵ ਸਰਬ ਨਾਮ ਕਥੈ ਕਵਣ ਕਰਮ ਨਾਮ ਬਰਨਤ ਸੁਮਤ ।" ਤੇਰੇ ਸਾਰੇ ਨਾਂ ਕੌਣ ਕਥਨ ਕਰ ਸਕਦਾ ਹੈ ? ਸਿਆਣੇ ਲੋਕ ਤੇਰੇ ਗੁਣਾਂ ਦੇ ਪ੍ਰਗਟ ਹੋਣ ਤੋਂ ਤੇਰੇ ਨਾਂ ਵਰਣਨ ਕਰਦੇ ਹਨ । ਜਿਵੇਂ ਜਿਵੇਂ ਮਨੁੱਖ ਨੂੰ ਪਰਮਾਤਮਾ ਦੇ ਚਮਤਕਾਰ ਪ੍ਰਤੀਤ ਹੁੰਦੇ ਹਨ ਤੇ ਉਨ੍ਹਾਂ ਦਾ ਅਸਰ ਉਸ ਨੂੰ ਪ੍ਰਤੀਤ ਹੁੰਦਾ ਹੈ, ਉਹ ਰੱਬ ਦੇ ਨਾਂ ਉਸ ਸ਼ਕਤੀ ਤੇ ਉਸਦੇ ਪ੍ਰਭਾਵ ਅਨੁਸਾਰ ਰੱਖ ਲੈਂਦਾ ਹੈ । ਅਸੀਂ ਉਸ ਨੂੰ ਪਰਮਾਤਮਾਂ ਦੇ ਨਾਵਾਂ ਜਾਂ ਗੁਣਾਂ ਦੀ ਅਮਲੀ ਵਿਚਾਰ ਕਹਿ ਸਕਦੇ ਹਾਂ । ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਗੁਣਾਂ ਨੂੰ 'ਕਿਰਤਮਨਾਮ' ਕਿਹਾ ਹੈ, ਅਰਥਾਤ ਉਹ ਨਾਮ ਜਿਹੜੇ ਮਨੁੱਖੀ ਤਜਰਬੇ ਅਨੁਸਾਰ ਪਰਮਾਤਮਾ ਦੇ ਚਮਤਕਾਰਾਂ ਦੇ ਆਧਾਰ ਤੇ ਰਖੇ ਗਏ ਹਨ ।

ਈਸ਼ਵਰ ਦੇ ਗੁਣਾਂ ਦਾ ਮਸ਼ਹੂਰ ਮਨੁੱਖਮਈ ਮੱਤ (Anthropomorphic view) ਅਰਥਾਤ ਈਸ਼ਵਰ ਨੂੰ ਮਨੁੱਖੀ ਗੁਣਾਂ ਵਾਲਾ ਜਾਣਨ ਦਾ ਖ਼ਿਆਲ ਉੱਪਰ ਦੱਸੇ ਖ਼ਿਆਲ ਨਾਲ ਮਿਲਦਾ ਹੈ ਤੇ ਇਸ ਦਾ ਪ੍ਰਯੋਜਨ ਵੀ ਉਹੋ ਹੀ ਹੈ । ਇਨਸਾਨ ਰੱਬ ਦੇ ਗੁਣਾਂ ਨੂੰ ਆਪਣੀ ਅਕਲ ਅਨੁਸਾਰ ਹੀ ਸੋਚ ਸਮਝ ਸਕਦਾ ਹੈ ।

ਆਪੁ ਆਪਨੀ ਬੁਧ ਹੈ ਜੇਤੀ
ਬਰਨਤ ਭਿੰਨ ਭਿੰਨ ਤੋਹਿ ਤੇਤੀ ।

(ਦਸਮੇਸ਼ ਜੀ, ਚੌਪਾਈ)

ਹੇ ਅਕਾਲ ਪੁਰਖ, ਆਪਣੀ ਆਪਣੀ ਅਕਲ ਅਨੁਸਾਰ ਲੋਕੀ ਤੇਰੇ ਅੱਡ ਅੱਡ ਨਾਮ ਰਖਦੇ ਹਨ । ਮਨੁੱਖ ਆਪਣੇ ਆਲੇ ਦੁਆਲੇ ਦੇ ਹਾਲਾਤ ਦੇ ਮੁਤਾਬਕ ਤੇ ਆਪਣੇ ਖ਼ਿਆਲਾਂ ਦੀ ਉਡਾਰੀ ਅਨੁਸਾਰ ਪਰਮਾਤਮਾ ਦੇ ਜ਼ਾਤੀ ਗੁਣ ਇਵੇਂ ਹੀ ਦਸਦਾ ਹੈ ਜਿਵੇਂ ਕਵੀ ਕਿਸੇ ਵਸਤੂ ਦੀਆ ਸਿਫ਼ਤਾਂ ਨੂੰ ਆਪਣਿਆਂ ਫੁਰਨਿਆਂ, ਆਪਣੀਆਂ ਵਿਚਾਰਾਂ ਨਾਲ ਸੰਬੰਧਿਤ ਕਰਦਾ ਹੈ। ਉਸ ਰੱਬ ਨੂੰ ਜਿਹੜਾ ਮਨੁੱਖੀ ਵਿਚਾਰਾਂ ਤੋਂ ਪਰ੍ਹੇ ਹੈ, ਕੇਵਲ ਟਾਕਰੇ ਜਾਂ ਤੁਲਨਾ ਵਜੋਂ ਪਰ ਬਹੁਤ ਵਡਿਆਕੇ ਅਸੀਂ ਮਨੁੱਖੀ ਗੁਣਾਂ ਵਾਲਾ ਪ੍ਰਗਟ ਕਰ ਸਕਦੇ ਹਾਂ । ਜਦ ਅਸੀਂ ਪਰਮਾਤਮਾ ਨੂੰ ਵਰਣਨ ਕਰਨ ਲਗਦੇ ਹਾਂ ਤਾਂ ਅਸੀਂ ਇਕ ਨਵੇਂ ਖੰਡ ਦੇ ਦਰ ਤੇ ਕਦਮ ਰਖਦੇ ਹਾਂ । ਜਿਹੜੇ ਸ਼ਬਦ ਅਸੀਂ ਦਿਸਦੇ ਵੱਸਦੇ ਸੰਸਾਰ ਦੀਆਂ ਵਸਤਾਂ ਨੂੰ ਵਰਣਨ ਕਰਨ ਲਈ ਘੜਦੇ ਹਾਂ ਉਹ ਸ਼ਬਦ ਪਰਮਾਤਮਾ ਨੂੰ ਕਥਨ ਕਰਨੋਂ ਅਸਮਰਥ ਹਨ, ਕਿਉਂਕਿ ਉਹ ਸਾਡਿਆਂ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਉਸ ਵੇਲੇ ਅਸੀਂ ਦ੍ਰਿਸ਼ਟਾਂਤ ਤੇ ਮਿਸਾਲਾਂ ਆਪਣੇ ਆਪਣੇ ਮਨ ਦੀ ਬਿਰਤੀ ਅਨੁਸਾਰ ਆਪਣਾ ਮਤਲਬ ਜ਼ਾਹਰ ਕਰਨ ਲਈ ਵਰਤਦੇ ਹਾਂ ।

ਸਿੱਖ ਮੱਤ ਅਨੁਸਾਰ ਪਰਮਾਤਮਾ ਦੀ ਕੇਵਲ ਇੱਕੋ ਹੀ ਸਹੀ ਸਿਫ਼ਤ ਇਹ ਹੈ ਕਿ ਉਹ ਨਿਰਗੁਣ ਹੈ, ਸਿਫਤਾਂ ਤੋਂ ਰਹਿਤ ਹੈ । ਪਰਮਾਤਮਾ ਅਲਖ ਹੈ, ਅਸੀਂ ਉਸ ਅਲਖ ਪਰਮਾਤਮਾ ਦੇ ਮੂਲੋਂ ਅਲਖ ਸੁਭਾਉ ਦਾ ਅੰਦਾਜ਼ਾ ਉਸ ਦੀ ਪ੍ਰਗਟ ਹੋਈ ਕੁਦਰਤ ਤੋਂ ਕਰਦੇ ਹਾਂ ਤੇ ਇਸੇ ਅਲਖ ਕਰਤਾਰ ਦੇ ਬੁੱਝਣ ਸਮਝਣ ਦੇ ਜਤਨ ਵਿਚ ਗੁਰੂ ਗ੍ਰੰਥ ਸਾਹਿਬ

ਵਿਚ ਕਰਤਾਰ ਦੀਆਂ ਜੋ ਸਿਫ਼ਤਾਂ ਕਥਨ ਕੀਤੀਆਂ ਹਨ, ਉਹੋ ਸਿਫ਼ਤਾਂ ਹਨ ਜੋ ਮਨੁੱਖੀ ਹਿਰਦੇ ਤੇ ਮਨੁੱਖੀ ਅਕਲ ਨੇ ਮਹਿਸੂਸ ਕੀਤੀਆਂ ਹਨ। ਮਨੁੱਖ ਦੇ ਅੰਦਰ ਕੁਦਰਤੀ ਤੌਰ ਤੇ ਸੁੰਦਰਤਾ ਦੀ ਕਦਰ ਦੀ ਹਿਸ ਮੌਜੂਦ ਹੈ, ਜਦ ਉਹ ਕੁਦਰਤ ਵਿਚ ਸੰਦਰਤਾ ਵੇਖਦਾ ਹੈ, ਉਹ ਇਸ ਸੁੰਦਰਤਾ ਨੂੰ ਅਕਾਲ ਪੁਰਖ ਦੀ ਸੁੰਦਰਤਾ ਆਖਦਾ ਹੈ ਅਤੇ ਕਹਿੰਦਾ ਹੈ : ਪਰਮਾਤਮਾ ਸੁੰਦਰ ਹੈ। ਅਸੀਂ ਸੁੰਦਰ ਮਨੁੱਖੀ ਨੈਣਾਂ ਤੇ ਸਿਰ ਦੇ ਵਾਲਾਂ ਦੀ ਸੁੰਦਰਤਾ ਨੂੰ ਸਦਾ ਸੁੰਦਰ ਪਰਮਾਤਮਾ ਦੀ ਸੁੰਦਰਤਾ ਮੰਨ ਲੈਂਦੇ ਹਾਂ ਤੇ ਇਸੇ ਖ਼ਿਆਲ ਨਾਲ ਅਸੀਂ ਸਦੀਵੀ ਸੁੰਦਰ ਪਰਮਾਤਮਾ ਨੂੰ ਕੰਵਲ ਨੈਣਾਂ, ਬੰਕੇ ਲੋਇਣਾ ਵਾਲਾ ਕਹਿੰਦੇ ਹਾਂ। ਪਰ ਇਹ ਸਾਰੀਆਂ ਸਿਫ਼ਤਾਂ ਮਾਨੋ ਵਸਤਾਂ ਦੀਆਂ ਸਿਫ਼ਤਾਂ ਅਸੀਂ ਅਕਾਲ ਪੁਰਖ ਨਾਲ ਜੋੜ ਦਿੰਦੇ ਹਾਂ, ਜਿਵੇਂ ਕਵੀ ਕਵਿਤਾ ਵਿਚ ਸ਼ਬਦਾਂ ਦੀ ਵਰਤੋਂ ਦੀ ਖੁਲ੍ਹ ਡੁਲ੍ਹ ਕਰ ਲੈਂਦੇ ਹਨ।

ਐਮਰਸਨ ਨੇ ਕਿਹਾ ਹੈ :

"ਕੋਈ ਧਰਮ ਆਪਣੇ ਮੁਰੀਦਾਂ ਦੀ ਅਵਸਥਾ ਤੋਂ ਉੱਚਾ ਨਹੀਂ ਹੋ ਸਕਦਾ। ਸੁਰਗ ਕਿਸੇ ਹੱਦ ਤੀਕ ਧਰਤੀ ਨਾਲ ਸਦਾ ਮਿਲਦਾ-ਜੁਲਦਾ ਹੁੰਦਾ ਹੈ। ਆਦਮ-ਖੋਰਾਂ ਦਾ ਰੱਬ ਆਦਮ-ਖੋਰ, ਮੁਜਾਹਿਦਾਂ ਦਾ ਰੱਬ ਮੁਜਾਹਿਦ, ਤੇ ਵਣਜਾਰਿਆ ਦਾ ਰੱਬ ਵਣਜਾਰਾ।" ਇਸੇ ਖਿਆਲ ਨੂੰ ਗੁਰੂ ਸਾਹਿਬਾਨ ਨੇ ਇਉਂ ਪ੍ਰਗਟ ਕੀਤਾ :

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ।
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ।
* * * *
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ।
ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ।
ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ।
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ।
ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ।
ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ।

(ਗੂਜਰੀ, ਮ. ੫)

ਤੁਮ ਸਭ ਹੀ ਤੇ ਰਹਤ ਨਿਰਾਲਮ,
ਜਾਨਤ ਬੇਦ ਭੇਦ ਅਰ ਆਲਮ।
* * * *
ਆਪੁ ਆਪਨੀ ਬੁਧ ਹੈ ਜੇਤੀ,
ਬਰਨਤ ਭਿੰਨ ਭਿੰਨ ਤੁਹਿ ਤੇਤੀ।

(ਦਸਮੇਸ਼ ਜੀ, ਚੌਪਈ)

ਹੇ ਨਿਰੰਕਾਰ, ਤੂੰ ਸੰਸਾਰ ਤੋਂ ਰਹਿਤ ਹੈ, ਨਿਆਰਾ ਹੈਂ, ਤੇ ਸਿਆਣਾ। ਆਲਮ ਲੋਕ ਇਸ ਭੇਦ ਨੂੰ ਜਾਣਦੇ ਹਨ। ਜਿੰਨੀ ਜਿੰਨੀ ਕਿਸੇ ਦੀ ਅਕਲ ਹੈ, ਉਸ ਅਕਲ ਅਨੁਸਾਰ ਤੈਨੂੰ ਕਥਨ ਕਰਦਾ ਹੈ।

ਇਸ ਵਿਚ ਸ਼ੱਕ ਨਹੀਂ ਕਿ ਇਨ੍ਹਾਂ ਅੱਖਰਾਂ ਦੇ ਦੋ ਅਰਥ ਨਿਕਲਦੇ

ਹਨ, ਪਰ ਇਹ ਗੱਲ ਵੀ ਖ਼ਾਸ ਅਹਿਮੀਅਤ ਰੱਖਦੀ ਹੈ ਕਿ ਇਹ ਖ਼ਿਆਲ ਨਵੀਨ ਸਮੇਂ ਦੀ ਮਨੁੱਖਮਈ ਵਿਚਾਰ (ਅਰਥਾਤ ਈਸ਼ਵਰ ਨੂੰ ਮਨੁੱਖੀ ਗੁਣਾਂ ਵਾਲਾ ਜਾਣਨਾ) ਨਾਲ ਮਿਲਦਾ ਹੈ ।

ਅਸੀਂ ਅਕਾਲ ਪੁਰਖ ਦੀਆਂ ਸਿਫ਼ਤਾਂ ਨੂੰ ਸਹੀ ਸਹੀ ਕਥਨ ਕਰਨੋਂ ਅਸਮਰਥ ਹਾਂ । ਰੱਬ ਦੀਆਂ ਸਾਰੀਆਂ ਸਿਫ਼ਤਾਂ ਮਨੁੱਖਾਂ ਨੇ ਆਪਣੀਆਂ ਮਨੋਵਿਰਤੀਆਂ ਨੂੰ ਪਰਮਾਤਮਾ ਦੀ ਹਸਤੀ ਵਿਚ ਢੁਕਾ ਕੇ ਘੜੀਆਂ ਹਨ । ਜਿਥੇ ਹਾਲਤ ਹੀ ਅਜਿਹੀ ਹੋਵੇ ਕਿ ਕਿਸੇ ਚੀਜ਼ ਦਾ ਪੂਰਨ ਗਿਆਨ ਅਸੰਭਵ ਹੋਵੇ, ਉਥੇ ਆਦਮੀ ਇਸ ਗੱਲ ਤੇ ਮਜ਼ਬੂਰ ਹੋ ਜਾਂਦਾ ਹੈ ਕਿ ਉਹ ਸਚਿਆਈ ਨੂੰ ਬਿਆਨ ਕਰਨ ਲਈ ਆਪਣੇ ਘੜੇ ਹੋਏ ਅਧੂਰੇ ਨਾਮ ਤੇ ਮੂਰਤੀਆਂ ਵਰਤੇ ਜੋ ਕੇਵਲ ਉਸ ਦੀਆਂ ਆਪਣੀਆਂ ਲੋੜਾਂ ਤੇ ਸੁਭਾਉ ਦਾ ਪਰਛਾਵਾਂ ਹੀ ਹੁੰਦੀਆਂ ਹਨ । ਅਜਿਹੀਆਂ ਵਿਚਾਰਾਂ ਮੰਤਕ ਦੀ ਕਸਵੱਟੀ ਤੇ ਪੂਰੀਆਂ ਨਹੀਂ ਉਤਰਦੀਆਂ, ਪਰ ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਉਹ ਵਿਚਾਰਾਂ ਆਪਣੀ ਥਾਂ ਤੇ ਦੂਜੀਆਂ ਵਸਤਾਂ ਦੇ ਸੰਬੰਧ ਵਿਚ ਯਥਾਰਥ ਕਹੀਆਂ ਜਾ ਸਕਦੀਆਂ ਹਨ । ਜਿਵੇਂ ਕਿ ਕਥਨ ਹੋ ਚੁਕਿਆ ਹੈ, ''ਜਦ ਮਨੁੱਖ ਰੱਬ ਨੂੰ ਮਨੁੱਖੀ ਸਿਫ਼ਤਾਂ ਵਾਲਾ ਥਾਪ ਲਵੇ, ਤਾਂ ਮਨੁੱਖੀ ਮਨ ਆਪਣੀ ਧਾਰਮਿਕ ਅਵਸਥਾ ਵਿਚ ਅਸਲੀ ਸਚਿਆਈ ਤੋਂ ਲਾਂਭੇ ਨਿਕਲ ਜਾਂਦਾ ਹੈ ਤੇ ਇਸ ਗੱਲ ਦਾ ਜਤਨ ਕਰਦਾ ਹੈ ਕਿ ਜਿਵੇਂ ਕਿਵੇਂ ਖੁਲ੍ਹੇ, ਅਣਬੱਝਵੇਂ, ਪਰ ਫੇਰ ਵੀ ਸੱਚੇ ਢੰਗ ਨਾਲ ਗੁਪਤ ਆਤਮਿਕ ਰਮਜ਼ਾਂ ਨੂੰ ਪ੍ਰਗਟ ਕਰੇ । ਦ੍ਰਿਸ਼ਟਾਂਤ ਰਾਹੀਂ ਇਕ ਆਮ ਵਿਚਾਰ ਜਾਂ ਖਿਆਲ ਪ੍ਰਗਟ ਹੁੰਦਾ ਹੈ ਜਿਹੜਾ ਕਿਸੇ ਗੱਲ ਦਾ ਇਕ ਵਿਸ਼ੇਸ਼ ਤਰ੍ਹਾਂ ਦਾ ਗਿਆਨ ਹੈ, ਭਾਵੇਂ ਲਫਜ਼ੀ ਤੌਰ ਤੇ ਕੇਵਲ ਉਹ ਕੁਝ ਪ੍ਰਗਟ ਕਰਦਾ ਹੈ, ਜੋ ਕੇਵਲ ਸੰਬੰਧਕੀ ਤੌਰ ਤੇ ਸੱਚ ਹੈ, ਪੂਰਨ ਸਚਿਆਈ ਨਹੀਂ, ਕੇਵਲ ਸਮਝਾਣ ਲਈ ਖ਼ਿਆਲ ਹਨ, ਉਹ ਖ਼ਿਆਲ ਜਿਹੜੇ ਇਕ ਹੋਰ ਨਵੀਂ ਸਚਿਆਈ ਨੂੰ ਪ੍ਰਗਟ ਕਰਦੇ ਹਨ ।

ਸਿੱਖਾਂ ਵਿਚ ਅਕਾਲ ਪੁਰਖ ਦੇ ਕਈ ਨਾਮ ਤੇ ਗੁਣ ਪ੍ਰਚਲਿਤ ਹਨ, ਉਨ੍ਹਾਂ ਤੇ ਵਿਸਥਾਰ ਨਾਲ ਬਹਿਸ ਕਰਨ ਤੋਂ ਪਹਿਲੋਂ ਅਸੀਂ ਲੰਘਦੇ ਲੰਘਦੇ ਰੱਬ ਦੇ ਕੁਝ ਗੁਣਾਂ ਬਾਬਤ ਮਨੋ-ਵਿਸ਼ਲੇਸ਼ਣ ਦੀ ਖੋਜ ਤੋਂ ਸਿੱਟਾ ਕੱਢਣ ਦਾ ਸੰਖੇਪ ਜ਼ਿਕਰ ਕਰਦੇ ਹਾਂ। ਫਰਾਇਡ ਤੇ ਉਸ ਦੇ ਚੇਲੇ ਦਾਹਵਾ ਕਰਦੇ ਹਨ ਕਿ ਪਰਮਾਤਮਾ ਨੂੰ ਪਿਤਾ ਤੇ ਸਹਾਈ ਜਾਣਨ ਦਾ ਖਿਆਲ ਮਨੁੱਖੀ ਹਿਰਦੇ ਵਿਚ ਪਿਤਾਮੀ ਗੁੰਝਲ ਬਣ ਕੇ ਧਸਿਆ ਪਿਆ ਹੈ ਅਤੇ ਇਹ ਇਸ ਤਰ੍ਹਾਂ ਹੈ ਕਿ ਮਨੁੱਖ ਦੇ ਆਲੇ ਦੁਆਲੇ ਕੁਦਰਤ ਦੀਆਂ ਵਿਰੋਧੀ ਤਾਕਤਾਂ ਦੇ ਕਾਰਨ ਅਸਮਰੱਥਾ ਨੇ ਇਸ ਭਰਮ ਨੂੰ ਪੈਦਾ ਕੀਤਾ ਹੈ । ਜਿਵੇਂ ਬੱਚੇ ਨੂੰ ਜਦ ਉਹ ਬਿਹਬਲ ਤੇ ਬੇਵੱਸ ਹੁੰਦਾ ਹੈ, ਪਿਤਾ, ਮਾਤਾ ਦੀ ਸਹਾਇਤਾ ਦੀ ਲੋੜ ਹੈ, ਤਿਵੇਂ ਹੀ ਮਨੁੱਖ ਜਾਤੀ ਉਸ ਸ਼ਕਤੀ ਦੀ ਓਟ ਲੈਣ ਤੇ ਮਜਬੂਰ ਹੋਈ, ਜੋ ਔਕੜਾਂ ਸਮੇਂ ਉਸ ਦੀ ਸਹਾਈ ਹੋਵੇ । ਪਰਮਾਤਮਾ ਨੂੰ ਮਿੱਤਰ, ਪਿਆਰਾ ਜਾਣਨ ਬਾਬਤ ਵੀ ਇਹੋ ਜਿਹੀਆਂ ਦਲੀਲਾਂ ਦਿੱਤੀਆਂ ਜਾਂਦੀਆਂ ਹਨ ਤੇ ਇਹ ਕਿਹਾ ਜਾਂਦਾ ਹੈ ਕਿ ਇਸ ਵਿਚਾਰ ਦੀ ਨੀਂਹ ਉਨ੍ਹਾਂ ਗਹਿਰ ਗੰਭੀਰ ਜਜ਼ਬਿਆਂ ਤੇ ਹੈ ਜਿਨ੍ਹਾਂ ਕਰਕੇ ਮਨੁੱਖ ਆਪਣੇ ਆਪ ਤੋਂ ਬਾਹਰ ਕੁਝ ਟੋਲਦਾ ਹੈ ਤਾਂ ਜੋ ਸਮਾਜਿਕ, ਭਾਈਚਾਰਕ ਬਿਰਤੀਆਂ ਨੂੰ ਵਰਤ ਸਕੇ ।

ਅਸੀਂ ਇਨ੍ਹਾਂ ਵਿਚਾਰਾਂ ਵਿਚ ਹੋਰ ਜ਼ਿਆਦਾ ਨਹੀਂ ਜਾਣਾ ਚਾਹੁੰਦੇ । ਜਦ ਅਸੀਂ

ਕੁਝ ਅਜਿਹੇ ਈਸ਼ਵਰੀ ਗੁਣਾਂ ਦਾ ਜ਼ਿਕਰ ਕਰ ਰਹੇ ਸੀ, ਜੋ ਸਿੱਖਾਂ ਵਿਚ ਪ੍ਰਚਲਿਤ ਹਨ ਤਾਂ ਇਹ ਜ਼ਰੂਰੀ ਭਾਸਿਆ ਕਿ ਕੁਝ ਇਨ੍ਹਾਂ ਵਿਚਾਰਾਂ ਦਾ ਜ਼ਿਕਰ ਕਰ ਦੇਈਏ ਤਾਂ ਕਿ ਸਾਫ਼ ਸਮਝ ਆ ਜਾਏ ਕਿ ਇਨ੍ਹਾਂ ਗੁਣਾਂ ਦਾ ਅਸਲ ਮਤਲਬ ਕੀ ਹੈ ? ਅਸਲ ਵਿਚ ਜਦ ਕੋਈ ਸ਼ਰਧਾਲੂ ਆਪਣੇ ਇਸ਼ਟ ਦੇਵਤਾ ਨੂੰ ਮੁਖ਼ਾਤਿਬ ਕਰਦਾ ਹੈ ਤਾਂ ਉਸ ਦੇ ਮਨ ਵਿਚ ਇਹ ਸਗਵੀਆਂ ਵਿਚਾਰਾਂ ਨਹੀਂ ਹੁੰਦੀਆਂ । ਇਹ ਹੋ ਸਕਦਾ ਹੈ ਕਿ ਇਹ ਸਾਰੀਆਂ ਗੱਲਾਂ ਨਾਲੋਂ ਨਾਲ ਹੀ ਉਸ ਦੇ ਮਨ ਨੂੰ ਪਰੇਰਨ । ਨਤੀਜਾ ਤਾਂ ਭਾਵੇਂ ਮੰਤਕ ਅਨੁਸਾਰ ਨਾ ਹੋਵੇ, ਪਰ ਜਿਥੋਂ ਤੀਕ ਮਨੁੱਖੀ ਜ਼ਬਾਨ ਰਾਹੀਂ ਅੰਦਰਲੇ ਮਨੁੱਖੀ ਜਜ਼ਬੇ ਪ੍ਰਗਟ ਕੀਤੇ ਜਾ ਸਕਦੇ ਹਨ, ਉਸ ਹੱਦ ਤੀਕ ਸੱਚ ਹੀ ਹੈ ।

ਜਿਨ੍ਹਾਂ ਈਸ਼ਵਰੀ ਗੁਣਾਂ ਦਾ ਮਨੁੱਖ ਖ਼ਿਆਲ ਕਰਦਾ ਹੈ, ਉਹ ਸਚਮੁਚ ਪਰਮਾਤਮਾ ਨੂੰ ਸਹੀ ਤੌਰ ਤੇ ਕਥਨ ਨਹੀਂ ਕਰ ਸਕਦੇ, ਇਹ ਵਿਚਾਰਾਂ ਸਾਡੇ ਰੋਜ਼ਾਨਾ ਜੀਵਨ ਦਾ ਸਿੱਟਾ ਹਨ ਤੇ ਇਨ੍ਹਾਂ ਵਿਚ ਸਾਡੀਆਂ ਰੋਜ਼ਾਨਾ ਤਜਰਬੇ ਦੀਆਂ ਸਾਰੀਆਂ ਊਣਤਾਈਆਂ ਹਨ, ਕਿਉਂਕਿ ਇਹ ਤਜਰਬੇ ਸਾਡੀਆਂ ਦੇਸ਼ ਤੇ ਕਾਲ ਦੀਆਂ ਵਿਚਾਰਾਂ ਦੀਆਂ ਹੱਦਾਂ ਅੰਦਰ ਹੁੰਦੇ ਹਨ ਤੇ ਦੇਸ਼ ਤੇ ਕਾਲ ਨੂੰ ਈਸ਼ਵਰੀ ਮਾਇਆ ਨੇ ਉਤਪੰਨ ਕੀਤਾ ਹੈ, ਅਤੇ ਇਸੇ ਕਰਕੇ ਇਸ ਸੰਬੰਧ ਵਿਚ ਸੱਚ ਅਖਵਾ ਸਕਦੀਆਂ ਹਨ; ਪਰ ਪੂਰਨ ਸੱਚ ਨਹੀਂ । ਮਾਦੀ ਦੁਨੀਆਂ ਦੀਆਂ ਨਵੀਨ ਖੋਜਾਂ ਵੀ ਇਹੋ ਸਾਬਤ ਕਰਦੀਆਂ ਹਨ ਕਿ ਉਹ ਵਿਚਾਰਾਂ ਜਿਹੜੀਆਂ ਦੇਸ਼ ਤੇ ਕਾਲ ਦੀਆਂ ਨੀਹਾਂ ਤੇ ਉਸਰੀਆਂ ਹੋਣ, ਉਹ ਕੇਵਲ ਆਪਣੇ ਸੰਬੰਧ ਅੰਦਰ ਹੀ ਸੱਚ ਹਨ, ਪੂਰਨ ਸੱਚ ਨਹੀਂ ਹੋ ਸਕਦੀਆਂ । ਇਸ ਤੋਂ ਸਿੱਧ ਹੈ ਕਿ ਈਸ਼ਵਰ ਬਾਬਤ ਸਾਡੇ ਵਿਚਾਰ ਨਾ ਸਹੀ ਹੋ ਸਕਦੇ ਹਨ, ਨਾ ਪੂਰਨ । ਇਸੇ ਕਰਕੇ ਕਈ ਵੇਰ ਇਹ ਕਿਹਾ ਗਿਆ ਹੈ ਕਿ ਪਰਮਾਤਮਾ ਬਾਬਤ ਸਾਡੇ ਆਮ ਪ੍ਰਚਲਿਤ ਖਿਆਲ ਨਾ ਕੇਵਲ ਅਸਤਿ ਹੀ ਹਨ ਬਲਕਿ ਬੇਥ੍ਰਵੇ ਵੀ ਹਨ । ਭਗਤ ਨਾਮਦੇਵ ਜੀ ਦਾ ਵਾਕ ਹੈ :

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ,
ਜਲ ਕੀ ਮਾਛੁਲੀ ਚਰੈ ਖਜੂਰਿ ।

(ਟੋਡੀ, ਨਾਮਦੇਉ)

ਇਹ ਕਹਿਣਾ ਕਿ ਰੱਬ ਨੇੜੇ ਹੈ ਜਾਂ ਦੂਰ ਹੈ, ਇਵੇਂ ਹੀ ਹੈ ਜਿਵੇਂ ਕੋਈ ਕਹੇ ਕਿ ਮੱਛੀ ਖਜੂਰ ਤੇ ਚੜ੍ਹ ਗਈ, ਅਰਥਾਤ ਇਹ ਗੱਲ ਅਸਤਿ ਤੇ ਬਹੁਤ ਬੇਥ੍ਰਵੀ ਹੈ ।

ਅਕਾਲ ਪੁਰਖ ਨੂੰ ਵਰਣਨ ਕਰਨਾ ਅਚੇਤ ਹੀ ਉਸਨੂੰ ਮਹਿਦੂਦ ਕਰਨਾ ਹੈ । ਸਵੇਤ ਉਪਨਿਸ਼ਦ ਅਨੁਸਾਰ ਜਦ ਅਸੀਂ ਪਰਮਾਤਮਾ ਨੂੰ ਵਰਣਨ ਕਰਦੇ ਇਹ ਕਹਿੰਦੇ ਹਾਂ ਕਿ ਉਹ ਅਜਿਹਾ ਹੈ, ਐਸਾ ਹੈ, ਤਾਂ ਅਸੀਂ ਉਸ ਵੇਲੇ, ਆਪਣੇ ਅੰਦਰਲੇ ਸੁਭਾ ਦਾ ਪਰਛਾਵਾਂ ਪਰਮਾਤਮਾ ਤੇ ਸੁਟਦੇ ਹਾਂ । ਸਿਰਜਨਹਾਰ ਸਰਬ ਸ਼ਕਤੀ ਸਰੂਪ ਪਰਮਾਤਮਾ ਨੂੰ, ਜੋ ਸਦਾ ਜੀਆਂ ਜੰਤਾਂ ਦੇ ਹਿਰਦੇ ਵਿਚ ਵੱਸ ਰਿਹਾ ਹੈ, ਸਾਡੇ ਦਿਲੀ ਜਜ਼ਬੇ, ਸਾਡੀ ਬੁੱਧੀ ਤੇ ਸਾਡੀ ਇੱਛਾ ਅਨੁਸਾਰ ਕਲਪਿਆ ਜਾਂਦਾ ਹੈ ।

ਪਰਮਾਤਮਾ ਦੇ ਗੁਣ ਮਨ ਦੀਆਂ ਤਸਵੀਰਾਂ ਤੇ ਵਿਚਾਰ ਦੀਆਂ ਮੂਰਤੀਆਂ ਹਨ, ਜਿਵੇਂ ਕਾਠ, ਪੱਥਰ ਤੇ ਸੋਨੇ ਦੀਆਂ ਮੂਰਤੀਆਂ, ਮਨ ਦੀਆਂ ਤਸਵੀਰਾਂ ਹਨ, ਪਰ ਮਾਦੀ ਸ਼ਕਲਾਂ ਵਿਚ ਬਦਲੀਆਂ ਹੋਈਆਂ । ਈਸ਼ਵਰੀ ਸਤਿ ਅਪਰੰਪਾਰ ਹੈ ਤੇ ਅਕਾਲ ਪੁਰਖ ਨੂੰ

ਕਿਸੇ ਮਾਨਸਿਕ ਜਾਂ ਮਾਦੀ ਸ਼ਕਲ ਵਿਚ ਲਿਆਣ ਦਾ ਜਤਨ ਕਰਨਾ ਉਸ ਅਪਰੰਪਾਰ ਹਸਤੀ ਨੂੰ ਮਾਨਸਿਕ ਤੇ ਮਾਦੀ ਜਗ ਵਿਚ ਲਿਆਣ ਦਾ ਜਤਨ ਕਰਨਾ ਹੈ ।

ਮਜ਼ਬਾਂ ਦੀ ਤਵਾਰੀਖ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਪਰਮਾਤਮਾ ਦੀ ਹਸਤੀ ਦੀ ਵਿਚਾਰ ਦੋ ਤਰ੍ਹਾਂ ਹੋਈ ਹੈ, ਇਕ ਤਾਂ ਇਨਕਾਰ ਦੁਆਰਾ (ਨੇਤਿ, ਨੇਤਿ) ਕਿ ਉਹ ਇਹ ਨਹੀਂ, ਔਹ ਨਹੀਂ, ਦੂਜਾ ਉਸ ਨੂੰ ਵਡਿਆਣ ਨਾਲ ।

ਜਿਵੇਂ ਕਿ ਅਸੀਂ ਜ਼ਿਕਰ ਕਰ ਚੁੱਕੇ ਹਾਂ ਪਹਿਲੇ ਤਰੀਕੇ ਦੀ ਨੀਂਹ ਇਸ ਵਿਚਾਰ ਤੇ ਹੈ ਕਿ ਪਰਮਾਤਮਾ ਦੇ ਕੋਈ ਖ਼ਾਸ ਗੁਣ ਕਥਨ ਕਰਨਾ, ਉਸ ਨੂੰ ਮਹਿਦੂਦ ਕਰਨਾ ਹੈ । ਦੂਜੀ ਹਾਲਤ ਵਿਚ ਰੱਬ ਦੇ ਖ਼ਾਸ ਖ਼ਾਸ ਗੁਣਾਂ ਨੂੰ ਜਿਹੜੇ ਸੰਸਾਰ ਵਿਚ ਦਿਸਦੇ ਹਨ, ਬੇਅੰਤ ਜਾਂ ਪੂਰਨ ਸ਼ਕਲ ਵਿਚ ਦਰਸਾਣਾ ਤੇ ਉਨ੍ਹਾਂ ਨੂੰ ਪਰਮਾਤਮਾ ਨਾਲ ਜੋੜਨਾ ਹੈ । ਇਸ ਵਿਚਾਰ ਦੁਆਰਾ ਗਿਆਨ ਪਰਮਾਤਮਾ ਦੀ ਹਾਲਤ ਵਿਚ ਪੂਰਨ ਗਿਆਨ ਬਣ ਜਾਂਦਾ ਹੈ, ਸ਼ਕਤੀ ਪੂਰਨ ਸ਼ਕਤੀ ਤੇ ਸੁੰਦਰਤਾ ਪੂਰਨ ਸੁੰਦਰਤਾ ਹੋ ਜਾਂਦੀ ਹੈ । ਪਰਮਾਤਮਾ ਦੇ ਗੁਣਾਂ ਦਾ ਜਿਨ੍ਹਾਂ ਦਾ ਜ਼ਿਕਰ ਸਿੱਖਾਂ ਦੀ ਧਰਮ-ਪੁਸਤਕ ਵਿਚ ਆਇਆ ਹੈ, ਚੰਗੀ ਤਰ੍ਹਾਂ ਕਥਨ ਕਰਨ ਲਈ ਉਨ੍ਹਾਂ ਦੀ ਵੰਡ ਤਿੰਨਾਂ ਹਿੱਸਿਆਂ ਵਿਚ ਕਰਨੀ ਲੋੜੀ ਏ, ਅਰਥਾਤ ਅਧਿਆਤਮਿਕ ਗੁਣ, ਆਚਰਨਿਕ ਗੁਣ, ਤੇ ਪ੍ਰੇਮ-ਭਗਤੀ ਦੇ ਵਲਵਲੇ । ਆਤਮਿਕ ਗੁਣ ਜਿਵੇਂ ਏਕਤਾ ਤੇ ਬੇਅੰਤਤਾ ਦੀ ਅਹਿਮੀਅਤ ਕੇਵਲ ਬੁੱਧੀ ਲਈ ਹੈ । ਇਨ੍ਹਾਂ ਗੁਣਾਂ ਦੁਆਰਾ ਇਸ ਗੱਲ ਦਾ ਜਤਨ ਕੀਤਾ ਗਿਆ ਹੈ ਕਿ ਕਿਵੇਂ ਪਰਮਾਤਮਾ ਨੂੰ ਸਮਝਣ ਲਈ ਬੁੱਧੀ ਦੀ ਤ੍ਰਿਸ਼ਨਾ ਨੂੰ ਮਨ ਦੁਆਰਾ ਤ੍ਰਿਪਤ ਕੀਤਾ ਜਾਵੇ । ਪ੍ਰੇਮ ਤੇ ਨਿਆਂ ਦੇ ਆਚਰਨਿਕ ਜਾਂ ਅਖ਼ਲਾਕੀ ਗੁਣਾਂ ਦਾ ਸਾਡੇ ਅਮਲੀ ਜਾਂ ਅਖ਼ਲਾਕੀ ਖ਼ਿਆਲ ਨਾਲ ਸੰਬੰਧ ਹੈ ਤੇ ਇਹ ਪ੍ਰਗਟ ਕਰਦੇ ਹਨ ਕਿ ਸਾਡੇ ਅਮਲਾਂ ਕਰ ਕੇ ਰੱਬ ਦੀ ਵਰਤੋਂ ਸਾਡੇ ਨਾਲ ਕਿਵੇਂ ਹੈ ? ਅਸਚਰਜ ਤੇ ਸੁੰਦਰਤਾ ਦੇ ਗੁਣ ਸਾਡੀ ਅੰਦਰਲੀ ਸੁੰਦਰਤਾ ਤੇ ਵਿਸਮਾਦ ਦੀ ਹਿਸ ਨੂੰ ਪ੍ਰਗਟ ਕਰਦੇ ਹਨ । ਇਹ ਵੰਡ ਉੱਕੀ ਸਹੀ ਤਾਂ ਨਹੀਂ ਹੋ ਸਕਦੀ ਕਿਉਂਕਿ ਇਨਸਾਨੀ ਮਨ ਵਿਰਲਾ ਹੀ ਵੱਖਰਿਆਂ ਵੱਖਰਿਆਂ ਖ਼ਾਨਿਆਂ ਜਾਂ ਹੱਦਾਂ ਵਿਚ ਕੰਮ ਕਰਦਾ ਹੈ, ਮਨ ਉਤੇ ਇਕੋ ਵੇਲੇ ਹੀ ਕਈ ਅੱਡ ਅੱਡ ਜਜ਼ਬਿਆਂ ਤੇ ਵਿਚਾਰਾਂ ਦਾ ਅਸਰ ਹੁੰਦਾ ਹੈ । ਨਾਲ ਹੀ ਪਰਮਾਤਮਾ ਦੇ ਗੁਣਾਂ ਦਾ ਸਦਾ ਇਕੋ ਗਿਣਿਆ ਮਿਥਿਆ ਖ਼ਾਸ ਮਤਲਬ ਨਹੀਂ ਹੁੰਦਾ, ਤੇ ਇਸ ਖੁਲ੍ਹ ਕਰਕੇ ਸੁਤੇ ਹੀ ਉਨ੍ਹਾਂ ਦੇ ਅਰਥ ਅਦਲ-ਬਦਲ ਜਾਂਦੇ ਹਨ ਤੇ ਇਸ ਕਰਕੇ ਠੀਕ ਠੀਕ ਵੰਡ ਕਰਨੀ ਅਸੰਭਵ ਹੋ ਜਾਂਦੀ ਹੈ ।

ਸਰਗੁਣ ਪਰਮਾਤਮਾ, ਅਰਥਾਤ ਗੁਣਾਂ ਵਾਲਾ ਰੱਬ, ਸਾਡਿਆਂ ਜਜ਼ਬਿਆਂ, ਇੱਛਾਵਾਂ ਤੇ ਸਾਡੀ ਅਕਲ ਦੀ ਘਾੜਤ ਹੈ । ਰੱਬ ਦੀਆਂ ਵੰਨ-ਸੁਵੰਨੀਆਂ ਤਸਵੀਰਾਂ, ਭਾਵੇਂ ਕਿੱਡੀਆਂ ਹੀ ਕੱਚੀਆਂ ਤੇ ਅਧੂਰੀਆਂ ਹੋਣ, ਸੌਖੀਆਂ ਹੀ ਸਮਝ ਆ ਜਾਂਦੀਆਂ ਹਨ, ਜਦ ਅਸੀਂ ਇਹ ਸਮਝ ਲਈਏ ਕਿ ਧਾਰਮਿਕ ਦਸ਼ਾ ਮਨ ਦੁਆਰਾ ਹੀ ਮਹਿਸੂਸ ਕੀਤੀ ਜਾ ਸਕਦੀ ਹੈ ।

ਮਨੁੱਖ ਭਾਵੇਂ ਪਰਮਾਤਮਾ ਦੀ ਮੂਰਤ ਹੋਵੇ ਜਾਂ ਨਾ ਹੋਵੇ ਪਰ ਮਨੁੱਖ ਆਪਣੇ ਸਰੂਪ ਰਾਹੀਂ ਰੱਬ ਦੀ ਵਿਚਾਰ ਕਰ ਸਕਦਾ ਹੈ, ਇਸੇ ਕਰਕੇ ਹਰ ਮਜ਼ਬ ਵਿਚ ਰੱਬ ਦੀਆਂ ਸਿਫ਼ਤਾਂ ਮਨੁੱਖਾਂ ਵਾਲੀਆਂ ਹਨ, ਭਾਵੇਂ ਉਹ ਅਕਸਰ ਉਚੇ ਤੋਂ ਉਚੇ ਸ਼ਬਦਾਂ

ਵਿਚ ਕਥਨ ਕੀਤੀਆਂ ਜਾਂਦੀਆਂ ਹਨ ।

ਪਰ ਅਸੀਂ ਰੱਬ ਦੀਆਂ ਸਰਗੁਣੀ ਸਿਫ਼ਤਾਂ ਕਥਨ ਕਰਨ ਦੀ ਨਿਖੇਧੀ ਕਰਕੇ ਸਿਫ਼ਤਾਂ ਦੀ ਕਦਰ ਤੇ ਕੀਮਤ ਮੂਲੋਂ ਹੀ ਘੱਟ ਤਾਂ ਨਹੀਂ ਕਰ ਰਹੇ ? ਜਿਵੇਂ ਅਸੀਂ ਦੱਸਿਆ ਹੈ, ਗੁਰੂ ਸਾਹਿਬਾਨ ਨੇ ਪਰਮਾਤਮਾ ਦੇ ਨਿਰਗੁਣ ਜਾਂ ਅਪਰੰਪਾਰ ਹੋਣ ਤੇ ਬਹੁਤ ਜ਼ੋਰ ਦਿੱਤਾ ਹੈ, ਪਰ ਉਨ੍ਹਾਂ ਨੇ ਅਕਾਲ ਪੁਰਖ ਦੇ ਸਰਗੁਣ ਤੇ ਸਰਬ ਵਿਆਪਕ ਹੋਣ ਤੇ ਅਤੇ ਉਸ ਸਰੂਪ ਦੀਆਂ ਸਿਫ਼ਤਾਂ ਤੇ ਵੀ ਘੱਟ ਜ਼ੋਰ ਨਹੀਂ ਦਿੱਤਾ । ਹਿੰਦੂਆਂ ਦੇ ਦੇਵੀ ਸਤੋਤਰ ਤੇ ਸ਼ਿਵ ਸਤੋਤਰ ਮੁਸਲਮਾਨਾਂ ਦੇ ਜ਼ਿਕਰਨਾਮਿਆਂ, ਤੇ ਈਸਾਈਆਂ ਦੀ ਰੱਬੀ ਨਾਵਾਂ ਦੀ ਕਿਤਾਬ ਵਾਂਗ 'ਅਕਾਲ ਉਸਤਤ', 'ਜਾਪ ਸਾਹਿਬ' ਤੇ 'ਸਹੰਸਰ ਨਾਮਾ' ਵਿਚ ਸਿੱਖਾਂ ਲਈ ਸੈਂਕੜੇ ਹੀ ਕਿਸਮਾਂ ਦੇ ਨਾਮ ਅਕਾਲ ਪੁਰਖ ਦੇ ਦਿਤੇ ਹਨ । ਅਕਾਲ ਪੁਰਖ ਨੂੰ ਡੂੰਘੇ ਮਨੁੱਖੀ ਵੇਸ ਵਿਚ ਦਰਸਾਇਆ ਹੈ, ਤੇ ਇਹ ਗੱਲ ਹੋਵੇ ਕਿਉਂ ਨਾ ? ਮਨੁੱਖ ਆਖਰ ਰੱਬ ਦੀ ਮੂਰਤ ਹੀ ਹਨ । ਜਿਵੇਂ ਮਨੁੱਖੀ ਸਿਫ਼ਤਾਂ ਈਸ਼ਵਰੀ ਸੁਭਾਵ ਦਾ ਅਕਸ ਮੰਨੀਆਂ ਜਾਂਦੀਆਂ ਹਨ, ਤਿਵੇਂ ਈਸ਼ਵਰੀ ਸਿਫ਼ਤਾਂ ਉਹ ਮਨੁੱਖੀ ਸਿਫ਼ਤਾਂ ਹੋ ਸਕਦੀਆਂ ਹਨ ਜਿਨ੍ਹਾਂ ਨੂੰ ਅਸੀਂ ਆਪਣੇ ਖ਼ਿਆਲ ਮੁਤਾਬਕ ਪਰਮਾਤਮਾ ਨਾਲ ਜੋੜ ਦਿੰਦੇ ਹਾਂ । ਸਾਰਾ ਸੰਸਾਰ ਈਸ਼ਵਰੀ ਸੁਭਾਉ ਦਾ ਚਮਤਕਾਰ ਹੈ ਤੇ ਸੰਸਾਰ ਉਸ ਵੱਲ ਇਵੇਂ ਹੀ ਜਾ ਰਿਹਾ ਹੈ ਜਿਵੇਂ ਤਰੇਲ-ਤੁਪਕੇ ਸੂਰਜ ਵੱਲ ਜਾਂਦੇ ਹਨ । ਕੀ ਇਹ ਮੁਮਕਿਨ ਨਹੀਂ ਕਿ ਤ੍ਰੇਲ-ਤੁਪਕਿਆਂ ਤੇ ਸੂਰਜ ਦੀ ਲਿਸ਼ਕ ਵਾਂਗ ਮਨੁੱਖੀ ਖ਼ੂਬੀਆਂ ਤੇ ਈਸ਼ਵਰੀ ਗੁਣ ਇਕੋ ਕਿਸਮ ਦੇ ਹੋਣ ਤੇ ਇਕੋ ਸੋਮੇਂ ਵਿਚੋਂ ਉਪਜੇ ਹੋਣ ? ਇਹ ਹੋ ਸਕਦਾ ਹੈ ਕਿ ਇਕ ਪਾਸੇ ਪਰਮਾਤਮਾ ਦੇ ਗੁਣ ਮਨੁੱਖੀ ਮਨ ਦੀ ਘਾੜਤ ਹੋਣ ਤੇ ਦੂਜੇ ਪਾਸੇ ਈਸ਼ਵਰੀ ਸਤਿ ਦੇ ਚਮਤਕਾਰ ਤੇ ਜ਼ਰੂਰ ਹੋਣ ? ਪ੍ਰੋਫ਼ੈਸਰ ਮੈਥਿਯੂਜ਼ ਦੇ ਕਥਨ ਅਨੁਸਾਰ : "ਅਸੀਂ ਇਹ ਮੰਨਦੇ ਹਾਂ ਕਿ ਸ਼ਖ਼ਸੀਅਤ ਜੀਉਂਦੇ ਜਾਗਦੇ ਜੀਵਾਂ ਦੀ ਉੱਚੀ ਤੋਂ ਉੱਚੀ ਸ਼ਕਲ ਹੈ, ਜਿਸਦਾ ਕਿ ਅਜੇ ਤੱਕ ਸਾਨੂੰ ਗਿਆਨ ਹੋ ਸਕਿਆ ਹੈ । ਅਸਲ ਵਿਚ ਸ਼ਖ਼ਸੀਅਤ ਨੂੰ ਅਸੀਂ ਇਉਂ ਵਰਣਨ ਕਰ ਸਕਦੇ ਹਾਂ ਕਿ ਇਹ ਜੀਵਨ ਜੀਣ ਦੀ ਸਭ ਤੋਂ ਉੱਚੀ ਤੇ ਪੂਰਨ ਸ਼ਕਲ ਹੈ । ਫੇਰ ਅਸੀਂ ਇਸ ਨਤੀਜੇ ਤੇ ਪੁੱਜਦੇ ਹਾਂ ਜਦ ਅਕਾਲ ਪੁਰਖ ਜੀਉਂਦਾ ਜਾਗਦਾ ਹੈ ਤਾਂ ਘੱਟੋ ਘੱਟ ਉਸ ਦੀ ਸ਼ਖ਼ਸੀਅਤ ਜ਼ਰੂਰ ਹੋਵੇਗੀ । ...ਸੋ, ਸਪੱਸ਼ਟ ਹੈ ਕਿ ਰੱਬ ਉੱਤੇ ਸ਼ਖ਼ਸੀਅਤ ਦਾ ਗੁਣ ਲਾਗੂ ਕਰਦਿਆਂ ਅਸੀਂ ਉਸ ਨੂੰ ਸਗਵਾਂ ਹੀ ਆਪਣੇ ਜਿਹਾ ਨਹੀਂ ਬਣਾ ਲੈਂਦੇ, ਸਗੋਂ ਇਸ ਦੇ ਉਲਟ ਅਸੀਂ ਐਸੇ ਵਜੂਦ ਦੀ ਹਸਤੀ ਨੂੰ ਸਵੀਕਾਰ ਕਰਦੇ ਹਾਂ ਜਿਹੜੀ ਭਾਵੇਂ ਕੁਝ ਨਾ ਕੁਝ ਸਾਡੇ ਵਾਂਗ ਹੈ, ਪਰ ਸਾਡੇ ਕੋਲੋਂ ਬੇਹੱਦ ਤੇ ਬੇਓੜਕ ਵੱਡੀ ਤੇ ਪਰੇ ਤੋਂ ਪਰੇ ਹੈ ।"[1]

---

1. Outlines of Knowledge

ਅਧਿਆਇ 8

# ਅਕਾਲ ਪੁਰਖ ਦੇ ਵਿਧਾਨਕ ਗੁਣ

ਅਕਾਲ ਪੁਰਖ ਦੀ ਅਪਰੰਪਾਰਤਾ ਦਾ ਜ਼ਿਕਰ ਕਰਦਿਆਂ ਹੋਇਆਂ ਅਸਾਂ ਕੁਝ ਵਿਸਥਾਰ ਨਾਲ ਅਕਾਲ ਪੁਰਖ ਦੇ ਨਾਂਹ-ਵਾਚਕ ਜਾਂ ਨਫ਼ੀ ਗੁਣਾਂ ਦਾ ਜ਼ਿਕਰ ਕੀਤਾ ਸੀ। ਹੁਣ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਕਥਨ ਕੀਤੇ ਹੋਏ ਕੁਝ ਵਿਸ਼ੇਸ਼ ਵਿਧਾਨਕ ਜਾਂ ਹਾਂ-ਵਾਚਕ ਗੁਣਾਂ ਦਾ ਜ਼ਿਕਰ ਕਰਾਂਗੇ।

**ਅਕਾਲ ਪੁਰਖ ਦੀ ਏਕਤਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦਾ ਸਭ ਤੋਂ ਵਿਸ਼ੇਸ਼ ਗੁਣ '੧ਓ' ਕਥਨ ਕੀਤਾ ਹੈ, ਕਿ ਉਹ ਇਕੋ ਇਕ ਹੈ, ਕਰਤਾ, ਪਾਲਨਹਾਰ ਤੇ ਹਰਤਾ ਉਹੋ ਹੀ ਹੈ।

ਜਿਵੇਂ ਕਿ ਪਹਿਲੇ ਕਥਨ ਹੋ ਚੁਕਾ ਹੈ, ਈਸ਼ਵਰੀ ਸਤਿਤਾ ਨੂੰ ਅਸੀਂ ਅਵੱਸ਼ ਹੀ ਕੇਵਲ ਨਿਸ਼ਾਨਾਂ ਚਿੰਨ੍ਹਾਂ ਦੁਆਰਾ ਵਰਣਨ ਕਰ ਸਕਦੇ ਹਾਂ। ਟਾਕਰੇ ਲਈ ਨਿਸ਼ਾਨ ਵੀ ਅਕਸਰ ਇਵੇਂ ਦੱਸੇ ਜਾਂਦੇ ਹਨ ਜਿਵੇਂ ਮਾਨੋ ਰੱਬ ਮਨੁੱਖੀ ਗੁਣਾਂ ਵਾਲਾ ਹੈ। ਇੰਦ੍ਰਿਆਂ ਰਾਹੀਂ ਜੋ ਫੁਰਨੇ ਫੁਰਦੇ ਹਨ ਉਨ੍ਹਾਂ ਦਾ ਚਿੰਨ੍ਹਾਂ ਤੇ ਨਿਸ਼ਾਨਾਂ ਨਾਲ ਸੰਬੰਧ ਹੁੰਦਾ ਹੈ ਤੇ ਉਨ੍ਹਾਂ ਦਾ ਖਾਸ ਪਦਾਰਥਿਕ ਪ੍ਰਯੋਜਨ ਹੁੰਦਾ ਹੈ। ਹਾਂ ਇਨ੍ਹਾਂ ਫੁਰਨਿਆਂ ਤੇ ਬਿਰਤੀਆਂ ਨੂੰ ਵਰਜਣ ਲਈ ਗੁਰੂ ਸਾਹਿਬਾਂ ਨੇ ਉਸ ਉੱਚੀ ਤੋਂ ਉੱਚੀ ਹਸਤੀ ਲਈ "ਇਕ" ਦਾ ਸ਼ਬਦ ਵਰਤਿਆ ਹੈ, ਤਾਂ ਕਿ ਜਦ ਮਨ ਅਕਾਲ ਪੁਰਖ ਦਾ ਧਿਆਨ ਧਰੇ ਤਾਂ ਉਸ ਏਕਤਾ ਤੋਂ ਪਰੇ ਨ ਜਾਵੇ। ਇਹ ਖਿਆਲ ਕੀਤਾ ਜਾਂਦਾ ਹੈ ਕਿ 'ਓਅੰਕਾਰ' ਹੀ ਉਹ ਸ਼ਬਦ ਜਾਂ ਕਲਾਮ ਹੈ ਜਿਸ ਦੁਆਰਾ ਬ੍ਰਹਿਮੰਡ ਦੀ ਉਤਪਤੀ ਹੋਈ ਹੈ। ਵਾਕ ਹੈ :

ਪ੍ਰਥਮ ਕਾਲ ਜਬ ਕਰਾ ਪਸਾਰਾ
ਓਅੰਕਾਰ ਤੇ ਸ੍ਰਿਸ਼ਟ ਉਪਾਰਾ।

ਇਸੇ ਤਰ੍ਹਾਂ :

ਓਨਮ ਅਖਰ ਸੁਣਹੁ ਬੀਚਾਰੁ।
ਓਨਮ ਅਖਰੁ ਤ੍ਰਿਭਵਣ ਸਾਰੁ।

(ਰਾਮਕਲੀ ਓਅੰਕਾਰ, ਮ. ੧)

'ਓਨਮ' ਸ਼ਬਦ ਨੂੰ ਗਹੁ ਨਾਲ ਸੁਣੋ, ਇਸ ਸ਼ਬਦ ਨੇ ਤ੍ਰੈਲੋਕੀ ਉਤਪੰਨ ਕੀਤੀ ਹੈ। ਗੁਰੂ ਅਮਰਦਾਸ ਜੀ ਨੇ ਫੁਰਮਾਇਆ :

ਓਅੰਕਾਰ ਸਭ ਸ੍ਰਿਸ਼ਟਿ ਉਪਾਈ।
ਸਭ ਖੇਲੁ ਤਮਾਸਾ ਤੇਰੀ ਵਡਿਅਈ। (ਮਾਰੂ, ਮ. ੩)

ਓਅੰਕਾਰ ਨੇ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਤੇ ਇਹ ਸਭ ਲੀਲ੍ਹਾ ਅਕਾਲ ਦੀ ਉਪਮਾ ਕਰ ਰਹੀ ਹੈ ।

ਪੁਰਾਤਨ ਸਮੇਂ ਤੋਂ ਏਕੇ ਦਾ ਸ਼ਬਦ ਖ਼ਾਸ ਫ਼ਲਸਫ਼ਈ ਅਰਥ ਪ੍ਰਗਟ ਕਰਨ ਲਈ ਵਰਤਿਆ ਜਾਂਦਾ ਹੈ। ਇਸ ਦੇ ਅਰਥ ਹਨ ਸ੍ਵੈ-ਭੰ, ਮੂਲ-ਤੱਤ, ਅੰਤਿਮ ਅਸਲੀ ਤੱਤ । ਪਲੈਟੋ ਨੇ ਇਹ ਸ਼ਬਦ ਇਨ੍ਹਾਂ ਅਰਥਾਂ ਲਈ ਵਰਤਿਆ ਪਰ ਧਾਰਮਿਕ ਸੰਸਾਰ ਵਿਚ ਇਸ ਨੂੰ ਪ੍ਰਚਲਤ ਕਰਨ ਵਾਲਾ ਪਲੋਟਾਈਨਸ ਸੀ, ਜੋ ਤੀਜੀ ਸਦੀ ਵਿਚ ਨਵੀਨ-ਅਫਲਾਤੂਨੀ ਫ਼ਲਸਫ਼ੇ ਦਾ ਆਗੂ ਸੀ । ਉਹ ਕਹਿੰਦਾ ਸੀ ਕਿ ਬ੍ਰਹਿਮੰਡ ਉਸ ਸਤਿ-ਸਰੂਪ, ਸਰਬ ਵਿਆਪਕ ਪਰਮਾਤਮਾ ਦੀ ਅੰਸ ਹੈ ਜਾਂ ਉਸ ਸਤਿ ਤਤ ਦੀ ਉਣੀ ਮਾਇਆ ਹੈ ਜਿਸ ਨੂੰ ਅਸੀਂ ਇਕ ਮੰਨਦੇ ਹਾਂ, ਜਿਥੋਂ ਸਭ ਮਨੁੱਖੀ ਜੀਵ ਆਤਮਾਵਾਂ ਉਪਜੀਆਂ ਹਨ ਤੇ ਪਲੋਟਾਈਨਸ ਦੇ ਖਿਆਲ ਅਨੁਸਾਰ ਫੇਰ ਉਸ ਵਿਚ ਉਨ੍ਹਾਂ ਲੀਨ ਹੋਣਾ ਹੈ ।

ਇਸ ਕਿਸਮ ਦੇ ਅਸੂਲ ਵੇਦਕ ਸਮੇਂ ਤੋਂ ਭਾਰਤ ਵਿਚ ਪ੍ਰਚਲਿਤ ਰਹੇ ਹਨ। ਉਪ-ਨਿਸ਼ਦਾਂ ਵਿਚ ਓਅੰਕਾਰ ਦਾ ਸ਼ਬਦ ਸਿਰਜਣਹਾਰ, ਪਾਲਣਹਾਰ ਤੇ ਹਰਤਾ ਦੇ ਅਰਥਾਂ ਵਿਚ ਵਰਤਿਆ ਗਿਆ ਹੈ । ਗੀਤਾ ਵਿਚ ਵੀ ਇਹ ਸ਼ਬਦ ਇਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ । ਪਰ ਪਿਛੋਂ ਜਦ ਪੁਰਾਣਾਂ ਦਾ ਪ੍ਰਭਾਵ ਪਿਆ ਤਾਂ ਇਹ ਸ਼ਬਦ ਹਿੰਦੂ ਤ੍ਰਿਮੂਰਤੀ, ਅਰਥਾਤ ਬ੍ਰਹਮਾ, ਵਿਸ਼ਨੂੰ, ਸ਼ਿਵ ਦਾ ਨਿਸ਼ਾਨ ਬਣ ਗਿਆ, ਗੋਇਆ ਤਿੰਨ ਸੁਤੰਤਰ ਦੇਵਤੇ ਜਿਹੜੇ ਸ੍ਰਿਸ਼ਟੀ ਸਾਜਣ, ਵਧਾਣ ਤੇ ਪ੍ਰਲੈ ਕਰਨ ਦੇ ਅਸੂਲਾਂ ਦੇ ਪਿੱਛੇ ਕੰਮ ਕਰਦੇ ਮੰਨੇ ਗਏ ਸਨ । ਗੁਰੂ ਸਾਹਿਬਾਨ ਨੇ 'ਓਮ' ਜਾਂ 'ਓਅੰਕਾਰ' ਦੇ ਪਹਿਲਾਂ ਵਿਸ਼ੇਸ਼ਤਾ ਨਾਲ ਏਕਾ ਲਾ ਕੇ ਪਰਮਾਤਮਾ ਦੀ ਏਕਤਾ ਤੇ ਜ਼ੋਰ ਦਿੱਤਾ । ਸਾਹਿਬਾਂ ਨੇ ਇਹ ਦਸਿਆ ਕਿ ਵੱਖੋ ਵੱਖ ਦੇਵਤੇ ਜੱਗ ਦੇ ਕੰਮ ਚਲਾਣ ਲਈ ਜ਼ਿੰਮੇਵਾਰ ਨਹੀਂ ਸਗੋਂ ਕੇਵਲ ਇਕ ਪਰਮਾਤਮਾ ਹੈ, ਜੋ ਸਰਵ-ਵਿਆਪਕ ਹੈ, ਜਿਹੜਾ ਇਕ ਪਾਸੇ ਸਿਰਜਣਹਾਰ ਹੋ ਕੇ ਪ੍ਰਗਟਿਆ ਹੈ, ਪਾਲਣਹਾਰ ਵੀ ਹੈ ਤੇ ਫੇਰ ਸ੍ਰਿਸ਼ਟੀ ਨੂੰ ਸੁੰਨ ਵਿਚ ਲੈ ਵੀ ਕਰ ਦਿੰਦਾ ਹੈ ।

ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨ ਜੀਉ ।
ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ।
ਪੁਰਖ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ।

(ਆਸਾ ਛੰਤ, ਮ. ੪)

ਹਰ ਪ੍ਰਭ ਇਕੋ ਇਕ ਹੀ ਹੈ, ਹੋਰ ਉਸ ਤੋਂ ਸਿਵਾ ਕੋਈ ਨਹੀਂ ।

ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ,
ਇਕਸ ਕਾ ਮਨ ਆਸਰਾ ਇਕੋ ਪ੍ਰਾਣ ਅਧਾਰੁ,
ਤਿਸ ਸਰਣਾਈ ਸਦਾ ਸੁਖ ਪਾਰਬ੍ਰਹਮੁ ਕਰਤਾਰੁ,
ਮਨ ਮੇਰੇ ਸਗਲ ਉਪਾਵ ਤਿਆਗੁ,
ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗ
ਇਕੋ ਭਾਈ ਮਿਤੁ ਇਕ ਇਕੋ ਮਾਤ ਪਿਤਾ,
ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ।

* * * *

ਪਾਰਬ੍ਰਹਮ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ।
ਜੀਉ ਪਿੰਡ ਸਭੁ ਤਿਸਕਾ ਜੋ ਤਿਸੁ ਭਾਵੈ ਸੋ ਹੋਇ । (ਸਿਰੀਰਾਗੁ, ਮ. ੫)

ਪਾਰਬ੍ਰਹਮ ਪ੍ਰਭੂ ਇਕੋ ਇਕ ਹੈ ਦੂਜਾ ਕੋਈ ਨਹੀਂ । ਗੁਰੂ ਸਾਹਿਬਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ, ਜਿਵੇਂ :

ਏਕੋ ਸਿਮਰਉ ਨਾਨਕਾ ਜਲ ਥਲਿ ਰਹਿਆ ਸਮਾਇ,
ਅਵਰ ਦੂਜਾ ਕਿਉਂ ਸੇਵੀਐ ਜੰਮੈ ਤੇ ਮਰ ਜਾਇ ।

(ਗੂਜਰੀ ਦੀ ਵਾਰ, ਮ. ੩)

ਗੁਰੂ ਸਾਹਿਬਾਂ ਨੇ ਇਸ ਖ਼ਿਆਲ ਨੂੰ ਕਿ ਵੱਖੋ ਵੱਖਰੇ ਦੇਵਤੇ ਸੰਸਾਰ ਦਾ ਕਾਰ ਵਿਹਾਰ ਚਲਾਂਦੇ ਹਨ, ਕਬੂਲ ਨਾ ਕੀਤਾ । ਇਵੇਂ ਹੀ ਇਸਲਾਮੀ ਸ਼ੈਤਾਨ ਜਾਂ ਪਾਰਸੀਆਂ ਦਾ ਅਹਿਰਮਨ ਜਿਹੜਾ ਈਸ਼ਵਰ ਦਾ ਸਰੀਰ ਬਣ ਕੇ ਈਸ਼ਵਰੀ ਮੰਤਵ ਦੇ ਵਿਰੁੱਧ ਸੰਸਾਰ ਵਿਚ ਕ੍ਰਿਆ ਕਰਦਾ ਹੈ, ਸਾਹਿਬਾਂ ਦੇ ਏਕਤਾ ਦੇ ਵੀਚਾਰ ਨਾਲ ਮੇਲ ਨਹੀਂ ਖਾਂਦਾ ।

ਤਿਸ ਕਾ ਸਰੀਕੁ ਕੋਈ ਨਹੀਂ, ਨਾ ਕੋ ਕੰਟਕੁ ਵੈਰਾਈ ।

(ਵਾਰ ਵਡਹੰਸ, ਮ, ੩)

ਪਰਮਾਤਮਾ ਦਾ ਨਾ ਕੋਈ ਸ਼ਰੀਕ ਹੈ ਨਾ ਕੋਈ ਵੈਰੀ ।
"ਨਿਰਭਉ ਨਿਰਵੈਰ" (ਜਪੁ ਸਾਹਿਬ)

ਅਕਾਲ ਪੁਰਖ ਨੂੰ ਨਾ ਕਿਸੇ ਦਾ ਭੈ ਹੈ, ਨਾ ਉਸ ਨੂੰ ਕਿਸੇ ਨਾਲ ਵੈਰ ਹੈ ।

ਤੁਧ ਜੇਵਡੁ ਹੋਰੁ ਸਰੀਕੁ ਹੋਵੈ ਤਾਂ ਆਖੀਐ ਤੁਧੁ ਜੇਵਡੁ ਤੂਹੈ ਹੋਈ ।

(ਵਾਰ ਬਿਹਾਗੜਾ, ਮ. ੪)

ਏਕੋ ਏਕ ਵਰਤੈ ਸਭੁ ਸੋਈ । ਗੁਰਮੁਖਿ ਵਿਰਲਾ ਬੂਝੈ ਕੋਈ ।
ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ।
ਲਖ ਚਉਰਾਸੀਹ ਜੀ ਉਪਾਏ । ਗਿਆਨੀ ਧਿਆਨੀ ਆਖਿ ਸੁਣਾਏ ।
ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰਿ ਨ ਹੋਈ ਹੇ ।

(ਮਾਰੂ, ਮ. ੩)

ਛਿਅ ਰੁਤ ਬਾਰਹਿ ਮਾਹ ਵਿਚ ਗੁਰਮੁਖ ਦਰਸ਼ਨ ਸੁਝ ਸੁਝਾਤੀ !

(ਵਾਰਾਂ ਭਾ. ਗੁਰਦਾਸ)

ਜਿਵੇਂ ਛੇ ਰੁੱਤਾਂ ਤੇ ਬਾਰਾਂ ਮਹੀਨੇ ਇਕੋ ਸੂਰਜ ਦੇ ਚਮਤਕਾਰ ਹਨ, ਇਵੇਂ ਗੁਰਮੁਖ ਹਰ ਥਾਂ ਅਕਾਲ ਪੁਰਖ ਦਾ ਚਮਤਕਾਰ ਵੇਖਦਾ ਹੈ । ਸਾਹਿਬਾਂ ਨੇ ਨਾ ਤਾਂ ਹਿੰਦੂ ਨਾ ਈਸਾਈ ਤਸਲੀਸ (Trinity) ਨੂੰ ਕਬੂਲ ਕੀਤਾ ਤੇ ਨਾ ਯਹੂਦੀਆਂ ਤੇ ਜ਼ਰਤੁਸ਼ਟ ਦੇ ਦ੍ਵੈਖ ਨੂੰ ਮਨਜ਼ੂਰ ਕੀਤਾ । ਉਨ੍ਹਾਂ ਲਈ ਕੇਵਲ ਇਕ ਪਰਮਾਤਮਾ ਸੀ ਤੇ ਸਾਰੀ ਸ੍ਰਿਸ਼ਟੀ ਉਸ ਦਾ ਆਪਣਾ ਪ੍ਰਕਾਸ਼ ਸੀ :

ਆਪਨ ਖੇਲੁ ਆਪ ਕਰਿ ਦੇਖੈ
ਖੇਲ ਸੰਕੋਚੈ ਤਉ ਨਾਨਕ ਏਕੈ ।

(ਸੁਖਮਨੀ)

ਅਕਾਲ ਪੁਰਖ ਦੀ ਏਕਤਾ ਤੇ ਜ਼ੋਰ ਦੇਣ ਲਈ ਸਾਹਿਬਾਂ ਨੇ ਪੁਰਾਤਨ ਚਿੰਨ੍ਹਾਂ, ਅਰਥਾਤ

'ਏਕੇ ਤੇ 'ਓਮ' ਨੂੰ ਜੋੜ ਦਿੱਤਾ ਤੇ 'ਏਕ ਓਮਕਾਰ' ਦੇ ਸ਼ਬਦ ਨੂੰ ਇੱਡੀ ਉੱਚੀ ਪਦਵੀ ਦਿੱਤੀ ਕਿ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਦੇ ਆਦਿ ਵਿਚ ਇਹੋ ਚਿੰਨ ਮੂਲ-ਮੰਤਰ ਵਜੋਂ ਆਉਂਦਾ ਹੈ।

## ਕਰਤਾ ਤੇ ਹਰਤਾ

ਅਕਾਲ ਪੁਰਖ ਸਰਬ ਵਿਆਪਕ ਹੈ ਤੇ ਸਭ ਦਾ ਸਿਰਜਣਹਾਰ, ਹਰਤਾ ਤੇ ਪਾਲਣਹਾਰ ਹੈ। ਜਿਵੇਂ ਪਹਿਲੇ ਕਥਨ ਕੀਤਾ ਗਿਆ ਹੈ ਸਾਹਿਬਾਂ ਨੂੰ ਪੁਰਾਤਨ ਭਾਰਤੀ ਵਿਚਾਰ ਕਿ ਬ੍ਰਹਮ ਸ੍ਰਿਸ਼ਟੀ ਸਾਜਦਾ, ਸ਼ਿਵ ਉਸ ਨੂੰ ਨਾਸ ਕਰਦਾ ਤੇ ਵਿਸ਼ਨੂੰ ਉਸ ਦੀ ਰੱਖਿਆ ਕਰਦਾ ਹੈ, ਕਬੂਲ ਨਹੀਂ ਸੀ। ਪਰਮਾਤਮਾ ਸਰਬ ਵਿਆਪਕ ਹੈ, ਇਸ ਲਈ ਇਹ ਤਿੰਨੇ ਕੰਮ ਉਸੇ ਗੋਚਰੇ ਹਨ। ਗੁਰੂ ਨਾਨਕ ਸਾਹਿਬ ਨੇ ਫੁਰਮਾਇਆ :

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।
ਇਕ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।
ਜਿਵ ਤਿਸ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।
ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।

(ਜਪੁ)

ਅਰਥ ਇਹ ਹਨ : ਇਹ ਮੰਨਿਆ ਜਾਂਦਾ ਹੈ ਕਿ ਮਾਇਆ ਕਿਸੇ ਜੁਗਤੀ ਜਾਂ ਵਿਉਂਤ ਨਾਲ ਸੂਈ ਅਤੇ ਉਸ ਤੋਂ ਤਿੰਨ ਪੁੱਤ ਪੈਦਾ ਹੋਏ—ਇਕ ਸੰਸਾਰ ਨੂੰ ਰਚਣ ਵਾਲਾ, ਦੂਜਾ ਪਾਲਣ ਵਾਲਾ ਤੇ ਤੀਜਾ ਮੌਤ ਦੇ ਹੁਕਮ ਚਾੜ੍ਹਨ ਲਈ ਕਚਹਿਰੀ ਲਾਣ ਵਾਲਾ, ਅਰਥਾਤ ਬ੍ਰਹਮਾ, ਵਿਸ਼ਨੂ ਤੇ ਸ਼ਿਵ। ਪਰ ਅਸਲ ਗੱਲ ਇਹ ਹੈ ਕਿ ਵਾਹਿਗੁਰੂ ਜਿਵੇਂ ਚਾਹੇ ਤੇ ਹੁਕਮ ਕਰੇ ਤਿਵੇਂ ਕੰਮ ਹੁੰਦਾ ਹੈ। ਪਰ ਅਚੰਭਾ ਇਹ ਹੈ ਕਿ ਉਹ ਆਪ ਤਾਂ ਸਭ ਕੁਝ ਜਾਣਦਾ ਤੇ ਵੇਖਦਾ ਹੈ ਤੇ ਸ਼ਕਤੀਆਂ ਜਿਨ੍ਹਾਂ ਵਿਚ ਲੋਕੀ ਵਿਸ਼ਵਾਸ ਰਖਦੇ ਹਨ, ਬਿਨਾਂ ਸੂਝ ਉਸ ਦੇ ਹੁਕਮ ਵਿਚ ਕੰਮ ਕਰਦੀਆਂ ਹਨ। ਗੁਰੂ ਗੋਬਿੰਦ ਸਿੰਘ ਨੇ ਇਸ ਖ਼ਿਆਲ ਦੀ ਪੁਸ਼ਟੀ ਇਉਂ ਕੀਤੀ :

ਕਾਲ ਪਾਯ ਬ੍ਰਹਮਾ ਬਪੁ ਧਰਾ,
ਕਾਲ ਪਾਯ ਸਿਵਜੂ ਅਵਤਰਾ।
ਕਾਲ ਪਾਯ ਕਰ ਵਿਸਨੁ ਪ੍ਰਕਾਸਾ।
ਸਕਲ ਕਾਲ ਕਾ ਕੀਆ ਤਮਾਸਾ।

ਆਪਣੇ ਆਪਣੇ ਵੇਲੇ ਤੇ ਬ੍ਰਹਮਾ, ਵਿਸ਼ਨੂ, ਸ਼ਿਵ ਨੂੰ ਵਾਹਿਗੁਰੂ ਨੇ ਪੈਦਾ ਕੀਤਾ, ਸਭ ਸਮਿਆਂ ਤੇ ਕਾਲਾਂ ਦੇ ਮਾਲਕ ਨੇ ਇਹ ਲੀਲ੍ਹਾ ਰਚੀ।

ਗੁਰੂ ਸਾਹਿਬਾਂ ਦੇ ਕਥਨ ਅਨੁਸਾਰ ਅਕਾਲ ਪੁਰਖ ਹੀ ਕਰਤਾ, ਹਰਤਾ ਤੇ ਪਾਲਣਹਾਰ ਹੈ ਨਾ ਕਿ ਦੇਵਤੇ ਜਾਂ ਫਰਿਸ਼ਤੇ। ਸ੍ਰਿਸ਼ਟੀ ਨੂੰ ਰਚਣ ਵਾਲੀ, ਮਾਰਨ ਵਾਲੀ ਤੇ ਪਾਲਣ ਵਾਲੀ ਮਹਾਂ ਸ਼ਕਤੀ ਪਰਮਾਤਮਾ ਆਪ ਹੈ, ਹੋਰ ਕੋਈ ਨਹੀਂ :

ਆਪਿ ਉਪਾਏ ਆਪਿ ਖਪਾਏ
ਆਪੇ ਸਿਰਿ ਸਿਰਿ ਧੰਧੈ ਲਾਇ।

(ਮਾਰੂ ਸੋਹਲੇ, ਮ. ੧)

ਸੰਸਾਰ ਦੇ ਕਰਤੇ ਨੂੰ ਸਿੱਖ ਕਰਤਾਰ ਕਹਿੰਦੇ ਹਨ। ਇਹ ਪਰਮਾਤਮਾ ਦੇ ਹੋਰ ਕਈ ਗੁਣਾਂ ਵਿਚੋਂ ਇਕ ਗੁਣ ਹੈ। ਸਿੱਖਾਂ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਨੇ ਹੀ ਤਿੰਨੇ ਲੋਕ ਮਾਦੀ, ਮਾਨਸਿਕ ਤੇ ਆਤਮਿਕ ਪੈਦਾ ਕੀਤੇ।

ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ।
ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ।
ਸਿਮ੍ਰਿਤ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ।

(ਰਾਮਕਲੀ, ਮ. ੩)

ਛੱਤੀ ਜੁਗ ਧੁੰਦੂਕਾਰ ਰਿਹਾ, ਫੇਰ ਪਰਮਾਤਮਾ ਨੇ ਸ੍ਰਿਸ਼ਟੀ ਸਾਜੀ, ਆਪ ਹੀ ਜੀਆਂ ਜੰਤਾਂ ਨੂੰ ਸੁਰਤ ਮਤ ਦਿੱਤੀ, ਸਿੰਮ੍ਰਿਤੀਆਂ ਤੇ ਸ਼ਾਸਤਰ ਸਾਜੇ ਗਏ ਤੇ ਪਾਪ ਪੁੰਨ ਦੀ ਵਿਚਾਰ ਚੱਲ ਪਈ।

ਪਰ ਜਿਵੇਂ ਅਕਾਲ ਪੁਰਖ ਨੇ ਸ੍ਰਿਸ਼ਟੀ ਸਾਜੀ ਹੈ ਅੰਤ ਵਿਚ ਵਿਕਾਸ ਦਾ ਚੱਕਰ ਪੂਰਾ ਕਰ ਕੇ ਹਰ ਚੀਜ਼ ਪਰਮਾਤਮਾ ਵਿਚ ਸਮਾ ਜਾਂਦੀ ਹੈ।

ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ।

(ਆਸਾ, ਮ. ੪)

ਸਾਚਾ ਸਚੁ ਸੋਈ ਅਵਰੁ ਨ ਕੋਈ। ਜਿਨਿ ਸਿਰਜੀ ਤਿਨ ਹੀ ਫੁਨਿ ਗੋਈ।
ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ।
ਆਪਿ ਉਪਾਏ ਆਪਿ ਖਪਾਏ। ਆਪੇ ਸਿਰਿ ਸਿਰਿ ਧੰਧੈ ਲਾਏ।
ਆਪੇ ਵੀਚਾਰੀ ਗੁਣ ਕਾਰੀ ਆਪੇ ਮਾਰਗਿ ਲਾਈ ਹੇ।

(ਮਾਰੂ ਸੋਹਲੇ, ਮ. ੧)

ਉਹ ਆਪ ਹੀ ਸ੍ਰਿਸ਼ਟੀ ਰਚਦਾ ਹੈ ਫੇਰ ਉਸ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ, ਜਿਵੇਂ ਉਹ ਰੱਖੇ ਤਿਵੇਂ ਰਹੀਦਾ ਹੈ, ਉਸ ਦੇ ਭਾਣੇ ਵਿਰੁੱਧ ਕਿਵੇਂ ਕੋਈ ਜਾ ਸਕਦਾ ਹੈ? ਉਹ ਆਪੇ ਸਭ ਨੂੰ ਕਾਰੇ ਲਾਂਦਾ ਤੇ ਸਿਧੇ ਮਾਰਗ ਤੇ ਪਾਂਦਾ ਹੈ।

ਆਪੇ ਥਾਪਿ ਥਾਪਿਉ ਆਪੇ।
ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ।

(ਮਾਰੂ, ਮ. ੧)

ਕਰਮੁ ਧਰਮੁ ਸਭ ਹਾਥਿ ਤੁਮਾਰੈ।
ਵੇਪਰਵਾਹ ਅਖੁਟ ਭੰਡਾਰੈ।
ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ।

(ਮਾਰੂ, ਮ. ੧)

ਕਰਤਾ ਹੋਣ ਕਰਕੇ ਅਕਾਲ ਪੁਰਖ ਨੂੰ ਕਦੀ ਚਿੱਤਰਕਾਰ, ਕਦੀ ਕਠ ਪੁਤਲੀਆਂ ਦਾ ਨਚਾਣ ਵਾਲਾ, ਕਦੀ ਵਣਜਾਰਿਆਂ ਦਾ ਰਾਜਾ ਤੇ ਕਦੀ ਮਾਲੀ ਦਰਸਾਇਆ ਗਿਆ ਹੈ:

ਚਚਾ ਰਚਿਤ ਚਿਤ੍ਰ ਹੈ ਭਾਰੀ।
ਤਜਿ ਚਿਤ੍ਰੈ ਚੇਤਹੁ ਚਿਤਕਾਰੀ।

ਚਿਤ੍ਰ ਬਚਿਤ੍ਰ ਇਹੈ ਅਵਰਾ ।
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ।

(ਗਉੜੀ ਬਾਵਨ ਅਖਰੀ, ਕਬੀਰ)

ਉਸ ਦੀ ਰਚੀ ਤਸਵੀਰ ਵੱਡੀ ਹੈ, ਤਸਵੀਰ ਛੱਡ ਕੇ ਉਸ ਬਣਾਨ ਵਾਲੇ ਨੂੰ ਯਾਦ ਕਰੋ । ਤਸਵੀਰ ਇਤਨੀ ਅਜੀਬ ਹੈ, ਕਿ ਸਮਝੋਂ ਬਾਹਰ ਹੈ ।

ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ।
ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ।

(ਸੋਰਠਿ, ਮ. ੪)

ਆਪ ਹੀ ਧਾਗਾ ਹੈ, ਆਪ ਹੀ ਮਣਕੇ ਹੈ, ਆਪਣੀ ਸਤਿਆ ਨਾਲ ਜਗਤ ਨੂੰ ਪਰੋ ਕੇ ਰੱਖਿਆ ਹੈ, ਜੇ ਧਾਗਾ ਖਿੱਚ ਲਏ ਤਾਂ ਮਣਕੇ ਡਿਗ ਕੇ ਖਿਲਰ ਜਾਂਦੇ ਹਨ ।

ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ।
ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ।

(ਕਾਨੜੇ ਕੀ ਵਾਰ, ਮ. ੪)

ਇਹ ਜਗ ਵਾੜੀ ਮੇਰਾ ਪ੍ਰਭੁ ਮਾਲੀ
ਸਦਾ ਸਮਾਲੇ ਕੋ ਨਾਹੀ ਖਾਲੀ ।

(ਮਾਝ, ਮ. ੩)

## ਅਕਾਲ ਪੁਰਖ ਸਤਿ ਤੱਤ ਹੈ

ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦਾ ਸਭ ਤੋਂ ਵਿਸ਼ੇਸ਼ ਗੁਣ ੧ਓ ਹੈ ਤੇ ਹਰ ਸ਼ਬਦ ਦਾ ਆਰੰਭ ਇਸੇ ਨਿਸ਼ਾਨ ਨਾਲ ਹੁੰਦਾ ਹੈ, ਇਸ ਲਈ ਸਾਹਿਬਾਂ ਨੇ ਅਕਾਲ ਪੁਰਖ ਦਾ ਸਭ ਤੋਂ ਜ਼ਿਆਦਾ ਪ੍ਰਚਲਿਤ ਨਾ 'ਸਤਿ' ਹੀ ਰਖਿਆ । ਸ਼ਾਇਦ ਕੇਵਲ 'ਵਾਹਿਗੁਰੂ' ਨਾਮ ਹੀ ਇਡਾ ਪ੍ਰਚਲਿਤ ਹੈ ਜਿਡਾ 'ਸਤਿ' ਦਾ ਸ਼ਬਦ । ਬਾਜੇ ਸਿੱਖ, ਜਿਨ੍ਹਾਂ ਤੇ ਸੂਫ਼ੀਆਂ ਦਾ ਰੰਗ ਚੜ੍ਹਿਆ ਹੈ, ੧ਓ ਨੂੰ ਤਾਂ ਅਕਾਲ ਪੁਰਖ ਦਾ symbolic ਜਾਂ ਸਿਫਾਤੀ ਨਾਂ ਕਹਿੰਦੇ ਹਨ ਤੇ 'ਸਤਿ' ਜਾਂ 'ਸਚ' ਨੂੰ ਉਸ ਦਾ ਜ਼ਾਤੀ ਨਾ । ਅਕਾਲ ਪੁਰਖ ਦਿਆਂ ਹੋਰ ਗੁਣਾਂ ਨੂੰ ਉਹ ਸਿਫਾਤੀ ਗੁਣ ਕਹਿੰਦੇ ਹਨ ।

ਕਿਰਤਮ ਨਾਮ ਕਥੇ ਤੇਰੇ ਜਿਹਬਾ ।
ਸਤਿ ਨਾਮੁ ਤੇਰਾ ਪਰਾ ਪੂਰਬਲਾ ।

(ਮਾਰੂ, ਮ. ੫)

ਮੇਰੀ ਜ਼ਬਾਨ ਨੇ ਤੇਰੇ ਉਹ ਨਾਮ ਜਪੇ ਹਨ ਜੋ ਤੇਰੇ ਕੀਤੇ ਕੰਮਾਂ ਦੇ ਕਾਰਨ ਪਏ ਹਨ, ਪਰ 'ਸਤਿਨਾਮ' ਤੇਰਾ ਮੁਢਲਾ ਨਾਮ ਹੈ । ਆਦਿ ਉਪਨਿਸ਼ਦਾਂ ਦੇ ਸਮੇਂ 'ਸਤਿ' ਦਾ ਸ਼ਬਦ ਕਦੀ ਕਦੀ ਦਿਸਦੀ ਹਕੀਕਤ ਜਾਂ ਅਸਲੀਅਤ ਲਈ ਵਰਤਿਆ ਜਾਂਦਾ ਸੀ ਤੇ 'ਅਮਿਤ' ਦਾ ਸ਼ਬਦ ਮਨ ਵਿਚ ਪ੍ਰਤੀਤ ਹੋਣ ਵਾਲੀ ਹਕੀਕਤ ਲਈ ਸੀ ।

ਬ੍ਰਿਹਦਆਰਣਯਕ ਉਪਨਿਸ਼ਦ ਵਿਚ ਬ੍ਰਹਮਾ ਨੂੰ ਇਵੇਂ ਦਰਸਾਇਆ ਗਿਆ ਹੈ ਕਿ

'ਸਤਿ' ਦੇ ਵੇਸ ਵਿਚ ਨਾਮ ਤੇ ਰੂਪ ਦੀ ਸਤਿਆ ਅਨੁਸਾਰ ਮਾਇਆ ਦੁਆਰਾ ਪ੍ਰਗਟ ਹੈ। ਪਰ ਇਹ ਅਰਥ ਛੇਤੀ ਹੀ ਬਦਲ ਗਏ ਤੇ 'ਸਤਿ' ਦਾ ਸ਼ਬਦ ਸਦੀਵੀ ਸਤਯ ਲਈ ਵਰਤੀਣ ਲਗਾ ਤੇ 'ਮਿਥਿਆ' ਜਾਂ ਅਸਤਿ ਦਾ ਸ਼ਬਦ ਤੁਰਦੀ ਪਰਿਵਰਤਨਸ਼ੀਲ ਲਈ।

ਮਹਾਭਾਰਤ ਦੇ ਸ਼ਾਂਤੀ ਪਰਵ ਵਿਚ 'ਸਤਿ' ਨੂੰ ਅਮਰ ਕਿਹਾ ਗਿਆ ਹੈ, ਜੋ ਅਬਿਨਾਸ਼ੀ ਹੈ, ਸਦਾ ਇਕ ਰਸ, ਇਕ ਸਮਾਨ ਰਹਿਣ ਵਾਲਾ ਹੈ, ਕਦੀ ਬਦਲਣ ਵਾਲਾ ਨਹੀਂ। ਗੁਰੂ ਸਾਹਿਬਾਨ ਨੇ 'ਸਤਿ' ਜਾਂ 'ਸੱਚ' ਦਾ ਸ਼ਬਦ ਪਰਮਾਤਮਾ ਲਈ ਇਨ੍ਹਾਂ ਅਰਥਾਂ ਵਿਚ ਹੀ ਵਰਤਿਆ।

ਅੰਗਰੇਜ਼ੀ ਲਫਜ਼ 'ਟਰੁੱਥ' (truth) ਦੇ ਅਰਥ ਹੂ-ਬਹੂ ਉਹ ਨਹੀਂ, ਜਿਹੜੇ ਭਾਰਤ ਵਿਚ 'ਸਤਿ' ਦੇ ਹਨ, ਭਾਵੇ ਦੋਵੇਂ ਲਫਜ਼ਾਂ ਦਾ ਉਲਥਾ ਇਕੋ ਜਿਹਾ ਕੀਤਾ ਜਾਂਦਾ ਹੈ। ਆਮ ਤੌਰ ਤੇ ਟਰੁੱਥ ਦੇ ਅਰਥ ਹਨ ਹਕੀਕਤ, ਅਸਲੀਅਤ ਦੇ ਅਨੁਸਾਰ ਹੋਣਾ। ਨਿਸ਼ਚੇ ਦੇ ਅੰਗ ਵਜੋਂ 'ਸਤਿ' ਨੂੰ ਇਖ਼ਲਾਕੀ ਸੱਚ ਕਿਹਾ ਗਿਆ ਹੈ ਤੇ ਅਜਿਹੀ ਸਚਿਆਈ ਇਸ ਗੱਲ ਵਿਚ ਹੈ ਕਿ ਕਿਸੇ ਦੀ ਕਥਨੀ ਜਾਂ ਕਰਨੀ ਉਸ ਕਥਨ ਕਰਨ ਵਾਲੇ ਤੇ ਕਰਤਾ ਦੇ ਅੰਤ੍ਰੀਵ ਇਰਾਦੇ ਅਨੁਸਾਰ ਹੋਵੇ ਤੇ ਇਸ ਦੇ ਵਿਸ਼ਾਲ ਅਰਥ ਦਿਲ ਦਾ ਖਰਾ ਹੋਣ ਤੇ faithfulness ਜਾਂ integrity ਹਨ।

ਇਵੇਂ ਹੀ ਸਤਯ ਦੇ ਅਰਥ ਈਸ਼ਵਰੀ ਮਨ ਦਾ ਗੁਣ ਹੋਣ ਦੀ ਹੈਸੀਅਤ ਵਿਚ ਇਹ ਹੋਏ ਕਿ ਸਤਿ ਈਸ਼ਵਰੀ ਇੱਛਾ ਈਸ਼ਵਰੀ ਭਾਣੇ ਦੇ ਪੂਰਨ ਹੋਣ ਦਾ ਨਾਮ ਹੈ।

ਭਾਰਤ ਵਿਚ 'ਸਤਿ' ਦੇ ਅਰਥ ਭਾਵੇਂ ਇਸ ਨਾਲ ਕੁਝ ਮਿਲਦੇ-ਜੁਲਦੇ ਤਾਂ ਹਨ ਪਰ ਇੰਨ ਬਿੰਨ ਇਹ ਨਹੀਂ। ਮਨੁੱਖੀ ਵਿਚਾਰ ਅਨੁਸਾਰ ਅਕਾਲ ਪੁਰਖ ਦੇ ਸੁਭਾ ਦੇ ਤਿੰਨ ਗੁਣਾਂ ਵਿਚੋਂ ਇਕ 'ਸਤਿ' ਜਾਂ ਸਦੀਵੀ ਸਚਿਆਈ ਹੈ, ਦੂਜਾ ਤੱਤ ਹੈ 'ਚਿਤ' ਅਰਥਾਤ ਸ੍ਵੈ-ਗਿਆਨ (ਚੇਤਨਾ) ਤੇ ਤੀਜਾ ਹੈ 'ਆਨੰਦ', ਸ੍ਵੈ-ਖੇੜਾ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਪੁਰਾਤਨ ਸੰਸਕ੍ਰਿਤ ਸ਼ਬਦਾਂ ਨੂੰ ਜਪ ਸਾਹਿਬ ਵਿਚ 'ਸਤਿ ਸੋਹਾਣ, ਸਦਾ ਮਨ ਚਾਉ, ਕਹਿ ਕੇ ਕਥਨ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਸੁਹਾਣ' ਤੇ 'ਸਦਾ ਮਨ ਚਾਉ' ਲਈ ਹੋਰ ਸ਼ਬਦ ਵੀ ਵਰਤੇ ਹਨ ਪਰ 'ਸਤਿ' ਦਾ ਸ਼ਬਦ ਅਕਸਰ ਵਰਤਿਆ ਹੈ ਤੇ ਬਾਹਲਾ ਇਕੱਲਾ ਹੀ ਵਰਤਿਆ ਹੈ।

ਸਿੱਖਾਂ ਦੇ ਸਾਹਿਤ ਵਿਚ 'ਸਤਿ' ਦੇ ਅਰਥ ਸਦੀਵੀ ਸੱਚ ਦੇ ਹਨ, ਅਰਥਾਤ ਉਹ ਅਸਲੀਅਤ, ਉਹ ਪਰਮ ਤੱਤ ਜਿਸ ਤੇ ਮਾਇਆ ਦਾ ਆਧਾਰ ਹੈ, ਜਿਹੜਾ ਆਪ ਤਾਂ ਜਿਉਂ ਦਾ ਤਿਉਂ ਹੀ ਰਹਿੰਦਾ ਹੈ, ਪਰ ਸੰਸਾਰਿਕ ਅਦਲਾ ਬਦਲੀ ਦਾ ਆਧਾਰ ਉਸ ਤੇ ਹੈ।

ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ।

(ਆਸਾ ਛੰਤ, ਮ. ੪)

ਤੂੰ ਸਦੀਵੀ ਸੱਚ ਹੈਂ, ਤੇ ਕਦੀ ਨਾ ਬਿਨਸਣ ਵਾਲਾ, ਸਭ ਗੁਣਾਂ ਦਾ ਖ਼ਜ਼ਾਨਾ ਹੈਂ।

ਸਸਾ ਸਤਿ ਸਤਿ ਸਤਿ ਸੋਊ
ਸਤਿ ਪੁਰਖ ਤੇ ਭਿੰਨ ਨ ਕੋਊ।

(ਗਉੜੀ ਬਾਵਨ ਅੱਖਰੀ, ਮ. ੫)

ਰੂਪ ਸਤਿ ਜਾਕਾ ਸਤਿ ਅਸਥਾਨੁ। (ਗਉੜੀ ਸੁਖਮਨੀ)

ਸਤਿ ਸਰੂਪ ਰਿਦੈ ਜਿਨਿ ਮਾਨਿਆ,
ਕਰਨ ਕਰਾਵਨ ਤਿਨਿ ਮੂਲ ਪਛਾਨਿਆ ।

(ਗਉੜੀ ਸੁਖਮਨੀ, ਮ. ੫)

ਜਿਨ੍ਹਾਂ ਦੇ ਹਿਰਦੇ ਉਸ ਚਾਨਣ ਨਾਲ ਚਮਕਦੇ ਹਨ ਜੋ ਸੱਚ ਸਰੂਪ ਤੋਂ ਉਤਪੰਨ ਹੁੰਦਾ ਹੈ, ਉਹ ਸਭ ਕੰਮਾਂ ਦਾ ਮੁੱਢ ਅਕਾਲ ਪੁਰਖ ਨੂੰ ਜਾਣਦੇ ਹਨ ।

**ਅਕਾਲ ਪੁਰਖ ਦੀ ਵਡਿਆਈ ਵਾਲੇ ਗੁਣ**

ਅਸੀਂ ਅੱਗੇ ਦੱਸ ਚੁਕੇ ਹਾਂ ਕਿ ਮਨੁੱਖ ਪਰਮਾਤਮਾ ਬਾਬਤ ਆਪਣੇ ਵਿਚਾਰ ਚੰਗੀ ਤਰ੍ਹਾਂ ਪ੍ਰਗਟ ਨਹੀਂ ਕਰ ਸਕਦਾ ਤਾਂ ਉਸ ਦੀਆਂ ਵਿਧਾਨਕ ਸਿਫ਼ਤਾਂ ਨੂੰ ਜੋ ਸੰਸਾਰ ਵਿਚ ਦਿਸਦੀਆਂ ਹਨ, ਪੂਰਨ ਤੇ ਬੇਓੜਕ ਕਰਕੇ ਦਸਦਾ ਹੈ ਤੇ ਆਪਣੇ ਮਨ ਦੀ ਤ੍ਰਿਸ਼ਨਾ ਨੂੰ ਤ੍ਰਿਪਤ ਕਰਨ ਲਈ ਹਦੋਂ ਬਾਹਰੇ ਪਰਮਾਤਮਾ ਨੂੰ ਹੱਦਾਂ ਵਿਚ ਲਿਆਣ ਦਾ ਜਤਨ ਕਰਦਾ ਹੈ । ਈਸ਼ਵਰੀ ਗੁਣਾਂ ਨੂੰ ਕਥਨ ਕਰਨ ਲਈ ਅਸੀਂ ਇਸ ਗੱਲ ਤੇ ਮਜ਼ਬੂਰ ਹੁੰਦੇ ਹਾਂ ਕਿ ਆਪਣੇ ਤਜਰਬੇ ਦੇ ਆਧਾਰ ਤੇ ਬਣੀਆਂ ਅਪੂਰਨ, ਅਧੂਰੀਆਂ ਵਿਚਾਰਾਂ ਨੂੰ ਵਰਤੀਏ, ਪਰ ਇਸ ਊਣਤਾਈ ਨੂੰ ਹਟਾਣ ਦੇ ਯਤਨ ਵਿਚ ਅਸੀਂ ਪਰਮਾਤਮਾ ਨੂੰ ਇੱਡਾ ਉੱਚਾ ਦਰਸ਼ਾਂਦੇ ਹਾਂ ਕਿ ਉਹਦੇ ਨਾਲ ਕਿਸੇ ਦੀ ਬਰਾਬਰੀ ਜਾਂ ਤੁਲਨਾਂ ਉਕੀ ਹੀ ਨਾ ਹੋ ਸਕੇ । ਇਸ ਬਾਰੇ ਸਿੱਖਾਂ ਵਿਚ ਤਿੰਨਾਂ ਗੁਣਾਂ ਨੂੰ ਵਿਸ਼ੇਸ਼ਤਾ ਦਿੱਤੀ ਜਾਂਦੀ ਹੈ । ਕਰਨੀ ਵਿਚ ਸਰਬ ਸ਼ਕਤੀਮਾਨ, ਸਰਬ ਕਲਾ ਸਮਰੱਥ, ਗਿਆਨ ਵਿਚ ਪੂਰਨ-ਸਰੂਪ, ਤੇ ਦੇਸ ਕਾਲ ਦੇ ਲਿਹਾਜ਼ ਨਾਲ ਸਰਬ ਵਿਆਪਕ ਮਨਿਆ ਜਾਂਦਾ ਹੈ । ਅਕਾਲ ਪੁਰਖ ਸਰਬ ਕਲਾ ਸਮਰੱਥ ਹੈ ।

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ।
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ।

* * *

ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ।
ਕੁਦਰਤਿ ਨੇਕੀਆਂ ਕੁਦਰਤਿ ਬਦੀਆਂ ਕੁਦਰਤਿ ਮਾਨੁ ਅਭਿਮਾਨੁ ।
ਕੁਦਰਤਿ ਪਉਣ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ।
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ।

(ਵਾਰ ਆਸਾ, ਮ. ੧)

ਸਭ ਸੰਸਾਰ ਕਾਦਰ ਦੀ ਕੁਦਰਤ ਜਾਂ ਸ਼ਕਤੀ ਹੈ, ਉਹ ਸਰਬ ਸ਼ਕਤੀਮਾਨ ਹੈ । ਸੰਸਾਰ ਦੇ ਜੀਵਾਂ-ਜੰਤਾਂ ਤੇ ਪ੍ਰਕਿਰਤੀ ਵਿਚ ਜੋ ਸਮੇਂ ਅਨੁਸਾਰ ਵਿਕਾਸ, ਉਤਾਰ-ਚੜ੍ਹਾਉ ਹੁੰਦਾ ਰਹਿੰਦਾ ਹੈ, ਉਸ ਬਾਬਤ ਗੁਰੂ ਨਾਨਕ ਸਾਹਿਬ ਦਾ ਵਾਕ ਹੈ ।

ਸੀਹਾ ਬਾਜਾ ਚਰਗਾ ਕੁਹੀਆ ਇਨਾ ਖਵਾਲੇ ਘਾਹੁ ।
ਘਾਹ ਖਾਨ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹੁ ।
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹੁ ।
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹੁ ।
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ।

(ਵਾਰ ਮਾਝ, ਮ. ੧)

ਹਰ ਵਸਤੂ ਅਕਾਲ ਪੁਰਖ ਦੇ ਅਧੀਨ ਹੈ :

ਖਿਨ ਮਹਿ ਨੀਚ ਕੀਟ ਕੋ ਰਾਜ ।
ਪਾਰਬ੍ਰਹਮ ਗਰੀਬ ਨਿਵਾਜ ।
ਜਾ ਕਾ ਦ੍ਰਿਸਟਿ ਕਛੂ ਨ ਆਵੈ ।
ਤਿਸੁ ਤਤਕਾਲ ਦਹਦਿਸ ਪ੍ਰਗਟਾਵੈ ।
ਜਾ ਕਉ ਅਪੁਨੀ ਕਰੈ ਬਖਸੀਸ ।
ਤਾਕਾ ਲੇਖਾ ਨ ਗਨੈ ਜਗਦੀਸ ।

(ਗਉੜੀ ਸੁਖਮਨੀ, ਮ. ੫)

ਗਰੀਬਾਂ ਕੀੜਿਆਂ ਜਿਹਾਂ ਨਿਮਾਣਿਆਂ ਨੂੰ ਪਰਮਾਤਮਾ ਰਾਜ ਦੇ ਦਿੰਦਾ ਹੈ, ਜਿਨ੍ਹਾਂ ਨਿਮਾਣਿਆਂ ਨੂੰ ਕੋਈ ਜਾਣਦਾ ਵੀ ਨਹੀਂ, ਉਨ੍ਹਾਂ ਨੂੰ ਸਾਰੇ ਜਗ ਵਿਚ ਸ਼ੁਹਰਤ ਮਿਲ ਜਾਂਦੀ ਹੈ, ਜਿਵੇਂ ਉਸ ਦੀ ਰਜ਼ਾ ਹੁੰਦੀ ਹੈ, ਉਵੇਂ ਸੰਸਾਰ ਵਿਚ ਦੇਣ ਲੈਣ ਹੁੰਦਾ ਹੈ ।

ਗਿਆਨ ਦੇ ਲਿਹਾਜ਼ ਨਾਲ ਸਿੱਖ ਅਕਾਲ ਪੁਰਖ ਨੂੰ ਅੰਤਰਯਾਮੀ ਘਟਾਂ ਦਾ ਜਾਣਨ ਵਾਲਾ, ਜਾਣੀਜਾਣ ਕਹਿੰਦੇ ਹਨ । ਉਹ ਸਭ ਦੇ ਹਿਰਦੇ ਵਿਚ ਹੈ, ਸਾਡੇ ਅੰਦਰ ਹੈ ਤੇ ਅਸੀਂ ਉਸ ਦੇ ਅੰਦਰ ਹਾਂ, ਉਸ ਤੋਂ ਬਾਹਰ ਕੋਈ ਨਹੀਂ ।

ਅਦਵੈ ਅਲਖ ਪੁਰਖ ਅਬਗਾਮੀ । ਸਭ ਘਟ ਘਟ ਕੇ ਅੰਤਰਯਾਮੀ ।
ਹਸਤਿ ਕੀਟ ਕੇ ਬੀਚ ਸਮਾਨਾ । ਰਾਵ ਰੰਕ ਜਿਹਿ ਇਕ ਸਰ ਜਾਨਾ ।

(ਚੌਪਈ, ਦਸਮੇਸ਼ ਜੀ)

ਹਰਿ ਅੰਤਰ ਬਾਹਰ ਇਕ ਤੂੰ ਤੂੰ ਜਾਣਹਿ ਭੇਤੁ
ਜੋ ਕੀਚੇ ਸੋ ਹਰਿ ਜਾਣਦਾ ਮੇਰੇ ਮਨੁ ਹਰਿ ਚੇਤੁ ।

(ਸਿਰੀ ਰਾਗ ਵਾਰ, ਮ. ੪)

ਅਕਾਲ ਪੁਰਖ ਸਰਬ ਵਿਆਪਕ ਹੈ, ਸਰਬ ਥਾਈਂ ਮੌਜੂਦ ਹੈ, ਸੰਸਾਰ ਵਿਚ ਵਸਿਆ ਹੈ । ਦੇਸ ਕਾਲ ਉਸ ਲਈ ਹੈ ਨਹੀਂ । ਸੁਤੇ ਹੀ ਸਦਾ ਸਦਾ ਹੈ ਤੇ ਹਰ ਥਾਂ ਹੈ :

ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ
ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ।

(ਆਸਾ, ਮ. ੫)

ਸਦੁ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ।

(ਮਾਰੂ, ਮ. ੫)

ਬਨਿ ਤਿਨਿ ਪਰਬਿਤ ਹੈ ਪਾਰਬ੍ਰਹਮੁ ।
ਜੈਸੀ ਆਗਿਆ ਤੈਸਾ ਕਰਮੁ ।
ਪਉਣ ਪਾਣੀ ਬੈਸੰਤਰ ਮਾਹਿ ।
ਚਾਰਿ ਕੁੰਟ ਦਹਿਦਿਸੇ ਸਮਾਹਿ ।
ਤਿਸਤੇ ਭਿੰਨ ਨਹੀਂ ਕੋ ਠਾਉ ।

(ਗਉੜੀ ਸੁਖਮਨੀ ੨)

ਤੂ ਵਰਨਾ ਚਿਹਨਾ ਬਾਹਰਾ
ਹਰਿ ਦਿਸਹਿ ਹਾਜਰ ਜਾਹਰਾ ।

(ਸਿਰੀ ਰਾਗ, ਮ. ੫)

ਭਉ ਭਰਮਿ ਖੋਇਆ ਗੁਰਿ ਪੂਰੇ
ਦੇਖਾ ਸਭਨੀ ਜਾਈ ਜੀਉ ।

(ਮਾਝ, ਮ. ੫)

ਅਧਿਆਇ 9

# ਪਰਮਾਤਮਾ ਪ੍ਰੇਮ ਰਸ

ਇਖ਼ਲਾਕੀ ਨੁਕਤੇ ਤੋਂ ਵੇਖੀਏ ਤਾਂ ਅਕਾਲ ਪੁਰਖ ਦਾ ਸਭ ਤੋਂ ਵਿਸ਼ੇਸ਼ ਗੁਣ ਉਸ ਦਾ ਪ੍ਰੇਮ ਰਸ ਹੈ। ਸੱਚ ਮੁਚ ਇਸੇ ਗੁਣ ਕਰਕੇ ਪਰਮਾਤਮਾ ਦੀ ਸ਼ਖ਼ਸੀਅਤ ਕਾਇਮ ਹੁੰਦੀ ਹੈ। ਜਨਮ ਮਰਨ ਅਸਚਰਜ ਕੌਤਕ ਹਨ ਤੇ ਇਨ੍ਹਾਂ ਨੂੰ ਵੇਖ ਕੇ ਸਾਨੂੰ ਹੈਰਾਨੀ ਹੁੰਦੀ ਹੈ, ਪਰ ਸਾਡਾ ਵਧੇਰੇ ਸੰਬੰਧ ਇਸ ਗੱਲ ਨਾਲ ਹੈ ਕਿ ਸਾਡਾ ਜੀਵਨ ਕਿਵੇਂ ਬਤੀਤ ਹੁੰਦਾ ? ਇਸੇ ਗਲ ਕਰਕੇ ਪਰਮਾਤਮਾ ਸਾਡੀ ਦਿਲਚਸਪੀ ਦਾ ਕਾਰਨ ਹੁੰਦਾ ਹੈ। ਅਸੀਂ ਵੇਖਦੇ ਹਾਂ ਕਿ ਕੁਦਰਤ ਹਰ ਪਾਸਿਉਂ ਸਾਡਾ ਰਾਹ ਰੋਕਦੀ ਹੈ, ਅਕਸਰ ਅਸੀਂ ਬੇਵੱਸ ਤੇ ਦੁਖੀ ਹੁੰਦੇ ਹਾਂ। ਉਸ ਸਮੇਂ ਸਾਨੂੰ ਲੋੜ ਭਾਸਦੀ ਹੈ ਕਿ ਕੋਈ ਸਾਨੂੰ ਸਹਾਰਾ ਦੇ ਕੇ ਨਿਰਾਸਤਾ ਦੇ ਖੋਭੇ ਵਿਚੋਂ ਕੱਢੇ। ਉਸ ਵੇਲੇ ਸਾਨੂੰ ਰੱਬ ਚੇਤੇ ਆਉਂਦਾ ਹੈ। ਉਹ ਸਾਡਾ ਰਾਖਾ ਹੁੰਦਾ ਹੈ, ਉਹ ਸਾਡੇ ਜੀਵਨ ਦੀਆਂ ਔਕੜਾਂ ਵਿਚ ਤੇ ਜੀਵਨ ਦੀ ਖਿਚੋਤਾਣ ਵਿਚ ਸਹਾਰਾ ਬਣਦਾ ਹੈ। ਜਿਵੇਂ ਬੇਵੱਸ ਬੱਚਿਆਂ ਨੂੰ ਆਪਣਿਆਂ ਮਾਪਿਆਂ ਦੇ ਸਾਹਰੇ ਤੇ ਹਿਦਾਇਤ ਦੀ ਲੋੜ ਹੁੰਦੀ ਹੈ, ਇਵੇਂ ਅਕਾਲ ਪੁਰਖ ਸਾਡਾ ਸਹਾਈ ਹੁੰਦਾ ਹੈ, ਉਹ ਸਾਡਾ ਪਿਤਾ, ਕਿਰਪਾਲੂ, ਬਖਸ਼ਿੰਦ ਪਿਤਾ ਹੁੰਦਾ ਹੈ ਤੇ ਸਾਡੀਆਂ ਭੁੱਲਾਂ ਤੇ ਔਗੁਣਾਂ ਦੇ ਹੁੰਦਿਆਂ ਹੋਇਆਂ ਵੀ ਸਾਡਾ ਸਹਾਈ ਹੁੰਦਾ ਹੈ ਤੇ ਸਾਨੂੰ ਉੱਨਤੀ ਤੇ ਸ਼ਾਂਤੀ ਦੇ ਮਾਰਗ ਤੇ ਪਾਂਦਾ ਹੈ। ਇਸ ਬਾਰੇ ਅਸੀਂ ਆਪਣਿਆਂ ਜਜ਼ਬਿਆਂ ਨੂੰ ਇਉਂ ਵਰਣਨ ਕਰਦੇ ਹਾਂ ਕਿ "ਪਰਮਾਤਮਾ ਪ੍ਰੇਮ ਰਸ ਹੈ।" ਦਸਮੇਸ਼ ਜੀ ਦਾ ਵਾਕ ਹੈ :

ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗੁ ।

(ਜਾਪੁ ਸਾਹਿਬ)

ਅਕਾਲ ਪੁਰਖ ਪ੍ਰੇਮ ਦੇ ਰੂਪ ਵਿਚ ਸਾਰੇ ਜਗ ਵਿਚ ਵਿਆਪਕ ਹੈ।
ਗੁਰੂ ਅਰਜਨ ਸਾਹਿਬ ਨੇ ਵੀ ਇਵੇਂ ਹੀ ਫੁਰਮਾਇਆ :

ਤੂੰ ਨਿਰਬਾਣ, ਰਸੀਆ ਰੰਗ ਰਾਤਾ।

(ਰਾਗ ਮਾਝ)

ਹੇ ਅਕਾਲ ਪੁਰਖ, ਤੂੰ ਬੰਧਨਾਂ ਤੋਂ ਆਜ਼ਾਦ ਹੈ, ਸਦਾ ਆਨੰਦ ਹੈ ਤੇ ਪ੍ਰੇਮ ਰਸ ਨਾਲ ਭਰਪੂਰ ਹੈਂ।

## ਅਕਾਲ ਪੁਰਖ ਪਿਤਾ ਹੈ

ਪੂਰਬੀ ਦੇਸ਼ਾਂ ਦੀ ਧਾਰਮਿਕ ਭਾਸ਼ਾ ਵਿਚ ਅਕਸਰ ਈਸ਼ਵਰੀ ਗੁਣ ਵਜੋਂ ਪ੍ਰੇਮ ਰਸ ਨੂੰ ਖਿਮਾਂ ਤੇ ਹਮਦਰਦੀ ਦੇ ਸਭ ਤੋਂ ਉਚੇ ਅਰਥਾਂ ਵਿਚ ਵਰਤਿਆਂ ਜਾਂਦਾ ਹੈ। ਪਰਮਾਤਮਾ ਨੂੰ ਅਕਸਰ ਕਿਰਪਾਲੂ ਪਤੀ ਤੇ ਦਿਆਲੂ ਸੁਆਮੀਂ ਕਹਿ ਕੇ ਪੁਕਾਰਿਆ ਜਾਂਦਾ ਹੈ, ਪਰ ਇਸ

ਕੋਲੋਂ ਭੀ ਵਧੇਰੇ ਪਰਮਾਤਮਾ ਨੂੰ ਪ੍ਰੇਮੀ ਪਿਤਾ ਪ੍ਰੇਮ-ਭਰਪੂਰ ਮਾਤਾ ਕਿਹਾ ਜਾਂਦਾ ਹੈ । ਅਕਾਲ ਪੁਰਖ ਸਾਡਾ ਪਿਤਾ, ਮਾਤਾ ਹੈ। ਹਮਦਰਦੀ ਤੇ ਖਿਮਾ ਜਿਹੜੀ ਸੁਤੇਂ ਹੀ ਮਾਪਿਆਂ ਨੂੰ ਆਪਣਿਆਂ ਬੱਚਿਆਂ ਨਾ ਲ ਹੁੰਦੀ ਹੈ, ਅਕਾਲ ਪੁਰਖ ਦੇ ਪ੍ਰੇਮ ਦੀ ਅਮਲੀ ਸ਼ਕਲ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਕੇਵਲ ਪਰਮਾਤਮਾ ਹੀ ਸਾਡਾ ਜੀਵਨ ਆਧਾਰ ਹੈ। ਅਸੀਂ ਉਸ ਵਿਚ ਤੇ ਉਸ ਦੇ ਪ੍ਰੇਮ ਰਸ ਵਿਚ ਹੀ ਵੱਸ ਸਕਦੇ ਹਾਂ ।

ਏਕ ਪਿਤਾ ਏਕਸ ਕੇ ਹਮ ਬਾਰਕ, ਤੂੰ ਮੇਰਾ ਗੁਰ ਹਾਈ ।

(ਸੋਰਠਿ, ਮ. ੫)

ਤੂ ਸਾਂਝਾ ਸਾਹਿਬੁ ਬਾਪੁ ਹਮਾਰਾ, ਨਉ ਨਿਧਿ ਤੇਰੇ ਅਖੁਟ ਭੰਡਾਰਾ ।

(ਮਾਝ, ਮ. ੫)

ਤੂ ਮੇਰਾ ਪਿਤਾ, ਤੂ ਹੈ ਮੇਰਾ ਮਾਤਾ,
ਤੂ ਮੇਰੇ ਜੀਅ ਪ੍ਰਾਣ ਸੁਖ ਦਾਤਾ ।
ਤੂ ਮੇਰਾ ਠਾਕੁਰ, ਹਉ ਦਾਸ ਤੇਰਾ,
ਤੁਝ ਬਿਨ ਅਵਰ ਨਹੀ ਕੋ ਮੇਰਾ !

(ਭੈਰਉ, ਮ, ੫)

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ।
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਕ ਤੁਮਰੇ ਧਾਰੇ ।

(ਧਨਾਸਰੀ, ਮ. ੫)

ਪਿਤਾ ਹਮਾਰੋ ਵਡ ਗੋਸਾਈ ।
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ।
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ ।
ਜਗਤ ਪਿਤਾ ਮੇਰੈ ਮਨਿ ਭਾਇਆ ।
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ।
ਏਕੈ ਠਾਹਰ ਦੁਹਾ ਬਸੇਰਾ ।

(ਆਸਾ ਕਬੀਰ)

## ਪਤੀ ਤੇ ਸੁਆਮੀ ਪਰਮੇਸ਼ਰ

ਜਿਵੇਂ ਬੱਚੇ ਨੂੰ ਆਪਣੀ ਜਿੰਦੜੀ ਲਈ ਤੇ ਵਧਣ ਫੁਲਣ ਲਈ ਕੇਵਲ ਆਪਣੇ ਮਾਪਿਆਂ ਦਾ ਆਸਰਾ ਹੁੰਦਾ ਹੈ, ਇਵੇਂ ਭਾਰਤ ਦੀ ਇਸਤ੍ਰੀ ਲਈ ਉਸ ਦਾ ਪਤੀ ਹੀ ਉਸ ਦੇ ਨਿਰਬਾਹ ਤੇ ਪ੍ਰੇਮ ਦਾ ਆਸਰਾ ਹੁੰਦਾ ਹੈ । ਅਕਾਲ ਪੁਰਖ ਦੇ ਪ੍ਰੇਮ ਰਸ ਵਿਚ ਰੱਤਿਆਂ ਹੋਇਆਂ ਸਾਹਿਬਾਂ ਨੇ ਪਰਮਾਤਮਾ ਨੂੰ ਸੁਆਮੀ ਵੀ ਕਿਹਾ ਤੇ ਪਤੀ ਵੀ ਦੱਸਿਆ। ਕਵਿਤਾ ਤੇ ਪ੍ਰੇਮ ਰੰਗ ਵਿਚ ਉਨ੍ਹਾਂ ਆਪਣੇ ਆਪ ਨੂੰ ਇਸਤ੍ਰੀ ਤੇ ਬੈ-ਖਰੀਦ ਚਾਕਰ ਕਿਹਾ । ਮਨੁਖ ਜੀਵਨ ਅਕਾਲ ਪੁਰਖ ਵਿਚ ਤੇ ਅਕਾਲ ਪੁਰਖ ਲਈ ਹੈ ਤੇ ਅਕਾਲ ਪੁਰਖ ਆਪ ਸ੍ਰਿਸ਼ਟੀ ਦੇ ਜੀਆਂ ਜੰਤਾਂ ਦੀ ਜ਼ਿੰਦ-ਜਾਨ, ਹਿਤ-ਪ੍ਰੇਮ ਤੇ ਰੋਜ਼ੀ ਦਾ ਜ਼ਿੰਮੇਵਾਰ ਹੈ :

ਪ੍ਰਭੁ ਤੇਰੇ ਪਗ ਦੀ ਧੂਰਿ ।
ਦੀਨ ਦਿਆਲ ਪ੍ਰੀਤਮ ਮਨ ਮੋਹਨ, ਕਰਿ ਕਿਰਪਾ ਮੇਰੀ ਲੋਚਾ ਪੂਰਿ ।

(ਟੋਡੀ, ਮ. ੫)

ਕਿਆ ਗੁਣ ਤੇਰੇ ਸਾਰਿ ਸਮਾਲੀ ਮੋਹਿ ਨਿਰਗੁਨ ਕੇ ਦਾਤਾ ਰੇ ।
ਬੈਖਰੀਦੁ ਕਿਆ ਕਰੇ ਚਤਰਾਈ ਇਹੁ ਜੀਉ ਪਿੰਜ ਸਭ ਥਾਰੇ ।
ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ।

* * * *

ਤੂੰ ਸਾਜਨੁ ਤੂੰ ਪ੍ਰੀਤਮ ਮੇਰਾ ।
ਚਿਤਹਿ ਨ ਬਿਸਰਹਿ ਕਾਹੂ ਬੇਰਾ ।
ਬੈ ਖਰੀਦੁ ਹਉ ਦਾਸਰੋ ਤੇਰਾ ।
ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ।

(ਸੂਹੀ, ਮ. ੫)

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ।
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ।
ਸਾਰ ਨਾ ਜਾਣਾ ਤੂੰ ਵਡ ਦਾਣਾ ਕਰ ਮਿਹਰੰਮਤ ਸਾਂਈ ।
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧ ਧਿਆਈ ।
ਗਰਬ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੈਰੀ ।
ਸਭ ਊਪਰਿ ਨਾਨਕ ਕਾ ਠਾਕੁਰ ਮੈ ਜੇਹੀ ਘਨ ਚੇਰੀ ਰਾਮ ।

* * * *

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲਾ ਰਾਮ ।
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲਾ ਰਾਮ ।
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ।
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ।
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲਾ ।
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭ ਮੇਰਾ ਓਲਾ ।

(ਸੂਹੀ, ਮ. ੫)

## ਅਕਾਲ ਪੁਰਖ ਸਾਡਾ ਪ੍ਰਿਤਪਾਲਕ ਤੇ ਆਸਰਾ ਹੈ

ਮਨੁੱਖ ਮਹਿਸੂਸ ਕਰਦਾ ਹੈ ਕਿ ਅਕਾਲ ਪੁਰਖ ਪਿਆਰ ਕਰਨ ਵਾਲੇ ਪਿਤਾ ਤੇ ਕਿਰਪਾਲੂ ਸਵਾਮੀ ਵਾਂਗ ਹੈ, ਇਸ ਲਈ ਉਹ ਅਵਸ਼ ਹੀ ਆਪਣਿਆਂ ਬੱਚਿਆਂ ਦਾ ਖ਼ਿਆਲ ਰੱਖੇਗਾ ਤੇ ਉਨ੍ਹਾਂ ਦੇ ਵਧਣ ਫੂਲਣ ਲਈ ਤੇ ਉਨ੍ਹਾਂ ਦੇ ਨਿਰਬਾਹ ਲਈ ਇੰਤਜ਼ਾਮ ਕਰੇਗਾ ।

ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ।

(ਵਾਰ ਆਸਾ, ਮ. ੧)

ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ

(ਸਾਰੰਗ ਅਸਟਪਦੀ, ਮ. ੫)

ਪਹਿਲੋਂ ਹਰੀ ਨੇ ਰਿਜ਼ਕ ਦਾ ਇੰਤਜ਼ਾਮੁ ਕੀਤਾ ਤੇ ਪਿਛੋਂ ਜੀਅ ਜੰਤ ਪੈਦਾ ਕੀਤੇ ।

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ।
ਸੈਲ ਪਥਰ ਮਹਿ ਜੰਤ ਉਪਾਇ ਤਾ ਕਾ ਰਿਜਕੁ ਆਗੈ ਕਰਿ ਧਰਿਆ।
* * * *
ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ।
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ, ਮਨ ਮਹਿ ਸਿਮਰਨ ਕਰਿਆ।

(ਗੁਜਰੀ. ਮ. ੫)

ਮਨ ਤੂੰ ਕਿਉਂ ਚਿੰਤਾ ਕਰਦਾ ਹੈਂ, ਜਦ ਹਰੀ ਆਪ ਸਾਡੇ ਕੰਮ ਕਰ ਰਿਹਾ ਹੈ? ਪੱਥਰਾਂ ਵਿਚ ਜੀਅ ਜੰਤ ਪੈਦਾ ਕਰਕੇ ਉਥੇ ਵੀ ਉਹਨਾਂ ਨੂੰ ਰਿਜ਼ਕ ਦਿੰਦਾ ਹੈ, ਮਾਤਾ ਪਿਤਾ, ਮਿੱਤਰ, ਬੱਚੇ, ਇਸਤ੍ਰੀ, ਕੋਈ ਕਿਸੇ ਦਾ ਪਾਲਣਹਾਰ ਨਹੀਂ, ਉਹ ਸਾਰਿਆਂ ਦਾ ਫ਼ਿਕਰ ਕਰਦਾ ਹੈ, ਅਸੀਂ ਕਿਉਂ ਫ਼ਿਕਰ ਕਰੀਏ? ਕੂੰਜਾਂ ਸੈਂਕੜੇ ਕੋਹਾਂ ਤੇ ਉੱਡ ਜਾਂਦੀਆਂ ਹਨ, ਤੇ ਬੱਚਿਆਂ ਨੂੰ ਪਿਛੇ ਛੱਡ ਜਾਂਦੀਆਂ ਹਨ, ਉਨ੍ਹਾਂ ਨੂੰ ਕੌਣ ਪਾਲਦਾ ਹੈ? ਹਾਂ, ਉਹ ਰੱਬ ਨੂੰ ਚੇਤੇ ਕਰਦੀਆਂ ਹਨ, ਨੌ ਨਿਧੀਆਂ ਤੇ ਅਠਾਰਾਂ ਸਿਧੀਆਂ, ਅਰਥਾਤ ਸਭ ਦਾਤਾਂ ਅਕਾਲ ਪੁਰਖ ਦੇ ਵੱਸ ਹਨ, ਸਭ ਨੂੰ ਉਹ ਪਾਲਦਾ ਹੈ।

ਜੀਵ ਜਿਤੇ ਜਲ ਮੈਂ ਥਲ ਮੈਂ, ਸਭ ਕੇ ਸਦ ਪੇਟ ਕੋ ਪੋਖਨਹਾਰਾ।

(ਦਸਮੇਸ਼ ਜੀ, ਤੇਤੀ ਸਵੱਯੇ)

ਅਕਾਲ ਪੁਰਖ ਬਿਪਤਾ ਵਿਚ ਸਾਡੀ ਰੱਖਿਆ ਕਰਦਾ ਹੈ। ਕੁਦਰਤ ਦੀਆਂ ਨਿਰਦਈ ਤਾਕਤਾਂ, ਪਸ਼ੂਆਂ ਵਿਚ ਜੀਵਨ ਲਈ ਸੰਗਰਾਮ ਤੇ ਮਨੁੱਖ ਜਾਤੀ ਦੀਆਂ ਬੁਰਿਆਈਆਂ ਖ਼ਰਾਬੀਆਂ ਮਨੁੱਖੀ ਖੁਸ਼ੀ ਦੇ ਰਾਹ ਵਿਚ ਔਕੜਾਂ ਹਨ। ਅਕਸਰ ਇਉਂ ਜਾਪਦਾ ਹੈ ਕਿ ਇਸ ਜੁੱਧ ਵਿਚ ਇਨਸਾਨ ਹਾਰ ਕੇ ਰਹਿ ਜਾਏਗਾ, ਪਰ ਨਹੀਂ, ਮਨੁੱਖ ਪਰਮਾਤਮਾ ਦੀ ਓਟ ਵਿਚ ਅਗਾਂਹ ਹੀ ਅਗਾਂਹ ਵਧਿਆ ਤੁਰਿਆ ਜਾਂਦਾ ਹੈ। ਦਸਮੇਸ਼ ਜੀ ਦੇ ਵਾਕ ਅਨੁਸਾਰ:

ਰੋਗਨ ਤੇ ਅਰ ਸੋਗਨ ਤੇ, ਜਲ ਜੋਗਨਿ ਤੇ ਬਹੁ ਭਾਂਤ ਬਚਾਵੈ।
ਸ਼ਤ੍ਰੁ ਅਨੇਕ ਚਲਾਵਤ ਘਾਵ ਤਊ ਤਨੁ ਏਕ ਨ ਲਾਗਨ ਪਾਵੈ।
ਰਾਖਤ ਹੈ ਅਪਨੋ ਕਰ ਦੈਕਰ ਪਾਪ ਸਮੂਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾਂ ਕਹਿ ਤੋਸੋਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ।

(ਅਕਾਲ ਉਸਤਤ)

ਰੋਗਾਂ, ਸੋਗਾਂ ਤੇ ਅਚਨਚੇਤ ਮੁਸੀਬਤਾਂ ਤੋਂ ਪਰਮਾਤਮਾ ਬਚਾਂਦਾ ਹੈ, ਸ਼ਤਰੂ ਅਨੇਕ ਸ਼ਸਤਰ ਚਲਾਂਦੇ ਹਨ ਪਰ ਇਕ ਵਾਰ ਵੀ ਨਹੀਂ ਚਲਦਾ, ਅਕਾਲ ਪੁਰਖ ਹੱਥ ਦੇ ਕੇ ਰਖਦਾ ਹੈ, ਸਾਨੂੰ ਕੋਈ ਨੁਕਸਾਨ ਨਹੀਂ ਹੁੰਦਾ, ਮੈਂ ਹੋਰ ਕੀ ਦੱਸਾਂ, ਉਹ ਮਾਤਾ ਦੇ ਗਰਭ ਵਿਚ ਵੀ ਸਾਨੂੰ ਬਚਾ ਕੇ ਰਖਦਾ ਹੈ।

ਐਸੇ ਪ੍ਰਭੁ ਮਨ ਮਹਿ ਧਿਆਇ।
ਘਟਿ ਅਵ ਘਟਿ ਜਤ ਕਤਹਿ ਸਹਾਇ।

(ਗੋਂਡ, ਮ. ੫)

ਐਸੇ ਪ੍ਰਭੂ ਨੂੰ ਜੋ ਅੰਦਰ ਬਾਹਰ, ਹਰ ਥਾਂ ਸਹਾਈ ਹੈ, ਮਨ ਵਿਚ ਚੇਤੇ ਰੱਖ।

ਤੂੰ ਮੇਰਾ ਰਾਖਾ ਸਭਨੀ ਥਾਂਈ, ਤਾਂ ਭਉ ਕੇਹਾ ਕਾੜਾ ਜੀਉ ।

(ਮਾਝ, ਮ. ੫)

ਤਾਤੀ ਵਾਉ ਨਾ ਲਗਈ ਪਾਰਬ੍ਰਹਮ ਸਰਣਾਈ ।

* * * *

ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ।

(ਬਿਲਾਵਲ, ਮ. ੫)

ਜੋ ਪਰਮਾਤਮਾ ਨਾਲ ਪ੍ਰੇਮ ਕਰਦੇ ਹਨ, ਪਰਮਾਤਮਾ ਹਰ ਤਰ੍ਹਾਂ ਉਨ੍ਹਾਂ ਦੀ ਰੱਖਿਆ ਕਰਦਾ ਹੈ। ਇਸੇ ਗੱਲ ਕਰਕੇ ਕਿ ਉਹ ਉਸ ਵਿਚ ਪੂਰਨ ਵਿਸ਼ਵਾਸ ਰਖਦੇ ਹਨ, ਉਨ੍ਹਾਂ ਨੂੰ ਇਸ ਗੱਲ ਦਾ ਅਧਿਕਾਰੀ ਬਣਾਂਦਾ ਹੈ ਕਿ ਪਰਮਾਤਮਾ ਉਨ੍ਹਾਂ ਦਾ ਸਹਾਈ ਹੋਵੇ ।

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਇਹੁ ਬਿਰਦੁ ਸੁਆਮੀ ਸੰਦਾ।

(ਬਿਹਾਗੜਾ, ਮ. ੫)

ਜਿਸੁ ਤੂੰ ਰਾਖਹਿ ਹਥ ਦੇ, ਤਿਸੁ ਮਾਰ ਨ ਸਕੈ ਕੋਇ ।

(ਸਿਰੀ ਰਾਗ, ਮ. ੫)

ਹਰਿ ਜੁਗਿ ਜੁਗਿ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ।

(ਆਸਾ, ਮ. ੪)

ਪਰਮੇਸਰੁ ਆਪਿ ਹੋਆ ਰਖਵਾਲਾ ।
ਸਾਂਤਿ ਸਹਜ ਸੁਖ ਖਿਨ ਮਹਿ ਉਪਜੈ ਮਨੁ ਹੋਆ ਸਦਾ ਸੁਖਾਲਾ ।

(ਸੋਰਠਿ, ਮ. ੫)

ਜਦ ਪਰਮਾਤਮਾ ਆਪ ਰਖਵਾਲਾ ਹੋਇਆ ਤਾਂ ਫੇਰ ਸ਼ਾਂਤੀ ਅਨੰਦ ਸੁਖ ਝਟ ਪਟ ਸੁਤੇ ਹੀ ਪ੍ਰਾਪਤ ਹੋ ਗਏ । ਅਕਾਲ ਪੁਰਖ ਦੇ ਚਰਨ ਕੰਵਲਾਂ ਵਿਚ ਬੇਫਿਕਰ ਹੋ ਕੇ ਗੁਰੂ ਅਰਜਨ ਨੇ ਮਾਣ ਨਾਲ ਕਿਹਾ :

ਜਿਸਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ।
ਜਿਸਨੋ ਤੂ ਰਖਵਾਲਾ ਜਿਤਾ ਤਿਨੈ ਭਉਣ ।
ਜਿਸਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ।
ਜਿਸਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ।
ਜਿਸਨੋ ਤੇ ਤੇਰੀ ਨਦਰਿ ਨ ਲੇਖਾ ਪੁਛੀਐ ।
ਜਿਸਨੋ ਤੇਰੀ ਖੁਸੀ ਤਿਨਿ ਨਉਨਿਧਿ ਭੁੰਚੀਐ ।
ਜਿਸਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ।
ਜਿਸਨੋ ਤੇਰੀ ਮਿਹਰ ਸੁ ਤੇਰੀ ਬੰਦਗੀ ।

(ਬਿਲਾਵਲ, ਮ. ੫)

## ਉਹ ਉਦਾਰ ਹੈ

ਅਕਾਲ ਪੁਰਖ ਨੂੰ ਦਾਤਾ ਦੇਵਣਹਾਰ ਕਹੀਦਾ ਹੈ। ਜਦ ਉਹ ਸਾਡੇ ਵਿਚ ਸਮਾਇਆ ਹੈ ਤੇ ਅਸੀਂ ਉਸ ਵਿਚ ਨਿਵਾਸ ਕਰ ਰਹੇ ਹਾਂ, ਜੋ ਦਾਤਾਂ ਸਾਨੂੰ ਮਿਲਦੀਆਂ ਹਨ, ਉਹ ਸਭ

ਉਸ ਵੱਲੋਂ ਹਨ । ਸਭ ਦਾਤਾਂ ਦਾ ਦੇਣ ਵਾਲਾ ਅਕਾਲ ਪੁਰਖ ਹੈ ਤੇ ਕੇਵਲ ਉਹੋ ਹੀ ਦਾਤਾਰ ਹੈ ।

ਥਾਨ ਥਨੰਤਰ ਰਵਿ ਰਹਿਆ ਪਾਰਬ੍ਰਹਮ ਪ੍ਰਭ ਸੋਇ ।
ਸਭਨਾ ਦਾਤਾ ਏਕ ਹੈ ਦੂਜਾ ਨਾਹੀ ਕੋਇ ।

(ਸਿਰੀ ਰਾਗ, ਮ. ੫)

ਗੁਰਾ ਇਕ ਦੇਹਿ ਬੁਝਾਈ,
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ।

(ਜਪੁਜੀ, ਮ. ੧)

ਸਾਹਿਬ ਸ੍ਰੀ ਸਭ ਕੋ ਸਿਰ ਨਾਯਕ, ਜਾਚਕ ਅਨੇਕ ਸੁ ਏਕ ਦਵੈਯਾ ।

(ਦਸਮੇਸ਼ ਜੀ, ਅਕਾਲ ਉਸਤਤ)

ਅਕਾਲ ਪੁਰਖ ਸਭ ਦਾ ਮਾਲਕ ਹੈ, ਮੰਗਤੇ ਅਨੇਕ ਹਨ ਤੇ ਦਾਤਾ ਇਕੋ ਹੀ ਹੈ । ਜਿਵੇਂ ਪਰਮਾਤਮਾ ਦਾ ਪਿਆਰ ਆਪਣੇ ਬੱਚਿਆਂ ਨਾਲ ਬੇਹੱਦ ਹੈ, ਤਿਵੇਂ ਉਸ ਦੀ ਬਖਸ਼ਿਸ਼ ਵੀ ਬੇਹੱਦ ਹੈ :

ਦੇਂਦਾ ਰਹੈ ਨ ਚੂਕੈ ਭੋਗੁ ।

(ਆਸਾ, ਮ. ੧)

ਅਕਾਲ ਪੁਰਖ ਸਦਾ ਦਿੰਦਾ ਹੈ ਤੇ ਕਦੀ ਵੀ ਸਾਨੂੰ ਖੁਆਣਾ ਬੰਦ ਨਹੀਂ ਕਰਦਾ ।

ਬਹੁਤਾ ਕਰਮੁ ਲਿਖਿਆ ਨਾ ਜਾਇ ।
ਵਡਾ ਦਾਤਾ ਤਿਲੁ ਨ ਤਮਾਇ ।

(ਜਪੁਜੀ, ਮ. ੧)

ਉਸ ਦੀ ਬਖਸ਼ਿਸ਼ ਦਾ ਓੜਕ ਬੰਨਾ ਕੋਈ ਨਹੀਂ, ਤੇ ਉਹ ਕਿਸੇ ਤਮ੍ਹਾ ਜਾ ਗ਼ਰਜ਼ ਨੂੰ ਮੁੱਖ ਰੱਖ ਕੇ ਨਹੀਂ ਦਿੰਦਾ ।

ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ।

(ਧਨਾਸਰੀ, ਮ. ੫)

ਦਾਤਾ ਏਕ ਹੈ ਸਭ ਕਉ ਦੇਵਨਹਾਰ ।
ਤੋਟ ਨ ਆਵਈ ਅਗਨਤ ਭਰੇ ਭੰਡਾਰ ।

(ਗਉੜੀ ਬਾਵਨ ਅੱਖਰੀ, ਮ. ੫)

ਸਾਹਿਬਾਂ ਨੇ ਅਜਿਹੇ ਅਕਾਲ ਪੁਰਖ ਦੀ ਪੂਜਾ ਲਈ ਸਿੱਖਾਂ ਨੂੰ ਹੁਕਮ ਦਿੱਤਾ । ਉਸ ਦੀ ਬਖਸ਼ਿਸ਼ ਬੇਅੰਤ ਹੈ, ਉਹ ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ, ਸਾਨੂੰ ਉਸ ਤੇ ਪੂਰਨ ਵਿਸ਼ਵਾਸ ਹੋਣਾ ਚਾਹੀਦਾ ਹੈ ।

ਹਭਿ ਰੰਗ ਮਾਣਹਿ ਜਿਸੁ ਸੰਗਿ, ਸਿਉ ਲਾਈਐ ਨੇਹੁ ।

(ਵਾਰ ਜੈਤਸਰੀ, ਮ. ੫)

ਅਰਥ ਧਰਮ ਕਾਮ ਮੋਖ ਕਾ ਦਾਤਾ ।

(ਬਿਲਵਿਲ, ਮ. ੫)

ਅਕਾਲ ਪੁਰਖ ਧਨ ਦੌਲਤ ਦਾ ਦਾਤਾ ਹੈ, ਧਰਮ ਕਰਮ ਕਰਨ ਦੀ ਸ਼ਕਤੀ ਦਿੰਦਾ

ਹੈ, ਸਾਡੀਆਂ ਇੱਛਾ ਪੂਰੀਆਂ ਕਰਦਾ ਤੇ ਸਦੀਵੀ ਆਨੰਦ ਬਖਸ਼ਦਾ ਹੈ।

ਐਸੋ ਗੁਨੁ ਮੇਰੋ ਪ੍ਰਭ ਜੀ ਕੀਨ।
ਪੰਚ ਦੋਖ ਅਰੁ ਅਹੰ ਰੋਗ, ਇਹ ਤਨ ਤੇ ਸਗਲ ਦੂਰਿ ਕੀਨ।

(ਟੋਡੀ, ਮ. ੫)

ਜਿਵੇਂ ਪਰਮਾਤਮਾ ਦੀ ਬਖਸ਼ਿਸ਼ ਬੇਅੰਤ ਹੈ, ਤਿਵੇਂ ਉਸ ਦੀਆਂ ਦਾਤਾਂ ਅਣਗਿਣਤ ਤੇ ਅਮਿੱਤ ਹਨ। ਗੁਰੂ ਅਰਜਨ ਸਾਹਿਬ ਨੇ ਸੁਖਮਨੀ ਸਾਹਿਬ ਵਿਚ ਵਿਸਤਾਰ ਨਾਲ ਕਥਨ ਕੀਤਾ ਹੈ ਕਿ ਸਾਨੂੰ ਸਭ ਕੁਝ ਦੇਣ ਵਾਲਾ ਇਕ ਉਹ ਹੈ :

ਰਮਈਆ ਕੇ ਗੁਨ ਚੇਤ ਪ੍ਰਾਨੀ। ਕਵਨ ਮੂਲ ਤੇ ਕਵਨ ਦ੍ਰਿਸਟਾਨੀ।
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ। ਗਰਭ ਅਗਨ ਮਹਿ ਜਿਨਹਿ ਉਬਾਰਿਆ :
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ, ਭਰ ਜੋਬਨ ਭੋਜਨ ਸੁਖ ਸੂਧ।
ਬਿਰਧਿ ਭਇਆ ਊਪਰਿ ਸਾਕ ਸੈਨ, ਮੁਖ ਅਪਿਆਉ ਬੈਠ ਕਉ ਦੈਨ।
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ, ਬਖਸਿ ਲੇਹੁ ਤਉ ਨਾਨਕ ਸੀਝੈ।
ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ, ਸੁਤ ਭ੍ਰਾਤ ਮੀਤ ਬਨਿਤਾ ਸੰਗ ਹਸਹਿ।
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ, ਸੁਖਦਾਈ ਪਵਨੁ ਪਾਵਕੁ ਅਮੁਲਾ।
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ, ਸਗਲ ਸਮਗ੍ਰੀ ਸੰਗਿ ਸਾਥਿ ਬਸਾ।
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ, ਤਿਸਹਿ ਤਿਆਗਿ ਅਵਰ ਸੰਗ ਰਚਨਾ।
ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ, ਤਿਸੁ ਠਾਕੁਰ ਕਉ ਰਖੁ ਮਨ ਮਾਹਿ।
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ, ਤਿਸੁ ਕਉ ਸਿਮਰਤ ਪਰਮਗਤਿ ਪਾਵਹਿ।
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ, ਤਿਸਹਿ ਧਿਆਇ ਸਦਾ ਮਨ ਅੰਦਰ।
ਜਿਹ ਪ੍ਰਸਾਦਿ ਗ੍ਰਿਹ ਸੰਗ ਬਸਨਾ, ਆਠ ਪਹਰ ਸਿਮਰਹੁ ਤਿਸੁ ਰਸਨਾ।
ਜਿਹ ਪ੍ਰਸਾਦਿ ਰੰਗ ਰਸ ਭੋਗ, ਨਾਨਕ ਸਦਾ ਧਿਆਈਐ ਧਿਆਵਨ ਜੋਗ।
ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ, ਤਿਸਹਿ ਤਿਆਗਿ ਕਤ ਅਵਰ ਲੁਭਾਵਹਿ।
ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ, ਮਨ ਆਠ ਪਹਰ ਤਾ ਕਾ ਜਸੁ ਗਾਵੀਜੈ।

* * * *

ਜਿਹ ਪ੍ਰਸਾਦਿ ਆਭੂਖਨ ਪਹਿਰੀਜੈ, ਮਨ ਤਿਸੁ ਸਿਮਰਤ ਕਿਉ ਆਲਸ ਕੀਜੈ।
ਜਿਹ ਪ੍ਰਸਾਦਿ ਅਸਵ ਹਸਤਿ ਅਸਵਾਰੀ,
ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ।
ਜਿਹ ਪ੍ਰਸਾਦਿ ਬਾਗ ਮਿਲਖ ਧਨਾ, ਰਾਖੁ ਪਰੋਇ ਆਪੁਨੇ ਮਨਾ।

* * * *

ਜਿਹ ਪ੍ਰਸਾਦਿ ਸੁਨਹਿ ਕਰਨ ਨਾਦ। ਜਿਹ ਪ੍ਰਸਾਦਿ ਪੇਖਹਿ ਬਿਸਮਾਦ।...
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ।...ਜਿਹ ਪ੍ਰਸਾਦਿ ਸੁਖਿ ਸਹਜੇ ਰਸਨਾ।

(ਗਉੜੀ ਸੁਖਮਨੀ, ਮ. ੫)

## ਨਿਰਭਉ ਤੇ ਨਿਰਵੈਰ ਅਕਾਲ ਪੁਰਖ

ਅਕਾਲ ਪੁਰਖ ਪੂਰਨ ਪ੍ਰੇਮ ਰਸ ਹੈ. ਇਸ ਲਈ ਨਿਰਭਉ ਤੇ ਨਿਰਵੈਰ ਹੈ। ਭਉ ਤੇ

ਵੈਰ ਲਾਜ਼ਮ ਮਲਜ਼ੂਮ ਹਨ, ਤੇ ਅੰਗ ਸੰਗ ਰਹਿੰਦੇ ਹਨ। ਮਨੋ-ਬਿਰਤੀ ਦਾ ਵਿਸ਼ਲੇਸ਼ਣ ਦਸਦਾ ਹੈ ਕਿ ਅਸੀਂ ਅਕਸਰ ਉਨ੍ਹਾਂ ਤੋਂ ਡਰਦੇ ਹਾਂ ਜਿਨ੍ਹਾਂ ਨਾਲ ਅਸੀਂ ਘ੍ਰਿਣਾ ਕਰਦੇ ਹਾਂ। ਪਰ ਜਿਸ ਨੂੰ ਅਸੀਂ ਪ੍ਰੇਮ ਨਾਲ ਭਰਪੂਰ ਸਮਝਦੇ ਹਾਂ, ਨਾ ਕਿਸੇ ਤੋਂ ਡਰ ਸਕਦਾ ਹੈ ਨਾ ਵੈਰ ਕਰ ਸਕਦਾ ਹੈ। 'ਨਿਰਭਉ ਨਿਰਵੈਰ' ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਪਉੜੀ ਵਿਚ ਅਕਾਲ ਪੁਰਖ ਦੇ ਵਿਸ਼ੇਸ਼ ਗੁਣਾਂ ਵਿਚੋਂ ਦਸੇ ਗਏ ਹਨ ਤੇ ਸਾਹਿਬਾਂ ਨੇ ਵਾਰ ਵਾਰ ਇਸ ਖਿਆਲ ਨੂੰ ਬਾਣੀ ਵਿਚ ਦੁਹਰਾਇਆ ਹੈ, ਜਿਵੇਂ :

ਬਸਿਉ ਨਿਰਵੈਰ ਰਿਦੰਤਰ

(ਸਵੈਜੇ, ਮ. ੧)

ਨਿਰਵੈਰ ਪਰਮਾਤਮਾ ਹਿਰਦੇ ਵਿਚ ਵੱਸ ਰਿਹਾ ਹੈ।

ਤੂੰ ਨਿਰਵੈਰ ਸੰਤ ਤੇਰੇ ਨਿਰਮਲ ।

(ਮਾਝ, ਮ. ੫)

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ।<br>
ਹਮ ਅਪਰਾਧੀ ਤੁਮ ਬਖਸਾਤੇ।

(ਭੈਰਉ, ਮ.੫)

ਅਕਾਲਪੁਰਖ ਨਿਰਵੈਰ ਹੈ, ਸੱਚਾ ਗੁਰੂ ਹੈ, ਦਾਤਾ ਦਾਤਾਰ ਹੈ।

ਮਨੁੱਖਾਂ ਦਾ ਜਨਮ ਔਕੜਾਂ, ਔਖਿਆਈਆਂ ਦੇ ਅੰਦਰ ਹੁੰਦਾ ਹੈ। ਜ਼ਿੰਦਗੀ ਦੀ ਖਿੱਚੋ-ਤਾਣ ਉਸ ਦੇ ਜਨਮ ਦਾ ਨਿਯਮ ਹੈ। ਸ੍ਵੈ-ਰਖਿਆ ਲਈ ਭੈ ਤੇ ਵੈਰ ਉਸ ਦੇ ਢਾਲ ਹਨ। ਕੋਈ ਵਿਰਲਾ ਹੀ ਇਨ੍ਹਾਂ ਜਜ਼ਬਿਆਂ ਤੋਂ ਖ਼ਾਲੀ ਹੋਵੇਗਾ ਜੇ ਇਨਸਾਨ ਦਿਲੋਂ ਮਨੋਂ ਪਰਮਾਤਮਾ ਦੀ ਰੱਖਿਆ ਤੇ ਭਰੋਸਾ ਕਰੇ ਤਦੇ ਹੀ ਉਹ ਭੈ ਤੇ ਵੈਰ ਤੋਂ ਛੁਟਕਾਰਾ ਪਾ ਸਕਦਾ ਹੈ, ਫੇਰ ਅਕਾਲ ਪੁਰਖ ਦੀ ਸਹਾਇਤਾ ਤੇ ਪਿਆਰ ਦੇ ਯੋਗ ਬਣਦਾ ਹੈ। ਗੁਰੂ ਨਾਨਕ ਸਾਹਿਬ ਦਾ ਵਾਕ ਹੈ :

ਨਾਨਕ ਨਿਰਭਉ ਨਿਰੰਕਾਰ ਹੋਰ ਕੇਤੇ ਰਾਮ ਰਵਾਲ।

* * * *

ਸਗਲਿਆ ਭਉ ਲਿਖਿਆ ਸਿਰਿ ਲੇਖੁ, ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।

(ਵਾਰ ਆਸਾ, ਮ. ੧)

ਅਵਤਾਰ ਤੇ ਰਸੂਲ ਵੀ ਭੈ ਤੋਂ ਖਾਲੀ ਨਹੀਂ, ਕੇਵਲ ਅਕਾਲ ਪੁਰਖ ਨਿਰਭਉ ਹੈ।

ਭੈ ਖੀਣੰਤ ਨਿਰਭਵਹ

(ਸਹਸਕ੍ਰਿਤੀ ਸਲੋਕ, ਮ, ੫)

ਨਿਰਭਉ ਤੂੰ ਮੇਰੇ ਸਾਰੇ ਡਰ ਦੂਰ ਕਰ ਦਿੱਤੇ।

ਨਿਰਭਉ ਜਪੈ ਸਗਲ ਭਉ ਮਿਟੈ

(ਸੁਖਮਨੀ)

## ਅਕਾਲ ਪੁਰਖ ਨਿਆਇਕਾਰੀ ਤੇ ਮਿਹਰਾਂ ਦਾ ਸਾਈਂ ਹੈ

ਜਦ ਅਕਾਲ ਪੁਰਖ ਭੈ ਤੇ ਵੈਰ ਤੋਂ ਰਹਿਤ ਹੈ ਤਾਂ ਫੇਰ ਅਵੱਸ਼ ਹੀ ਨਿਆਇਕਾਰੀ ਹੋਇਆ :

ਤਹ ਸਾਚ ਨਿਆਇ ਨਿਬੇਰਾ ।
ਊਹਾ ਸਮ ਠਾਕੁਰੁ ਸਮ ਚੇਰਾ ।

(ਸੋਰਠਿ, ਮ. ੫)

ਉਥੇ ਸਚੇ ਸੱਚ ਹੀ ਨਿਬੇੜਾ ਹੈ ਤੇ ਸਵਾਮੀ ਤੇ ਚੇਲਾ ਇਕ-ਸਮਾਨ ਹਨ ।
ਸਚਾ ਸਾਹਿਬੁ ਸਚ ਨਿਆਉ ਪਾਪੀ ਨਰੁ ਹਾਰਦਾ ।

(ਵਾਰ ਸਿਰੀ ਰਾਗ, ਮ. ੪)

ਪੂਰਾ ਨਿਆਉ ਕਰੇ ਕਰਤਾਰ ।

(ਗਉੜੀ. ਮ. ੫)

ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ
ਜੋ ਕਰੇ ਸੁ ਧਰਮ ਨਿਆਏ ਰਾਮ ।

(ਬਿਹਾਗੜਾ, ਮ. ੫)

ਅਕਾਲ ਪੁਰਖ ਪਿਆਰ ਕਰਦਾ ਹੈ, ਤੇ ਬਖਸ਼ਿੰਦ ਹੈ, ਇਸ ਕਰਕੇ ਉਸ ਦੇ ਨਿਆਂ ਨਾਲ ਮਿਹਰ ਰਲੀ ਮਿਲੀ ਹੈ । ਸਿੱਖ ਮੱਤ ਇਸ ਗੱਲ ਨੂੰ ਨਹੀਂ ਮੰਨਦਾ ਕਿ ਮਨੁੱਖ ਜਾਤੀ ਦੇ ਪਾਪਾਂ ਦੀ ਖਿਮਾਂ ਲਈ ਅਕਾਲ ਪੁਰਖ ਆਪਣਿਆਂ ਬਾਲ ਬੱਚਿਆਂ ਨੂੰ ਬੇਦਰਦੀ ਨਾਲ ਸੂਲੀ ਤੇ ਚੜ੍ਹਾਵੇ, ਜਦ ਉਹ ਪਰਮ ਪਿਤਾ ਤੇ ਕਿਰਪਾਲੂ ਸਵਾਮੀ ਹੈ । ਇਸ ਲਈ ਉਸ ਨੂੰ ਇਸ ਗੱਲ ਦਾ ਖ਼ਿਆਲ ਨਹੀਂ ਕਿ ਅਸੀਂ ਉਸ ਦੀ ਮਿਹਰ ਦੇ ਯੋਗ ਹਾਂ ਕਿ ਨਹੀਂ । ਉਹ ਸਾਡੇ ਔਗੁਣ ਬਖਸ਼ ਦਿੰਦਾ ਹੈ ਤੇ ਸਦਾ ਪਿਆਰ ਨਾਲ ਸਾਨੂੰ ਆਪਣੇ ਵੱਲ ਖਿੱਚਦਾ ਹੈ ।

ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜਮਾਨ ਕੋ ਦੈ ਹੈ ।

(ਸਵੈਯੇ ਦਸਮੇਸ਼ ਜੀ)

ਜਿਹੜੇ ਪਰਮਾਤਮਾ ਨੂੰ ਜਾਣਦੇ ਹਨ ਉਹ ਉਨ੍ਹਾਂ ਨੂੰ ਦਿੰਦਾ ਹੈ, ਜਿਹੜੇ ਨਹੀਂ ਜਾਣਦੇ ਉਨ੍ਹਾਂ ਨੂੰ ਵੀ ਦਿੰਦਾ ਹੈ, ਨੀਵਿਆਂ ਨੂੰ ਦਿੰਦਾ ਹੈ, ਵੱਡਿਆਂ ਨੂੰ ਵੀ ਦਿੰਦਾ ਹੈ, ਸਭ ਨੂੰ ਦਿੰਦਾ ਹੈ ।

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ।
ਹਉ ਸੰਮਲਿ ਥਕੀ ਜੀ ਓਹੁ ਕਦੇ ਨਾ ਬੋਲੈ ਕਉਰਾ ।
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗੁਣ ਕੋ ਨ ਚਿਤਾਰੇ,
ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀਂ ਭੰਨੈ ਘਾਲੇ ।

(ਸੂਹੀ ਛੰਤ, ਮ. ੫)

ਅਕਾਲ ਪੁਰਖ ਕਿਸੇ ਦੇ ਔਗੁਣਾਂ ਦਾ ਖ਼ਿਆਲ ਨਹੀਂ ਕਰਦਾ, ਪਤਿਤਾਂ ਡਿੱਗਿਆਂ ਨੂੰ ਪਵਿੱਤਰ ਕਰਨਾ ਉਸ ਦਾ ਬਿਰਦ ਹੈ ।

ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ ਗਾਰੈ ।
ਪਖ ਪਸੂ ਨਗ ਨਾਗ ਨਰਾਧਪ, ਸਰਬ ਸਮੈ ਸਭ ਕੋ ਪ੍ਰਤਿਪਾਰੈ ।
ਪੋਖਤ ਹੈ ਜਲ ਮੈਂ ਥਲ ਮੈ ਪਲ ਮੈਂ, ਕਲਿ ਕੇ ਨਹਿ ਕਰਮ ਬਿਚਾਰੈ ।
ਦੀਨ ਦਯਾਲੁ ਦਯਾ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ।

(ਅਕਾਲ ਉਸਤਤ. ਦਸਮੇਸ਼ ਜੀ)

ਪਰਮਾਤਮਾ ਸਭ ਨੂੰ ਪਾਲਦਾ ਹੈ, ਦੀਨਾਂ ਤੇ ਮਿਹਰ ਕਰਨ ਵਾਲਾ ਹੈ, ਦਇਆ ਸਾਗਰ ਹੈ, ਪਾਪ ਦੇਖ ਕੇ ਵੀ ਦੇਈ ਜਾਂਦਾ ਹੈ ।

ਮਾ ਨਮੇ ਲਾਫ਼ੇਮ ਅਜ਼ ਜ਼ੁਹਦੇ ਰਯਾ,
ਗਰ ਗੁਨਾਂਹਗਾਰੇਮ ਹਕ ਬਖਸ਼ਿੰਦਹ ਅਸਤ ।
ਹਰਫ਼ੇ ਗ਼ੈਰ ਅਜ਼ ਹਕ ਨਿਯਾਇਦ ਹੇਚਗਾਹ,
ਬਰ ਲਬੇ ਗੋਯਾ ਕਿ ਹਕ ਬਖਸ਼ਿੰਦਹ ਅਸਤ ।

(ਭਾ. ਨੰਦ ਲਾਲ, ਦੀਵਾਨ ਗੋਯਾ)

ਜੇ ਅਸੀਂ ਪਾਪ ਕਰੀਏ, ਤਾਂ ਵੀ ਪਰਮਾਤਮਾ ਸਦਾ ਬਖਸ਼ਿੰਦੁ ਹੈ ।

ਅਕਾਲ ਪੁਰਖ ਸਾਡੇ ਦੁੱਖ ਸੁਖ ਦਾ ਸ਼ਰੀਕ ਹੈ ਤੇ ਸਾਡੇ ਦੁੱਖ ਸੁੱਖ ਵਿਚ ਸਾਡੇ ਨਾਲ ਇਕ-ਮਿਕ ਹੈ ।

ਸੰਕਟ ਹਰਨ ਸਾਧਵਨ ਸਦਾ
ਸੰਕਟ ਹਰਣ ਨਾਮ ਭਯੋ ਤਦਾ ।

(ਚੌਬੀਸ ਅਵਤਾਰ, ਦਸਮੇਸ਼ ਜੀ)

ਸੰਤਾਂ ਸ੍ਰੇਸ਼ਟ ਪੁਰਸ਼ਾਂ ਦੇ ਸੰਕਟ ਹਟਾਂਦਾ ਹੈ, ਇਸੇ ਕਰਕੇ ਪਰਮਾਤਮਾ ਨੂੰ ਸੰਕਟ-ਹਰਣ ਕਹਿੰਦੇ ਹਨ ।

ਸੰਤਨ ਦੁਖ ਪਾਏ ਤੇ ਦੁਖੀ,
ਸੁਖ ਪਾਯੇ ਸਾਧੁਨ ਕੇ ਸੁਖੀ,
ਏਕ ਏਕ ਕੀ ਪੀਰ ਪਛਾਨੈ,
ਘਟ ਘਟ ਕੇ ਪਟ ਪਟ ਕੀ ਜਾਨੈ ।

(ਚੌਪਈ, ਦਸਮੇਸ ਜੀ)

ਜੇ ਪਰਮਾਤਮਾ ਦੇ ਭਗਤ ਦੁੱਖੀ ਹੋਣ ਤਾਂ ਪਰਮਾਤਮਾ ਦੁੱਖੀ ਹੁੰਦਾ ਹੈ, ਜੇ ਉਹ ਸੁਖੀ ਹੋਣ ਤਾਂ ਪ੍ਰਸੰਨ ਹੁੰਦਾ ਹੈ, ਸਾਡੇ ਸਾਰਿਆਂ ਦੇ ਅੰਦਰਲੇ ਬਾਹਰਲੇ ਦੁੱਖ ਦਰਦਾਂ ਨੂੰ ਜਾਣਦਾ ਹੈ ।

ਜਿਨ੍ਹਾਂ ਖ਼ਿਆਲਾਂ ਨੂੰ ਇਥੇ ਪ੍ਰਗਟ ਕੀਤਾ ਗਿਆ ਹੈ, ਇਉਂ ਹਨ ਜਿਵੇਂ ਕਿਸੇ ਬਾਲ ਦੇ ਹੁੰਦੇ ਹਨ, ਤੇ ਐਸੇ ਮਨ ਦੇ ਵਿਚਾਰ ਹਨ ਜੋ ਜੀਵਨ ਨੂੰ ਨਿਮਰਤਾ ਨਾਲ ਵੀਚਾਰਦਾ, ਵੇਖਦਾ ਹੈ । ਪਰਮਾਤਮਾ ਦੇ ਭਗਤਾਂ ਲਈ, ਜਿਨ੍ਹਾਂ ਪਰਮਾਤਮਾ ਦੇ ਭਾਣੇ ਵਿਚ ਆਪਣਾ ਸਭ ਕੁਝ ਅਰਪਣ ਕਰ ਦਿੱਤਾ ਹੈ, ਇਹ ਖ਼ਿਆਲ ਜਿੰਦ ਜਾਨ ਨਾਲ ਤੇ ਸਚਿਆਈ ਨਾਲ ਭਰਪੂਰ ਹਨ । ਅਕਾਲ ਪੁਰਖ ਦੇ ਭਗਤਾਂ ਦਾ ਧਾਰਮਿਕ ਤਜਰਬਾ ਇਨ੍ਹਾਂ ਖ਼ਿਆਲਾਂ ਨੂੰ ਯਥਾਰਥ ਮੰਨਦਾ ਹੈ ਤੇ ਇਨ੍ਹਾਂ ਦੀ ਅਸਲੀਅਤ ਨਿਰਸੰਦੇਹ ਤੇ ਅਟੱਲ ਹੈ ।

ਅਧਿਆਇ 10

# ਅਕਾਲ ਪੁਰਖ ਦੇ ਅਨੇਕ ਨਾਮ

ਸਿੱਖਾਂ ਲਈ ਪਰਮਾਤਮਾ ਦੇ ਸਾਰੇ ਨਾਮ ਇਕੋ ਜਿਹੇ ਹਨ। ਉਨ੍ਹਾਂ ਨਾਵਾਂ ਤੇ ਸਿਫ਼ਤਾਂ ਤੋਂ ਇਲਾਵਾ ਜਿਨ੍ਹਾਂ ਦਾ ਕਥਨ ਅਸੀਂ ਕਰ ਚੁੱਕੇ ਹਾਂ, ਗੁਰੂ ਸਾਹਿਬਾਨ ਨੇ ਪਰਮਾਤਮਾ ਦੇ ਲਗਪਗ ਸਾਰੇ ਹੀ ਪ੍ਰਚਲਿਤ ਨਾਮ ਜਿਹੜੇ ਹਿੰਦ ਦੇ ਉਸ ਸਮੇਂ ਦੇ ਵਸਨੀਕ ਅਰਥਾਤ ਹਿੰਦੁਸਤਾਨ, ਈਰਾਨੀ ਤੇ ਅਰਬ ਵਾਸੀ ਵਰਤਦੇ ਸਨ, ਵਰਤੋਂ ਵਿਚ ਲਿਆਂਦੇ। ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂਆਂ ਵਿਚ ਪਰਮਾਤਮਾ ਦੇ ਪ੍ਰਚਲਿਤ ਨਾਮ ਜਿਵੇਂ ਰਾਮ, ਮਾਧੋ, ਮੁਰਾਰੀ ਪਰਮੇਸ਼ਰ, ਕੇਸ਼ੋ, ਹਰੀ, ਗੋਪਾਲ, ਰਘੁਨਾਥ, ਵਾਸਦੇਵ, ਨਾਰਾਇਣ, ਗੋਵਿੰਦ, ਤੇ ਮੁਸਲਮਾਨਾਂ ਵਿਚ ਪ੍ਰਚਲਿਤ ਨਾਮ ਰਹੀਮ, ਖੁਦਾ, ਅਲਾਹ, ਖਾਲਕ ਖੁਲ੍ਹੇ ਡੁਲ੍ਹੇ ਵਰਤੇ।

ਪੁਰਾਤਨ ਖਿਆਲ ਅਨੁਸਾਰ ਪੁਰਸ਼ਾਂ ਦੇ ਨਾਮ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਦੇ ਗੁਣ ਰਲੇ ਮਿਲੇ ਹੁੰਦੇ ਹਨ, ਇਸ ਲਈ ਹਿੰਦੂਆਂ ਤੇ ਮੁਸਲਮਾਨਾਂ ਦੇ ਅਨੇਕ ਫਿਰਕਿਆਂ ਨੇ ਪਰਮਾਤਮਾ ਦੇ ਵੱਖ ਵੱਖ ਨਾਵਾਂ ਨੂੰ ਖਾਸ ਅਹਿਮੀਅਤ ਦਿੱਤੀ। ਹਿੰਦੂ ਪੰਡਤਾਂ ਤੇ ਮੁਸਲਮਾਨ ਮੌਲਵੀਆਂ ਵਿਚ ਝਗੜਾ ਛਿੜਿਆ ਕਿ ਕੀ ਪਰਮਾਤਮਾ ਦੇ ਸੰਸਕ੍ਰਿਤ ਨਾਮ ਅਰਬੀ, ਫਾਰਸੀ ਨਾਵਾਂ ਕੋਲੋਂ ਚੰਗੇ ਹਨ ਕਿ ਮਾੜੇ। ਸਾਹਿਬਾਂ ਨੇ ਇਸ ਝਗੜੇ ਤੇ ਪੱਖ-ਪਾਤ ਦੀ ਨਿਖੇਧੀ ਕੀਤੀ। ਜਦ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਨੂੰ ਇਸ ਬਾਰੇ ਪੁਛਿਆ ਤਾਂ ਉਨ੍ਹਾਂ ਉੱਤਰ ਦਿੱਤਾ :

ਕਾਰਨ ਕਰਨ ਕਰੀਮ। ਸਰਬ ਪ੍ਰਤਿਪਾਲ ਰਹੀਮ।
ਅਲਹੁ ਅਲਖ ਅਪਾਰ। ਖੁਦਿ ਖੁਦਾਇ ਵਡ ਬੇਸੁਮਾਰ। ੧।
ਉਨਮੋ ਭਗਵੰਤ ਗੁਸਾਈ। ਖਾਲਕੁ ਰਵਿ ਰਹਿਆ ਸਰਬ ਠਾਈ।
ਜਗੰਨਾਥ ਜਗ ਜੀਵਨ ਮਾਧੋ। ਭਉ ਭੰਜਨ ਰਿਦ ਮਾਹਿ ਅਰਾਧੋ।
ਰਿਖੀ ਕੇਸ ਗੋਪਾਲ ਗੋਬਿੰਦ। ਪੂਰਨ ਸਰਬਤ੍ਰ ਮੁਕੰਦ। ੨।
ਮਿਹਰਵਾਨ ਮਉਲਾ ਤੂਹੀ ਏਕ।
ਪੀਰ ਪੈਗੰਬਰ ਸੇਖ।
ਦਿਲਾ ਕਾ ਮਾਲਕੁ ਕਰੇ ਹਾਕੁ।[1]
ਕੁਰਾਨ ਕਤੇਬ ਤੇ ਪਾਕੁ। ੩।
ਨਾਰਾਇਣ ਨਰ ਹਰ ਦਇਆਲ।

---

1. ਹਾਕ ਨਿਆਂ, ਕੁਰਾਨ ਕਤੇਬ ਤੇ ਪਾਕ ਕੁਰਾਨ ਤੇ ਕਤੇਬਾਂ ਤੋਂ ਪਰੇ; ਕਤੇਬ—ਯਹੂਦੀਆਂ, ਮੁਸਲਮਾਨਾਂ ਤੇ ਈਸਾਈਆਂ ਦੀਆਂ ਧਰਮ ਪੁਸਤਕਾਂ

ਰਮਤ ਤ ਰਾਮ ਘਟ ਘਟ ਅਧਾਰ ।
ਬਾਸੁਦੇਵ ਬਸਤ ਸਭ ਠਾਇ ।
ਲੀਲਾ ਕਿਛੁ ਲਖੀ ਨ ਜਾਏ । ੪ ।
ਮਿਹਰ ਦਇਆ ਕਰਿ ਕਰਨੈ ਹਾਰ ।
ਭਗਤਿ ਬੰਦਗੀ ਦੇਹਿ ਸਿਰਜਣਹਾਰ ।
ਕਹੁ ਨਾਨਕ ਗੁਰ ਖੋਇ ਭਰਮ ।
ਏਕੋ ਅਲਹੁ ਪਾਰਬ੍ਰਹਮ । ੫ ।

(ਰਾਮਕਲੀ, ਮ. ੫)

ਬਨਾਰਸ ਗੁਰੂ ਨਾਨਕ ਸਾਹਿਬ ਨੂੰ ਜਦ ਇਹੋ ਸਵਾਲ ਪੁਛਿਆ ਗਿਆ ਤਾਂ ਉਨ੍ਹਾਂ ਫੁਰਮਾਇਆ :

ਕਰਤਾਰ ਦੇ ਸਭ ਨਾਮ ਇਕੋ ਜਿਹੇ ਹਨ, ਬੇੜੀ ਭਾਵੇਂ ਕੋਈ ਹੋਵੇ, ਤੁਹਾਨੂੰ ਦਰਿਆਉਂ ਪਾਰ ਲਿਜਾਏਗੀ ।

ਪਰ ਅਕਾਲ ਪੁਰਖ ਦਾ ਇਕ ਨਾਮ ਅਜਿਹਾ ਹੈ ਜੋ ਸਿੱਖਾਂ ਵਿਚ ਵਿਸ਼ੇਸ਼ ਪ੍ਰਚਲਿਤ ਹੈ, ਉਹ ਹੈ ਵਾਹਿਗੁਰੂ, ਅਰਥਾਤ ਵਾਹ, ਵਾਹ ਗਿਆਨ-ਦਾਤਾ । ਬਾਜੇ ਸਿੱਖਾਂ ਨੇ ਇਸ ਸ਼ਬਦ ਦੇ ਖ਼ਿਆਲੀ ਅਰਥ ਕੀਤੇ ਹਨ । ਉਹ ਕਹਿੰਦੇ ਹਨ ਕਿ 'ਵ' ਵਾਸਦੇਵ ਹੈ, 'ਹ' ਹਰੀ, 'ਗ' ਗੋਬਿੰਦ ਤੇ 'ਰ'' ਰਾਮ', ਇਹ ਸਾਰੇ ਨਾਮ ਹਿੰਦੂਆਂ ਵਿਚ ਪਰਮਾਤਮਾ ਦੇ ਪ੍ਰਚਲਿਤ ਨਾਮ ਹਨ ਤੇ ਉਨ੍ਹਾਂ ਦੇ ਕਥਨ ਅਨੁਸਾਰ "ਵਾਹਿਗੁਰੂ" ਸ਼ਬਦ ਇਨ੍ਹਾਂ ਸਾਰਿਆਂ ਨਾਵਾਂ ਦਾ ਜੋੜ ਹੈ । ਪਰ ਮਲੂਮ ਹੁੰਦਾ ਹੈ ਕਿ ਵਾਹਿਗੁਰੂ ਸ਼ਬਦ ਮਨ ਦੀ ਅਵਸਥਾ ਨੂੰ ਦਰਸਾਣ ਵਾਲਾ ਹੈ । ਅੱਖਰੀ ਅਰਥਾਂ ਦੀ ਗੱਲ ਨਹੀਂ । 'ਵਾਹ' ਵਿਸਮਾਦੀ ਬੋਲ ਹੈ, ਜਿਸ ਦੇ ਅਰਥ ਬਾਹਲੇ ਇਹੋ ਕੁਝ ਹਨ ਜਿਵੇਂ ਕਿਸੇ ਨੂੰ ਮਿਲਣ ਸਮੇਂ ਨਮਸਕਾਰੀਦਾ ਹੈ । ਪਰ 'ਨਮਸਕਾਰ' ਆਦਰ ਤੇ ਪ੍ਰਸੰਨਤਾ ਨੂੰ ਜ਼ਾਹਰ ਕਰਦਾ ਹੈ ਤੇ 'ਵਾਹ' ਵਿਚ ਵਿਸਮਾਦ ਦਾ ਅੰਸ਼ ਬਾਹਲਾ ਹੈ, ਇਸ ਸ਼ਬਦ ਦੇ ਅਰਥ ਅਰਬੀ ਸ਼ਬਦ "ਸੁਬਹਾਨ ਅੱਲਾਹ" ਨਾਲ ਬਹੁਤ ਮਿਲਦੇ ਹਨ । ਮੁਸਲਮਾਨਾਂ ਵਿਚ ਪ੍ਰਚਲਿਤ ਲਫ਼ਜ਼ 'ਅਲਾਹ' ਦੇ ਅਰਥ ਲਗਪਗ ਉਹੋ ਦਿਸਦੇ ਹਨ ਜੋ 'ਵਾਹਿਗੁਰੂ'' ਦੇ ਹਨ । ਪੁਰਾਤਨ ਈਰਾਨੀ ਜ਼ਬਾਨ ਵਿਚ ਇਹ ਲਫ਼ਜ਼ ਉਸ ਹੈਰਾਨੀ ਜਾਂ ਵਿਸਮਾਦ ਦੇ ਭਾਵ ਨੂੰ ਪ੍ਰਗਟ ਕਰਦਾ ਸੀ ਜੋ ਅਜਿਹੀ ਹਸਤੀ ਦੀ ਹਜ਼ੂਰੀ ਦਾ ਖ਼ਿਆਲ ਕਰਨ ਵੇਲੇ ਪੈਦਾ ਹੁੰਦਾ ਸੀ ਜੋ ਸਰਵ-ਵਿਆਪਕ ਅਪਰੰਪਾਰ ਤੇ ਅਲਖ ਹੋਵੇ । 'ਸੂਰਜ ਪ੍ਰਕਾਸ਼' ਦੇ ਕਰਤਾ ਭਾ. ਸੰਤੋਖ ਸਿੰਘ ਦੇ ਕਥਨ ਅਨੁਸਾਰ 'ਵਾਹ' ਦੇ ਅਰਥ ਹਨ ਵਿਸਮਾਦ, ਹੈਰਾਨੀ, ਅਚੰਭਾ; ਤੇ ਵਿਸਵਾਦ ਤੋਂ ਪਰੇ ਕੋਈ ਜਜ਼ਬਾ ਹੈ ਨਹੀਂ ।

ਗੁਰੂ ਨਾਨਕ ਸਾਹਿਬ ਨੇ ਸਭ ਤੋਂ ਪਹਿਲੇ 'ਵਾਹੁ-ਵਾਹੁ' ਦਾ ਸ਼ਬਦ ਵਰਤਿਆ :

ਵਾਹੁ ਵਾਹੁ ਸਾਚੇ ਮੈਂ ਤੇਰੀ ਟੇਕ
ਹਉ ਪਾਪੀ ਤੂੰ ਨਿਰਮਲੁ ਏਕ ।

(ਗਉੜੀ, ਮ. ੧)

ਗੁਰੂ ਅਮਰਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਬਾਰ ਬਾਰ ਵਾਹਿਗੁਰੂ ਸ਼ਬਦ ਦਾ ਪਹਿਲਾ ਪਦ 'ਵਾਹ' ਵਰਤਿਆ ਹੈ। 'ਵਾਹ' ਦਾ ਪਦ ਵਾਹਿਗੁਰੂ ਲਈ ਵੀ ਵਰਤਿਆ ਗਿਆ ਹੈ :

ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਈ।
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ।
ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ।
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਈ।
ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰ ਦੇਇ।
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ।

(ਗੂਜਰੀ ਕੀ ਵਾਰ, ਮ. ੩)

ਗੁਰੂ ਗ੍ਰੰਥ ਸਾਹਿਬ ਵਿਚ ਭੱਟਾਂ ਦੇ ਸਵੱਯਾਂ ਵਿਚ ਵਾਹਿਗੁਰੂ ਸ਼ਬਦ ਪੂਰਾ ਵਰਤਿਆ ਗਿਆ ਹੈ :

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।

* * *

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ।

(ਸੱਵੀਏ)

ਦਸਮੇਸ਼ ਜੀ ਨੇ ਵਾਹਿਗੁਰੂ ਸ਼ਬਦ ਸਿੱਖਾਂ ਦੇ ਉਚੇ ਸੁਚੇ ਬੋਲੇ ਵਿਚ ਵਰਤਿਆ— "ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇਹ"। ਖਾਲਸਾ ਅਕਾਲ ਪੁਰਖ ਦਾ ਹੈ ਤੇ ਫਤੇਹ ਸਦਾ ਅਕਾਲ ਪੁਰਖ ਦੀ ਹੈ।

ਅਕਾਲ ਪੁਰਖ ਦੀਆਂ ਬਾਹਲੀਆਂ ਸਿਫਤਾਂ ਮਨੁੱਖ ਵਾਲੀਆਂ ਸਿਫ਼ਤਾਂ ਹਨ ਤੇ ਜਿਉਂ ਜਿਉਂ ਮਨੁੱਖੀ ਮਨ ਦਾ ਵਿਕਾਸ ਹੋਇਆ, ਇਨ੍ਹਾਂ ਗੁਣਾਂ ਦਾ ਵਿਕਾਸ ਹੁੰਦਾ ਗਿਆ ਕਿਸੇ ਸਮੇਂ ਬਾਜੀਆਂ ਧਰਮ ਪੁਸਤਕਾਂ ਵਿਚ ਰੱਬ ਹਾਸਦ, ਕਹਾਰ, ਜੱਬਾਰ, ਮੁਨਤਕਿਮ ਦਰਸਾਇਆ ਗਿਆ ਹੈ।[1] ਪਰਮਾਤਮਾ ਬਾਰੇ ਇਸ ਕਿਸਮ ਦੇ ਖਿਆਲ ਕਈ ਥਾਂ ਇਸਲਾਮੀ, ਈਸਾਈ ਤੇ ਯਹੂਦੀ ਪੁਸਤਕਾਂ ਵਿਚ ਮਿਲਦੇ ਹਨ। ਹੁਣ ਅਸੀਂ ਅਕਾਲ ਪੁਰਖ ਲਈ ਇਸ ਭਾਂਤ ਦੇ ਪਦ ਨਹੀਂ ਵਰਤਦੇ। ਹੁਣ ਮਨੁੱਖਾਂ ਵਾਂਗ ਰੱਬ ਨੂੰ ਵੀ ਕਰੀਮ-ਰਹੀਮ ਕ੍ਰਿਪਾਲੂ-ਦਿਆਲੂ ਤੇ ਪ੍ਰੇਮ ਪੂਰਤ ਦਰਸਾਇਆ ਜਾਂਦਾ ਹੈ, ਤੇ ਜਿਥੇ ਅੱਗੇ ਕਿਹਾ ਜਾਂਦਾ ਸੀ ਕਿ ਰੱਬ ਦੰਦ ਦੇ ਬਦਲੇ ਦੰਦ ਤੋੜਦਾ ਤੇ ਅੱਖ ਬਦਲੇ ਅੱਖ ਕੱਢਦਾ ਹੈ, ਹੁਣ ਪਰਮਾਤਮਾ ਦੇ ਨਿਆਂ ਨੂੰ ਇਉਂ ਨਹੀਂ ਦਸਦੇ, ਸਗੋਂ ਨਿਆਂ ਦੇ ਨਾਲ ਮਿਹਰ ਰਲਾਂਦੇ ਹਨ। ਪਰ ਵਾਹਿਗੁਰੂ ਸ਼ਬਦ ਦੇ ਅਰਥ ਕੁਝ ਹੋਰ ਹਨ। ਸਹੀ ਅਰਥਾਂ ਵਿਚ ਵਾਹਿਗੁਰੂ ਸ਼ਬਦ ਅਕਾਲ ਪੁਰਖ ਦੀ ਕਿਸੇ ਸਿਫ਼ਤ ਨੂੰ ਦਰਸਾਣ ਵਾਲਾ

---

1. ਹਾਸਦ—ਈਰਖਾ ਕਰਨ ਵਾਲਾ, ਕੱਹਾਰ—ਕਹਿਰ ਕਰਨ ਵਾਲਾ, ਜੱਬਾਰ—ਜਬਰ ਕਰਨ ਵਾਲਾ, ਮੁਨਤਕਿਮ—ਇੰਨਤਕਾਮ ਜਾਂ ਬਦਲਾ ਲੈਣ ਵਾਲਾ

ਨਹੀਂ । ਇਸ ਤੋਂ ਅਕਾਲ ਪੁਰਖ ਦੀ ਰਚਨਾ ਵੇਖਕੇ ਕੇ ਧੰਨਵਾਦ ਵਿਸਮਾਦ ਦਾ ਅਹਿਸਾਸ ਪ੍ਰਗਟ ਹੁੰਦਾ ਹੈ। ਮਨੁੱਖ ਅਕਾਲ ਪੁਰਖ ਨੂੰ ਚਾਰ ਚੁਫੇਰੇ ਸ੍ਰਿਸ਼ਟੀ ਵਿਚ ਵਿਆਪਕ ਵੇਖਦਾ ਹੈ, ਜਦ ਮਨੁੱਖ ਵੇਖਦਾ ਹੈ ਕਿ ਅਕਾਲ ਪੁਰਖ ਮਨ ਦੇ ਵਿਸਮਾਦ ਪੂਰਤ ਮੰਡਲਾਂ ਵਿਚ ਬਿਰਾਜ ਕੇ ਰਾਜ ਕਮਾ ਰਿਹਾ ਹੈ, ਤਾਂ ਮਨੁੱਖ ਵਿਸਮਾਦ-ਪੂਰਤ ਹੋ ਕੇ ਅਕਾਲ ਪੁਰਖ ਦਾ ਸ਼ੁਕਰ ਗੁਜ਼ਾਰ ਹੁੰਦਾ ਹੈ ਜਿਸ ਨੇ ਉਹਨੂੰ ਅਕਲ ਦਾ ਚਾਨਣ ਦਿੱਤਾ ਤੇ ਪ੍ਰੇਮ ਦਾ ਮਾਰਗ ਦਸਿਆ। ਵਾਹਿਗੁਰੂ ਦਾ ਸ਼ਬਦ ਇਨ੍ਹਾਂ ਭਾਵਾਂ ਨੂੰ ਦਰਸਾਣ ਵਾਲਾ ਹੈ। ਇਥੇ ਅਕਲ ਰੁਕ ਜਾਂਦੀ ਹੈ, ਤੇ ਅਸੀਂ ਹੋਰ ਮੰਡਲਾਂ ਤੇ ਜਾ ਪੁਜਦੇ ਹਾਂ, ਉਹ ਮੰਡਲ ਜਿਥੇ ਪ੍ਰੋਫੈਸਰ ਪੂਰਨ ਸਿੰਘ ਹੋਰਾਂ ਦੇ ਕਥਨ ਅਨੁਸਾਰ "ਸੋਚਾਂ ਦਰ ਖੋਲ੍ਹਨੋਂ ਅਸਸ਼ਰੱਥ ਸਾਬਤ ਹੁੰਦੀਆਂ ਹਨ, ਉਥੇ ਵਿਸਮਾਦ ਜੀਵਨ ਦੇ ਦਰ ਚੌਪਟ ਖੋਹਲ ਦਿੰਦਾ ਹੈ।"[1]

ਗੁਰੂ ਰਾਮਦਾਸ ਜੀ ਦਾ ਵਾਕ ਹੈ :

ਕੀਆ ਖੇਲੁ ਬਡਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ।
ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹਿਆ
ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ।

(ਸਵੈਯੇ, ਮ.੪)

ਗੁਰੂ ਅਰਜਨ ਸਾਹਿਬ ਨੇ ਫੁਰਮਾਇਆ :

ਨਿਕਟਿ ਜੀਅ ਕੈ ਸਦ ਹੀ ਸੰਗਾ ।
ਕੁਦਰਤਿ ਵਰਤੈ ਰੂਪ ਅਰ ਰੰਗਾ ।
* * *
ਵੇਮੁਹਤਾਜਾ ਵੇਪਰਵਾਹੁ ।
ਨਾਨਕ ਦਾਸ ਕਹਹੁ ਗੁਰ ਵਾਹੁ ।

(ਆਸਾ, ਮ. ੫)

ਭਾਈ ਗੁਰਦਾਸ ਜੀ ਨੇ ਇਸ ਖ਼ਿਆਲ ਦੀ ਪ੍ਰੋੜ੍ਹਤਾ ਇਉਂ ਕੀਤੀ ਹੈ।

ਅਕਥ ਕਥਾ ਹੈ ਅਕਥ ਦੀ ਕਿਉਂ ਆਖ ਸੁਣਾਏ,
ਅਚਰਜ ਨੋ ਅਚਰਜ ਮਿਲੈ ਹੈਰਾਣ ਕਰਾਏ,
ਵਿਸਮਾਦੇ ਵਿਸਮਾਦ ਹੋਇ ਵਿਸਮਾਦ ਸਮਾਏ,
ਵੇਦ ਨਾ ਜਾਨੈ ਭੇਦ ਕਿਹ ਸ਼ੇਸ਼ਨਾਗ ਨ ਪਾਏ,
ਵਾਹਿਗੁਰੂ ਸਾਲਾਹਣਾ ਗੁਰ ਸ਼ਬਦ ਅਲਾਏ।

ਜਪੁ ਸਾਹਿਬ ਵਿਚ ਜਿਨ੍ਹਾਂ ਸ਼ਬਦਾਂ ਦੁਆਰਾ ਸਤਿਗੁਰ ਨਾਨਕ ਜੀ ਨੇ ਅਕਾਲ ਪੁਰਖ ਦੀ ਮਹਿਮਾ ਵਰਣਨ ਕੀਤੀ ਹੈ, ਵਿਸਮਾਦੀ ਦਸ਼ਾ ਪੈਦਾ ਕਰਨ ਵਾਲੇ ਹਨ :

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣ ਹਾਰੇ :
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣ ਹਾਰੇ ।

---

1. Puran Singh : *Sister of the Spinuiug Wheel*

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰ ਗਾਵੈ ਰਾਜਾ ਧਰਮੁ ਦੁਆਰੇ ।
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖ ਲਿਖਿ ਧਰਮ ਵੀਚਾਰੇ ।
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ।
ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆਂ ਦਰਿ ਨਾਲੇ ।
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।
ਗਾਵਹਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ।
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ।
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ।
ਗਾਵਹਿ ਜੋਧ ਮਹਾ ਬਲਸੂਰਾ ਗਾਵਹਿ ਖਾਣੀ ਚਾਰੇ ।
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ।
ਸੋਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ।

(ਜਪੁਜੀ)

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ।
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ।[1]

(ਕਾਨੜਾ, ਮ. ੫)

ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ ।
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ।

(ਸਾਰੰਗ, ਮ. ੫)

ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ ।
ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ ।

(ਸਾਰੰਗ, ਮ. ੫)

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ
ਤਹ ਉਤਪਤਿ ਪਰਲਉ ਨਾਹੀ ।
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ
ਸੁੰਨ ਸਮਾਧਿ ਦੋਊ ਤਹ ਨਾਹੀ ।[2]

(ਕਬੀਰ ਗਉੜੀ)

ਜਦ ਮਨੁੱਖ ਨੂੰ ਸਤਿ ਸਰੂਪ ਦੇ ਦਰਸ਼ਨ ਪ੍ਰਾਪਤ ਹੋਣ ਤਾਂ ਆਪ ਮੁਹਾਰੇ ਮੂੰਹ 'ਚੋਂ ਵਾਹਿਗੁਰੂ ਦਾ ਸ਼ਬਦ ਨਿਕਲਦਾ ਹੈ।

---

1. ਗੁਲਾਲ-ਗੁਲਿ-ਲਾਲਾ, ਲਾਲਾ ਪੋਸਤ ਦਾ ਫੁੱਲ
2. ਮਰਜਾਦ : ਹੱਦ-ਬੰਨਾ । ਤਹ : ਉਥੇ, ਸਹਿਜ ਅਵਸਥਾ ਵਿਚ । ਪਾਵਸ : ਬਰਖਾ ਰੁਤ । ਛਾਂ । ਛਹੀਆਂ : ਛਾਂ । ਮਿਰਤੁ : ਮਰਨਾ । ਦੋਊ : ਦ੍ਵੈਤਾ ਭਾਵ

ਹਰਬਰਟ ਸਪੈਨਸਰ ਲਿਖਦਾ ਹੈ, "ਸ਼ੁਰੂ ਤੋਂ ਹੀ, ਜਿਉਂ ਜਿਉਂ ਗਿਆਨ ਵਿਚ ਵਾਧਾ ਹੁੰਦਾ ਰਿਹਾ, ਉਸ ਦੇ ਨਾਲ ਹਿਰਦੇ ਵਿਚ ਅਚੰਭਾ ਵੀ ਵਧੇਰੇ ਪੈਦਾ ਹੁੰਦਾ ਗਿਆ। ਜਿਵੇਂ ਅੱਜ ਤੀਕ ਹੋਇਆ ਹੈ, ਤਿਵੇਂ ਸਦਾ ਹੀ ਜਿਉਂ ਜਿਉਂ ਸਮਝ ਵਧੇਗੀ ਤੇ ਡੂੰਘਾ ਗਿਆਨ ਤੇ ਡੂੰਘੀ ਦ੍ਰਿਸ਼ਟੀ ਵਧੇਗੀ, ਵਿਸਮਾਦ ਦਾ ਭਾਵ ਘਟਣ ਦੀ ਥਾਂ ਵਧੇਗਾ।"

ਆਈਨਸਟਾਈਨ ਦਾ ਕਥਨ ਹੈ "ਰਹੱਸਮਈ (ਵਿਸਮਾਦੀ) ਦਸ਼ਾ ਅਤਿਅੰਤ ਸੁੰਦਰ ਦਸ਼ਾ ਹੈ ਜਿਸ ਦਾ ਕਿ ਸਾਨੂੰ ਅਨੁਭਵ ਹੋ ਸਕਦਾ ਹੈ। ਸਾਰੀ ਸੱਚੀ ਉੱਚੀ ਕਲਾ ਤੇ ਸਾਇੰਸ ਅਚੰਭੇ ਕਾਰਨ ਉਤਪੰਨ ਹੋਈ ਹੈ।"[1] ਇਸ ਲਈ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਕਈ ਵਿਅਕਤੀ ਜਿਨ੍ਹਾਂ ਨੂੰ ਅਕਾਲ ਪੁਰਖ ਇਤਨਾ ਪਿਆਰਾ ਤੇ ਭੋਜਨ ਵਾਂਗ ਜੀਵਨ-ਅਧਾਰ ਹੈ, ਸਵਾਸ, ਸਵਾਸ ਵਾਹਿਗੁਰੂ, ਵਾਹਿਗੁਰੂ ਸਿਮਰਦੇ ਤੇ ਬਲਿਹਾਰ ਜਾਂਦੇ ਹਨ।

ਗੁਰੂ ਸਾਹਿਬਾਨ ਨੇ ਅਕਾਲ ਪੁਰਖ ਦੇ ਅਨੇਕ ਨਾਂ ਵਰਤਣ ਵਿਚ ਬਾਹਲਾ ਸੰਕੋਚ ਨਹੀਂ ਕੀਤਾ। ਉਨ੍ਹਾਂ ਦਾ ਪ੍ਰਚਾਰ ਆਮ ਜਨਤਾ ਲਈ ਸੀ, ਉਨ੍ਹਾਂ ਅਕਾਲ ਪੁਰਖ ਬਾਰੇ ਜਿਤਨੇ ਵੀ ਨਾਂ ਹਿੰਦੂਆਂ, ਮੁਸਲਮਾਨਾਂ ਵਿਚ ਪ੍ਰਚਲਿਤ ਸਨ, ਸਭ ਵਰਤੇ ਤੇ ਉਨ੍ਹਾਂ ਦੇ ਮੂਲ ਅਰਥਾਂ ਜਾਂ ਫਲਸਫੀ ਅਰਥਾਂ ਦਾ ਖ਼ਿਆਲ ਨਹੀਂ ਕੀਤਾ। ਜੇਕਰ ਆਮ ਲੋਕ ਅਕਾਲ ਪੁਰਖ ਦੇ ਨਾਵਾਂ ਤੇ ਸਿਫਤਾਂ ਲਈ ਉਹ ਸ਼ਬਦ ਵਰਤਦੇ ਸਨ ਜਿਨ੍ਹਾਂ ਤੋਂ ਭਾਵੇਂ ਮੂਰਤੀ ਪੂਜਾ, ਦੇਵਤਿਆਂ ਦੀ ਪੂਜਾ ਜਾਂ ਮਨੁੱਖੀ ਸਿਫਤਾਂ ਵਾਲੇ ਰੱਬ ਦੀ ਪੂਜਾ ਦੀ ਵਾਸ਼ਨਾ ਆਉਂਦੀ ਸੀ, ਫੇਰ ਵੀ ਸਾਹਿਬਾਂ ਨੇ ਉਹ ਨਾਮ ਵਰਤਣੋ ਸੰਕੋਚ ਨਹੀਂ ਕੀਤਾ, ਕਿਉਂਕਿ ਉਨ੍ਹਾਂ ਦਾ ਪ੍ਰਯੋਜਨ ਇਹ ਸੀ ਕਿ ਜਿਵੇਂ ਕਿਵੇਂ ਸਰੋਤਿਆਂ ਦੇ ਦਿਲਾਂ ਤੇ ਉਨ੍ਹਾਂ ਦਾ ਸੰਦੇਸ਼ਾ, ਉਨ੍ਹਾਂ ਦਾ ਪ੍ਰਚਾਰ ਡੂੰਘਾ ਅਸਰ ਕਰੇ। ਸਾਹਿਬਾਂ ਨੇ ਇਕ ਪਾਸੇ ਹਿੰਦੂਆਂ ਵਿਚ ਪ੍ਰਚਲਿਤ ਨਾ ਰਾਮ, ਮੁਰਾਰਿ, ਕੇਸ਼ੋ ਵਰਤੇ ਤੇ ਨਾਲ ਹੀ ਪਰਮਾਤਮਾ ਦੇ ਸੋਹਣੇ ਦੰਦਾਂ ਤੇ ਸੁੰਦਰ ਕੁੰਡਲਾਂ, ਕੰਵਲ ਚਰਨਾਂ, ਕੰਵਲ ਨੈਨਾਂ ਦਾ ਕਥਨ ਕੀਤਾ, ਜੋ ਪੁਰਾਤਨ ਨਾਮ ਸਨ, ਜਿਨ੍ਹਾ ਨੂੰ ਵੈਸ਼ਨਵ ਮੱਤ ਵਾਲਿਆਂ ਭਾਰਤ ਦੇ ਧਾਰਮਿਕ ਸਾਹਿਤ ਵਿਚ ਪ੍ਰਚਲਿਤ ਕੀਤਾ ਸੀ।

ਜਦ ਸਤਿਗੁਰਾਂ ਨੇ ਇਕ ਵੇਰ ਫੈਸਲਾ ਕਰ ਲਿਆ ਕਿ ਅਸਲੋਂ ਅਕਾਲ ਪੁਰਖ ਨਾਵਾਂ ਵਰਨਾਂ-ਚਿਹਨਾਂ ਤੋਂ ਬਾਹਰਾ ਹੈ ਤੇ ਜੋ ਨਾਂ ਅਸੀਂ ਉਸ ਲਈ ਵਰਤਦੇ ਹਾਂ, ਉਹ ਸੰਸਾਰ ਵਿਚ ਅਕਾਲ ਪੁਰਖ ਦਾ ਚਮਤਕਾਰ ਤੇ ਜ਼ਰੂਰ ਵੇਖ ਕੇ ਆਪਣੀ ਬੁੱਧੀ, ਆਪਣੀ ਸਮਝ ਅਨੁਸਾਰ ਘੜਦੇ ਹਾਂ ਤਾਂ ਫਿਰ ਇਹ ਕੋਈ ਵਿਸ਼ੇਸ਼ ਗੱਲ ਨਾ ਰਹੀ ਕਿ ਅਸੀਂ ਅਕਾਲ ਪੁਰਖ ਦੇ ਕੀ ਨਾਂ ਤੇ ਕਿਹੜੀਆਂ ਸਿਫਤਾਂ ਕਥਨੀਆਂ ਹਨ ? ਪ੍ਰਯੋਜਨ ਤਾਂ ਕੇਵਲ ਇਹ ਸੀ

---

1. ਉਸ ਦਾ ਕਥਨ ਹੈ : "From the very beginning the progress of knowledge has been accompanied by an increasing capacity of wonder. Hereafter as heretofore. higher faculty and deeper insight will raise, rather than lower, this sentiment."

"The most beautiful thing we can experience is the mysterious. It is the source of all true art and science." --A.Einstein.

ਕਿ ਜਦ ਅਕਾਲ ਪੁਰਖ ਦਾ ਕੋਈ ਨਾਮ, ਕੋਈ ਗੁਣ ਵਰਣਨ ਕੀਤਾ ਜਾਵੇ ਤਾਂ ਸਰੋਤੇ ਉਸ ਘੜੀ ਸਮਝ ਲੈਣ ਕਿ ਅਸਲ ਮਤਲਬ ਕੀ ਹੈ। ਸਾਹਿਬਾਂ ਨੇ ਜਨਤਾ ਦੀ ਬੋਲੀ ਵਰਤੀ ਤੇ ਆਪਣੇ ਪਵਿੱਤਰ ਮਨੋਰਥ ਦੀ ਸਿੱਧੀ ਲਈ ਸਰੋਤਿਆਂ ਦੇ ਵਿਚਾਰਾਂ ਤੇ ਰਵਾਇਤਾਂ ਦੀ ਉਚਾਈ ਡੂੰਘਾਈ ਅਨੁਸਾਰ ਆਪਣਾ ਆਸ਼ਾ ਪ੍ਰਗਟ ਕਰਨ ਵਿਚ ਸੰਕੋਚ ਨਹੀਂ ਕੀਤਾ। ਉਨ੍ਹਾਂ ਦਾ ਆਸ਼ਾ ਇਹ ਸੀ ਕਿ ਜਦ ਅਕਾਲ ਪੁਰਖ ਸਰਵ-ਵਿਆਪਕ ਵੀ ਹੈ ਤੇ ਅਪਰੰਪਾਰ ਵੀ, ਇਸ ਲਈ ਅਕਥ ਤੇ ਅਗੋਚਰ ਹੈ, ਤੇ ਉਸ ਨੂੰ ਨਾ ਕਥਿਆ ਜਾ ਸਕਦਾ ਹੈ ਤੇ ਨਾ ਉਹ ਵਿਚਾਰ ਵਿਚ ਆ ਸਕਦਾ ਹੈ, ਇਸ ਲਈ ਉਸ ਦਾ ਨਾਂ ਭਾਵੇਂ ਕੋਈ ਕਹਿ ਦਿਉ ਇੱਕੋ ਗੱਲ ਹੈ। ਸਾਡੇ ਸ਼ਬਦ ਤੇ ਸਾਡੇ ਵਿਚਾਰ ਅਕਾਲ ਪੁਰਖ ਨੂੰ ਸਰਸਰੀ ਤੌਰ ਤੇ ਅਤੇ ਅਧੂਰਾ ਹੀ ਕਥਨ ਕਰ ਸਕਦੇ ਹਨ। ਜਦ ਅਕਾਲ ਪੁਰਖ ਦੀਆਂ ਸਿਫਤਾਂ ਕੁਝ ਹੱਦ ਤੀਕ ਹੀ ਸਤਿ ਨੂੰ ਪੁੱਜ ਸਕਦੀਆਂ ਹਨ, ਤਾਂ ਨਾਵਾਂ ਚਿੰਨ੍ਹਾਂ ਦਾ ਰਗੜਾ ਝਗੜਾ ਕਿਉਂ ਛੇੜਿਆ ਜਾਵੇ ?

ਇਸ ਹਾਲਤ ਵਿਚ ਈਸ਼ਵਰ ਦਾ ਕੋਈ ਭਗਤ ਜੋ ਵੀ ਨਾਂ ਵਰਤ ਲਵੇ, ਠੀਕ ਹੈ, ਸ਼ਰਤ ਕੇਵਲ ਇਹ ਹੈ ਕਿ ਕੋਈ ਇਸ ਗੱਲ ਦਾ ਦਾਵਾ ਨ ਕਰੇ ਕਿ ਕੇਵਲ ਅਮਕਾ ਨਾਂ ਹੀ ਅਕਾਲ ਪੁਰਖ ਦਾ ਅਸਲੀ ਨਾਮ ਹੈ।

ਹਰਿ ਕੇ ਨਾਮ ਅਸੰਖ ਅਗਮ ਹਰਿ ਅਗਮ ਅਗਮ ਹਰਿ ਰਾਇਆ।
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕ ਤਿਲੁ ਨਹ ਕੀਮਤ ਪਾਇਆ।

(ਕਲਿਆਨ, ਮ. ੪)

ਅਧਿਆਇ 11

# ਆਸਤਕਾਂ ਅਤੇ ਸਰਬ-ਬ੍ਰਹਮਵਾਦੀਆਂ ਦੇ ਵਿਚਾਰ

## ਆਸਤਕ ਵਿਚਾਰ

ਇਹ ਕਿਹਾ ਗਿਆ ਹੈ ਕਿ ਪਰਮਾਤਮਾ ਬਾਰੇ ਸਿੱਖ ਵਿਚਾਰ ਆਸਤਕ ਵਿਚਾਰ ਹੈ, ਜਾਂ ਹੋਰ ਵੀ ਸਹੀ ਤਰ੍ਹਾਂ ਕਹੀਏ ਤਾਂ ਇਹ ਕਿ ਸਿੱਖ ਕੇਵਲ ਇਕ ਰੱਬ ਨੂੰ ਮੰਨਣ ਵਾਲੇ ਹਨ ਤੇ ਇਸਲਾਮ ਦੇ ਅਸਰ ਨਾਲ ਸਿੱਖ ਗੁਰੂ ਸਾਹਿਬਾਨ ਨੇ ਇਸ ਵਿਚਾਰ ਨੂੰ ਪ੍ਰਚਲਿਤ ਕੀਤਾ।

ਜਾਰਜ ਗੈਲੋਵੇ ਦੇ ਕਥਨ ਅਨੁਸਾਰ ਵਾਹਦਤ (monotheism) ਅਰਥਾਤ ਕੇਵਲ ਇਕ ਰੱਬ ਨੂੰ ਮੰਨਣਾ ਧਾਰਮਿਕ ਜਾਗ੍ਰਤੀ ਦਾ ਅੰਤਮ ਸਿੱਟਾ ਹੈ, ਕਿਉਂਕਿ ਵਾਹਦਤ ਦਾ ਆਧਾਰ ਇਸ ਨਿਸ਼ਚੇ ਤੇ ਹੈ ਕਿ ਆਚਾਰਕ ਤੇ ਧਾਰਮਿਕ ਕੀਮਤਾਂ ਦੀ ਪੱਕੀ ਨੀਂਹ ਹੋਣੀ ਜ਼ਰੂਰੀ ਹੈ, ਤੇ ਇਹ ਨੀਂਹ ਹੈ ਕੇਵਲ ਇਕ ਪਰਮਾਤਮਾ ਜਿਸ ਤੇ ਸਾਰੀ ਹਸਤੀ ਤੇ ਸਾਰੀਆਂ ਕੀਮਤਾਂ ਦਾ ਨਿਰਭਰ ਹੈ। ਯਹੂਦੀ ਮੱਤ ਤੇ ਉਸ ਵਿਚੋਂ ਉਤਪੰਨ ਹੋਏ ਮੱਤ, ਇਸਲਾਮ ਤੇ ਈਸਾਈਅਤ, ਪਰਮਾਤਮਾ ਬਾਰੇ ਇਸੇ ਵਿਚਾਰ ਤੇ ਖੜੇ ਹਨ।

ਪਰ ਅੱਡ ਅੱਡ ਖ਼ਿਆਲਾਂ ਵਾਲੀਆਂ ਸ਼੍ਰੇਣੀਆਂ ਨੇ ਆਸਤਕਤਾ ਦੇ ਅੱਡ ਅੱਡ ਅਰਥ ਕੀਤੇ ਹਨ। ਹੁਣ ਆਸਤਕਤਾ ਦੇ ਅਰਥ ਇਹ ਮੰਨੇ ਜਾਂਦੇ ਹਨ ਕਿ ਇਕ ਅਜਿਹੇ ਰੱਬ ਦੀ ਹੋਂਦ ਵਿਚ ਵਿਸ਼ਵਾਸ ਹੋਣਾ ਜਿਹੜਾ ਸ਼ਖ਼ਸੀਅਤ ਦੇ ਲਿਹਾਜ਼ ਨਾਲ ਤਾਂ ਅਪਰੰਪਾਰ ਹੈ ਪਰ ਗਿਆਨ ਤੇ ਕਰਮ ਦੇ ਲਿਹਾਜ਼ ਨਾਲ ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਇਸ ਪ੍ਰਕਾਰ ਦੀ ਵਾਹਦਤ ਵਿਚ ਸਰਬ-ਬ੍ਰਹਮਤਾ ਦਾ ਵਿਸ਼ਵਾਸ ਰਲਿਆ ਮਿਲਿਆ ਹੈ ਤੇ ਪਰਮਾਤਮਾ ਬਾਰੇ ਇਹ ਵਿਚਾਰ ਨਿਰਸੰਦੇਹ ਸਿੱਖ ਵਿਚਾਰ ਤੋਂ ਬਹੁਤ ਅੱਡਰਾ ਨਹੀਂ: ਪੁਰਾਤਨ ਯਹੂਦੀ ਮਤ, ਈਸਾਈਅਤ ਤੇ ਇਸਲਾਮ ਦੇ ਜਾਣੂ ਇਨ੍ਹਾਂ ਉਕਤ ਮੱਤਾਂ ਬਾਬਤ ਇਹ ਜਾਣਦੇ ਹਨ ਕਿ ਉਹ ਪਰਮਾਤਮਾ ਬਾਰੇ ਅਜਿਹੀ ਵਿਚਾਰ ਤੋਂ ਝਕਦੇ ਘਾਬਰਦੇ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਪਰਮਾਤਮਾ ਬਾਹਲਾ ਮਨੁੱਖੀ ਗੁਣਾਂ ਵਾਲਾ ਹੈ, ਜਾਂ ਇਉਂ ਕਹੋ ਕਿ ਉਨ੍ਹਾਂ ਦੀ ਵਿਚਾਰ ਇਤਨੀ ਮਾਦੀ ਹੈ ਕਿ ਨਿਰੋਲ ਆਸਤਕਤਾ ਉਸ ਦੀ ਆਗਿਆ ਨਹੀਂ ਦਿੰਦੀ। ਉਹ ਰੱਬ ਨੂੰ ਇੱਡਾ ਮਨੁੱਖੀ ਗੁਣਾਂ ਵਾਲਾ ਮੰਨਦੇ ਹਨ ਕਿ ਖ਼ਾਲਸ ਆਸਤਕਤਾ ਉਸ ਨੂੰ ਪਰਵਾਨ ਨਹੀਂ ਕਰ ਸਕਦੀ। ਉਨ੍ਹਾਂ ਦੇ ਵਿਚਾਰ ਅਨੁਸਾਰ ਅਕਾਲ ਪੁਰਖ ਇਕ ਰਾਜ-ਸਿੰਘਾਸਨ ਤੇ ਬਿਰਾਜਮਾਨ ਹੈ, ਉਸ ਦੇ ਦਰਬਾਰ ਵਿਚ ਪਰਾਂ ਵਾਲੇ ਫ਼ਰਿਸ਼ਤੇ ਹਜ਼ੂਰੀ ਵਿਚ ਖੜੇ ਹਨ। ਉਸ ਦੇ ਦੂਤ ਉਸ ਦੇ ਸੁਨੇਹੇ ਉਨ੍ਹਾਂ ਕੋਲ ਪੁਚਾਂਦੇ ਹਨ ਜਿਨ੍ਹਾਂ ਨਾਲ ਰੱਬ ਗੱਲ-ਬਾਤ ਕਰਦਾ ਹੈ, ਤੇ ਵਿਚਾਰ ਕਰਦਾ

ਹੈ। ਉਸ ਦੇ ਹੱਥ ਪੈਰ ਭਾਵੇਂ ਅਮਿਤ ਹਨ ਤੇ ਦੇਸ਼ ਕਾਲ ਵਿਚ ਕੰਮ ਕਰ ਰਹੇ ਹਨ। ਮੂਸਾ ਨੂੰ ਪਰਮਾਤਮਾ ਦੇ ਮੁਖਾਰਬਿੰਦ ਦਾ ਨੂਰ ਨਜ਼ਰੀ ਆਇਆ, ਭਾਵੇਂ ਉਸ ਚਮਤਕਾਰ ਨੂੰ ਵੇਖ ਕੇ ਉਸ ਦੀ ਜ਼ਬਾਨ ਬੰਦ ਹੋ ਗਈ।

ਆਰੀਅਨ ਵਿਚਾਰ ਅਨੁਸਾਰ ਸਵਰਗ ਵਿਚ ਦੇਵੀਆਂ ਦੇਵਤੇ ਵੱਸਦੇ ਹਨ, ਜਿਨ੍ਹਾਂ ਦੀ ਸ਼ਕਲ ਤੇ ਸੁਭਾ ਬਾਹਲੇ ਮਨੁੱਖਾਂ ਵਾਂਗ ਹੀ ਹਨ। ਇਨ੍ਹਾਂ ਦੇਵੀ ਦੇਵਤਿਆਂ ਵਿਚ ਈਸ਼ਵਰੀ ਗੁਣ ਵੀ ਹਨ ਪਰ ਅਕਾਲ ਪੁਰਖ ਤਾਂ ਮਾਦੀ ਅਰਥਾਤ ਆਕਾਰੀ ਵਿਚਾਰਾਂ ਤੋਂ ਪਰੇ ਹੈ। ਯਹੂਦੀ, ਈਸਾਈ ਮੱਤ ਤੇ ਇਸਲਾਮ ਦੇਵੀ ਦੇਵਤਿਆਂ ਦੇ ਖ਼ਿਆਲ ਤੋਂ ਘਾਬਰਦੇ ਹਨ, ਉਨ੍ਹਾਂ ਦੇ ਫਰਿਸ਼ਤੇ ਤੇ ਪੈਗੰਬਰ ਪਰਮਾਤਮਾ ਕੋਲੋਂ ਹੇਠਲੇ ਦਰਜੇ ਤੇ ਹਨ। ਪਰ ਉਨ੍ਹਾਂ ਦੇ ਵਿਚਾਰ ਅਨੁਸਾਰ ਅਕਾਲ ਪੁਰਖ ਆਰੀਅਨ ਵਿਚਾਰ ਦੇ ਮੁਕਾਬਲੇ ਵਿਚ ਵਧੇਰਾ ਸਾਧਾਰਨ ਮਨੁੱਖਾਂ ਵਾਂਗ ਹੈ।

ਐਡਵਰਡ ਹੋਮਜ਼ ਨੇ ਖੁਲ੍ਹੇ ਖੁਲਾਸੇ ਤੌਰ ਤੇ ਮੱਤਾਂ-ਮਤਾਂਤਰਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਹੈ ਅਰਥਾਤ ਪੱਛਮੀ ਤੇ ਪੂਰਬੀ ਮੱਤ। ਪੱਛਮੀ ਮੱਤਾਂ ਦੇ ਸਿਰਲੇਖ ਹੇਠ ਉਸ ਨੇ ਉਹ ਮੱਤ ਰੱਖੇ ਹਨ ਜਿਨ੍ਹਾਂ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਅਲੌਕਿਕ, ਅਦਭੁਤ, ਸਰਬ ਸ਼ਕਤੀਮਾਨ ਹੈ, ਜੋ ਕੁਦਰਤ ਦੇ ਉੱਪਰ ਹੈ, ਅਰਥਾਤ ਯਹੂਦੀ, ਈਸਾਈ ਇਸ ਸਿਰਲੇਖ ਹੇਠਾਂ ਆਉਂਦੇ ਹਨ। ਪੂਰਬੀ ਮੱਤਾਂ ਵਿਚ ਉਹ ਉਨ੍ਹਾਂ ਮੱਤਾਂ ਨੂੰ ਸ਼ਾਮਿਲ ਕਰਦਾ ਹੈ ਜਿਨਾਂ ਦਾ ਵਿਸ਼ਵਾਸ ਹੈ ਕਿ ਬ੍ਰਹਮ ਦੇ ਹੁਕਮ ਅਨੁਸਾਰ ਸਸਾਰ ਦਾ ਕਾਰ ਵਿਹਾਰ ਚੱਲ ਰਿਹਾ ਹੈ, ਅਰਥਾਤ ਹਿੰਦੂ ਮੱਤ, ਬੁਧ ਮੱਤ, ਕਾਨਫਯੂਸ਼ੀਅਸ ਦਾ ਮੱਤ ਤੇ ਸ਼ਿੰਟੋ ਮੱਤ। ਉਹ ਲਿਖਦਾ ਹੈ : "ਪੱਛਮੀ ਵਿਚਾਰ ਅਨੁਸਾਰ ਪਰਮਾਤਮਾ ਅਸਲੋਂ ਸੰਸਾਰ ਤੋਂ ਬਾਹਰ ਬਿਰਜਮਾਨ ਹੈ। ਪੱਛਮ ਵਾਲਿਆਂ ਦਾ ਸੁਭਾਵਿਕ ਨਿਸ਼ਚਾ ਹੈ ਕਿ ਆਤਮਾ ਪਰਮਾਤਮਾ ਨੂੰ ਜੱਗ ਅੰਦਰ ਲਭਣੋਂ ਅਸਮਰੱਥ ਹੈ, ਇਸ ਅੜਿਚਨ ਕਰਕੇ ਉਹ ਇਹ ਮੰਨਣ ਤੇ ਮਜ਼ਬੂਰ ਹਨ ਕਿ ਸੰਸਾਰ ਅਤੇ ਕੁਦਰਤ ਇਕ-ਰੂਪ ਹਨ। ਇਸੇ ਕਰਕੇ ਪੱਛਮੀ ਵਿਚਾਰਵਾਨਾਂ ਨੇ ਕੁਦਰਤ ਦੇ ਕਾਨੂੰਨ ਦੀ ਸੰਕਲਪਨਾ ਕੀਤੀ ਹੈ ਜੋ ਅਟੱਲ ਹੈ, ਕਿਉਂਕਿ ਪਰਮਾਤਮਾ ਦੀ ਇੱਛਾ ਇਹੋ ਸੀ, ਤੇ ਇਸ ਕੁਦਰਤੀ ਪਰਪੰਚ ਤੋਂ ਉੱਪਰ ਉਹ ਪਰਪੰਚ ਹੈ ਜਿਥੇ ਪਰਮਾਤਮਾ ਦਾ ਵਾਸਾ ਹੈ। ਪਰ ਸਤਿ ਦੀ ਭਾਲ ਵਿਚ ਪੱਛਮੀ ਵਿਚਾਰਵਾਨਾਂ ਦਾ ਬਾਹਰ ਝਾਤੀ ਮਾਰਨਾ ਆਵੱਸ਼ਕ ਸੀ, ਸੋ ਉਨ੍ਹਾਂ ਇਸ ਅਲੌਕਿਕ ਸੰਸਾਰ ਨੂੰ ਪ੍ਰਕਿਰਤੀ ਵਾਲੇ ਸੰਸਾਰ ਦੀ ਇਕ ਅਤਿ ਸ਼ਾਨਦਾਰ ਤੇ ਸੂਖਮ ਤਸਵੀਰ ਵਿਚ ਢਾਲਿਆ ਤੇ ਇਸ ਤਰ੍ਹਾਂ ਭਾਵੇਂ ਰੱਬ ਗੂੜ੍ਹ ਸ਼ੋਭਾ ਦੇ ਬੱਦਲਾਂ ਕਰਕੇ ਨਜ਼ਰੋਂ ਉਹਲੇ ਹੈ ਪਰ ਹੈ ਮਨੁੱਖੀ ਮੂਰਤ। ਪੱਛਮੀ ਵਿਸ਼ਵ-ਸਿੱਧਾਂਤੀਆਂ ਅਨੁਸਾਰ ਸੰਸਾਰ ਦੋ ਤਰ੍ਹਾਂ ਦੇ ਹਨ, ਪ੍ਰਕਿਰਤੀ ਸੰਸਾਰ ਤੇ ਪ੍ਰਕਿਰਤੀ ਤੋਂ ਬਾਹਰਾ ਸੰਸਾਰ ਅਤੇ ਮੂਲ ਤੱਤ ਦੀਆਂ ਦੋ ਬੁਨਿਆਦਾਂ ਹਨ, ਇਕ ਨਿਰਜੀਵ ਪ੍ਰਕਿਰਤੀ ਤੇ ਦੂਜੀ ਅਗੋਚਰ ਈਸ਼ਵਰੀ ਇੱਛਾ। ਪੂਰਬ ਵਿਚ, ਜਿਥੇ ਆਤਮਾ ਨੂੰ ਮੂਲ ਪਰਮ ਤੱਤ ਮੰਨਿਆ ਗਿਆ ਹੈ, ਪਰਮਾਤਮਾ ਨੂੰ ਤੇ ਸੰਸਾਰ-ਆਤਮਾ ਜਾਂ ਬ੍ਰਹਿਮੰਡ ਦੀ ਕੁਦਰਤ ਦੀ ਆਤਮਾ ਨੂੰ ਇੱਕੋ ਮੰਨਿਆ ਹੈ, ਇਹ ਸਿੱਟਾ ਨਾ ਕੇਵਲ ਆਵੱਸ਼ਕ ਹੈ, ਸਗੋਂ ਮੰਤਕ ਦੀ ਕਸਵੱਟੀ ਤੇ ਵੀ ਪੂਰਾ ਉਤਰਦਾ ਹੈ। ਇਹ

ਈਸ਼ਵਰੀ ਆਤਮਾ ਹੀ ਕੇਵਲ ਮੂਲ ਤੱਤ ਹੈ, ਤੇ ਇਸ ਦੇ ਮੁਕਾਬਲੇ ਵਿਚ ਦਿਸਦੀਆਂ ਵਸਤਾਂ ਪ੍ਰਛਾਵੇਂ ਹਨ, ਤੇ ਅੰਤਰੀਵ ਵਸਤਾਂ, ਜਿਹੜੀਆਂ ਇਸ ਸਰਬ ਵਿਆਪਕ ਚੇਤੰਨਤਾ ਤੋਂ ਲਾਂਭੇ ਹਨ, ਸੁਪਨ ਸਮਾਨ ਮਾਇਆ ਹਨ ।"[1]

ਗੁਰੂ ਨਾਨਕ ਸਾਹਿਬ ਦੇ ਸਮੇਂ ਭਾਰਤ ਵਿਚ ਪਰਮਾਤਮਾ ਬਾਬਤ ਇਨ੍ਹਾਂ ਦੋਹਾਂ ਵਿਚਾਰਾਂ ਦਾ ਡਾਢਾ ਟਾਕਰਾ ਹੋਇਆ । ਅਸਲ ਗੱਲ ਇਹ ਹੈ ਕਿ ਮੁਸਲਮਾਨਾਂ ਨੇ ਜਦ ਇਸ ਵੱਡੇ ਦੇਸ਼ ਨੂੰ ਫ਼ਤਹ ਕੀਤਾ ਤਾਂ ਇਨ੍ਹਾਂ ਦੋਹਾਂ ਵਿਚਾਰ ਵਾਲਿਆਂ ਦਾ ਝਗੜਾ ਛਿੜ ਪਿਆ ਤੇ ਇਸ ਕਰਕੇ ਦੁਬਿਧਾ ਤੇ ਗੜਬੜ ਹੋਈ । ਇਕ ਪਾਸੇ ਤਾਂ ਧਰਮ ਦੇ ਨਾਂ ਤੇ ਦੁਖ ਦਿੱਤਾ ਗਿਆ ਤੇ ਦੂਜੇ ਪਾਸੇ ਸਮਾਜੀ ਵਖੇਵਾਂ, ਤੇ ਇਸ ਤਰ੍ਹਾਂ ਦੋਵੇਂ ਮੱਤ ਮਾਨੋ ਇਕ ਦੂਜੇ ਦੇ ਵਿਰੋਧੀ ਤੇ ਵੈਰੀ ਧੜੇ ਬਣੇ ਹੋਏ ਸਨ । ਸਿੱਖ ਮੱਤ ਦੇ ਬਾਨੀ ਗੁਰੂ ਨਾਨਕ ਸਾਹਿਬ ਨੇ ਵੇਖਿਆ ਕਿ ਇਨ੍ਹਾਂ ਦੋਹਾਂ ਮੱਤਾਂ ਦਾ ਨਾਲੋ ਨਾਲ ਰਹਿਣਾ ਆਵੱਸ਼ਕ ਹੈ, ਇਸ ਲਈ ਉਹ ਚਾਹੁੰਦੇ ਸਨ ਕਿ ਉਨ੍ਹਾਂ ਮੱਤ-ਭੇਦਾਂ ਨੂੰ ਜੋ ਮਨਾਂ ਵਿਚ ਸਨ, ਜੋ ਰਵਾਇਤੀ ਸਨ ਜਾਂ ਦੇਸ਼ ਦੀ ਰਹੁਰੀਤ ਜਾਂ ਆਚਾਰ-ਵਿਹਾਰ ਕਰਕੇ ਸਨ, ਉਨ੍ਹਾਂ ਨੂੰ ਮਿਲਾ ਕੇ ਦੋਹਾਂ ਮੱਤਾਂ ਨੂੰ ਇਕ ਦੂਜੇ ਕੋਲ ਲਿਆਂਦਾ ਜਾਏ ।

ਸਿੱਖਾਂ ਦਾ ਵਿਸ਼ਵਾਸ ਅਜਿਹੇ ਰੱਬ ਤੇ ਨਹੀਂ ਜੋ ਮੂਸਾ ਨੂੰ ਸੀਨਾ ਦੇ ਪਹਾੜ ਤੇ ਬੁਲਾ ਕੇ ਤਖਤੀਆਂ ਉੱਤੇ ਲਿਖੇ ਖੁਦਾਈ ਹੁਕਮ ਉਸ ਦੇ ਹਵਾਲੇ ਕਰਦਾ ਸੀ, ਨਾ ਉਨ੍ਹਾਂ ਦਾ ਵਿਸ਼ਵਾਸ ਅਜਿਹੇ ਰੱਬ ਤੇ ਹੈ ਜੋ ਈਸਾ ਨੂੰ ਜੀਵਦਿਆਂ ਤੇ ਸਣਦੇਹੀ ਧਰਤੀ ਤੋਂ ਚੁੱਕ ਕੇ ਲੈ ਗਿਆ ਤੇ ਆਪਣੇ ਸਿੰਘਾਸਨ ਦੇ ਸੱਜੇ ਪਾਸੇ ਬਿਠਾਇਆ । ਨਾ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਰੱਬ ਮੁਹੰਮਦ ਕੋਲ ਹਰ ਰੋਜ਼ ਆਪਣੀਆਂ ਹਿਦਾਇਤਾਂ ਪੁਚਾਣ ਲਈ ਫਰਿਸ਼ਤੇ ਘੱਲਦਾ ਸੀ । ਪਰਮਾਤਮਾ ਬਾਰੇ ਅਜਿਹੇ ਪਦਾਰਥਵਾਦੀ ਵਿਚਾਰ ਸਿੱਖ ਧਰਮ ਦੇ ਵਿਰੁੱਧ ਹਨ । ਯਹੂਦੀ ਆਸਤਕਤਾ ਰੱਬ ਨੂੰ ਮਨੁੱਖ ਤੋਂ ਉੱਚੀ ਹਸਤੀ ਪ੍ਰਗਟ ਕਰਦੀ ਹੈ, ਜੋ ਅਰੂਪ ਹੈ, ਜੋ ਕੁਦਰਤ ਤੋਂ ਬਾਹਰੀ ਹੈ ਤੇ ਕੁਦਰਤ ਵਿਚ ਵੱਸੀ ਹੋਈ ਨਹੀਂ । ਪਰਮਾਤਮਾ ਸੰਸਾਰ ਵਿਚ ਸਮਾਇਆ ਹੋਇਆ ਨਹੀਂ, ਬਲਕਿ ਇਕ ਰਾਜ ਅਧਿਰਾਜ ਵਾਂਗ ਹੈ, ਇਕ ਵੱਡਾ ਸੁਲਤਾਨ ਹੈ ਜੋ ਆਪਣਿਆਂ ਪ੍ਰਤੀਨਿਧਾਂ, ਏਜੰਟਾਂ ਨੂੰ ਆਪਣਾ ਹੁਕਮ ਚਲਾਣ ਲਈ ਘੱਮਾਈ ਫਿਰਦਾ ਹੈ, ਤੇ ਜਿਨ੍ਹਾਂ ਤੇ ਮਿਹਰਵਾਨ ਹੁੰਦਾ ਹੈ, ਉਨਾਂ ਨੂੰ ਸ਼ਰਾਬ ਤੇ ਗੋਲਿਆਂ ਦੀਆਂ ਦਾਤਾਂ ਬਖਸ਼ਦਾ ਹੈ, ਤੇ ਜੋ ਉਸ ਦੇ ਹੁਕਮਾਂ ਦਾ ਵਿਰੋਧ ਕਰਨ, ਉਨ੍ਹਾਂ ਨੂੰ ਦੰਡ ਦੇ ਕੇ ਸਦਾ ਲਈ ਦੋਜ਼ਕਾਂ ਦੇ ਭੱਠ ਵਿਚ ਝੋਕਦਾ ਹੈ । ਵਾਲਟਰ ਰਾਬਰਟ ਮੈਥਿਊਜ਼ ਦੇ ਕਥਨ ਅਨੁਸਾਰ ਆਸਤਕਤਾ ਦੀਆਂ ਸਭ ਉੱਨਤ ਸ਼ਕਲਾਂ ਦਾ ਬੁਨਿਆਦੀ ਵਿਚਾਰ ਇਹ ਹੈ ਕਿ ਈਸ਼ਵਰ ਉਹ ਹਸਤੀ ਹੈ ਜੋ ਪੂਰਨ ਕੀਮਤ ਹੈ ਤੇ ਸਭ ਮਹਿਦੂਦ ਹਸਤੀ ਦਾ ਉਮਾਹਾ ਹੈ । ਇਹ ਖ਼ਿਆਲ ਕੁਝ ਰਾਹੋਂ ਕੁਰਾਹੇ ਪਾਣ ਵਾਲਾ ਹੈ ਜਦ ਅਸੀਂ ਪੁਰਾਣੇ ਪਦਾਂ ਰਾਹੀਂ ਨਵੇਂ ਖ਼ਿਆਲ ਪ੍ਰਗਟ ਕਰਨ ਦਾ ਜਤਨ ਕਰਦੇ ਹਾਂ ਤਾਂ ਅਸੀਂ ਕੁਝ ਗੱਲਾਂ ਤੇ ਬਾਹਲਾ ਜ਼ੋਰ ਦਿੰਦੇ ਹਾਂ ਤੇ ਕੁਝ ਗੱਲਾਂ ਦਾ ਖ਼ਿਆਲ ਹੀ ਨਹੀਂ ਕਰਦੇ । ਆਸਤਕਤਾ ਦੇ ਅਰਥ ਜੋ ਅਕਸਰ ਲੋਕ ਸਮਝਦੇ ਹਨ ਉਹ ਨਹੀਂ ਜੋ ਮਿਸਟਰ ਮੈਥਿਊਜ਼ ਨੇ ਲਏ ਹਨ । ਸਿੱਖ ਆਸ਼ੇ ਅਨੁਸਾਰ ਪਰਮਾਤਮਾ ਕੇਵਲ ਪੂਰਨ ਕੀਮਤ ਤੇ ਮਹਿਦੂਦ

---

1. Creed of Christ

ਹਸਤੀ ਦਾ ਸੋਮਾ ਹੀ ਨਹੀਂ, ਜੋ ਪੂਰਨ ਕੀਮਤ ਤੇ ਮਹਿਦੂਦ ਹਸਤੀ ਤੋਂ ਵੱਖਰਾ ਹੋਵੇ। ਸਿੱਖ ਤਾਂ ਕਹਿੰਦਾ ਹੈ, "ਅਕਾਲ ਪੁਰਖ ਇਹ ਹੈ, ਇਹ ਹੈ", ਤੇ ਨਾਲ ਹੀ ਕਹਿੰਦਾ ਹੈ "ਅਕਾਲ ਪੁਰਖ ਐਹ ਨਹੀਂ, ਐਹ ਨਹੀਂ ।" ਸਾਡਾ ਖ਼ਿਆਲ ਹੈ ਕਿ ਕੋਈ ਪੱਛਮੀ ਆਸਤਕ ਇਸ ਨੁਕਤਾ ਨਿਗਾਹ ਨੂੰ ਕਬੂਲ ਨਹੀਂ ਕਰੇਗਾ।

ਸਾਨੂੰ ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ ਜ਼ਰਤੁਸ਼ਟ ਦੇ ਮੱਤ ਦੇ ਅਸਰ ਹੇਠਾਂ ਆਉਣ ਕਰਕੇ ਇਸਲਾਮ, ਈਸਾਈ ਮੱਤ ਤੇ ਯਹੂਦੀ ਮੱਤ ਇਕ ਅਜਿਹੇ ਰੱਬ ਵਿਚ ਵਿਸ਼ਵਾਸ ਰੱਖਦੇ ਹਨ ਜਿਸ ਦੀ ਸ਼੍ਰੇਸ਼ਟ ਨੀਤੀ ਦਾ ਵਿਰੋਧ ਕਰਨ ਵਾਲਾ ਇਕ ਵਿਰੋਧੀ ਹੈ, ਅਰਥਾਤ ਸ਼ੈਤਾਨ, ਪਾਪ ਦਾ ਦੇਵਤਾ। ਸਿੱਖ ਮੱਤ ਵਿਚ ਇਸ ਨਿਸ਼ਚੇ ਲਈ ਕੋਈ ਥਾਂ ਨਹੀਂ। ਸਿੱਖ ਇਕ ਜ਼ਾਤੀ ਰੱਬ ਵਿਚ ਵਿਸ਼ਵਾਸ ਰੱਖਦੇ ਹਨ, ਪਰ ਉਹ ਜ਼ਾਤੀ ਗੁਣ ਜੋ ਸਿੱਖ ਪਰਮਾਤਮਾ ਬਾਰੇ ਦਸਦੇ ਹਨ ਮਿਸਾਲਾਂ ਉਦਾਹਰਣਾਂ ਵਾਂਗ ਹਨ ਇਹ ਗੁਣ ਕਥਾ ਕਹਾਣੀ ਵਾਂਗ ਹਨ ਆਵੱਸ਼ਕ, ਬੁਨਿਆਦੀ ਗੁਣ ਨਹੀਂ, ਜਿਵੇਂ ਉਹ ਈਸਾਈ ਤੇ ਯਹੂਦੀ ਮੱਤਾਂ ਵਿਚ ਪਰਮਾਤਮਾ ਬਾਰੇ ਸਮਝੇ ਜਾਂਦੇ ਹਨ। ਇਹ ਠੀਕ ਹੈ ਕਿ ਪ੍ਰਾਚੀਨ ਮਨੁੱਖੀ ਮਨ ਦੀਆਂ ਅਮਲੀ ਤੇ ਮਾਦੀ ਰੁਚੀਆਂ ਤਕਾਜ਼ਾ ਕਰਦੀਆਂ ਸਨ ਕਿ ਪਰਮਾਤਮਾ ਨੂੰ ਮਹਿਦੂਦ ਤੇ ਮਾਦੀ ਸ਼ਕਲ ਵਿਚ ਦਰਸਾਇਆ ਜਾਵੇ, ਮਨੁੱਖ ਆਪਣੀ ਮੁੱਢਲੀ ਅਧੂਰੀ ਅਵਸਥਾ ਵਿਚ ਮਜਬੂਰ ਸੀ ਕਿ ਦੇਸ਼ਕਾਲ ਦੀ ਹੱਦ ਪਰਮਾਤਮਾ ਨੂੰ ਖ਼ਾਸ ਪਦਵੀ ਤੇ ਖ਼ਾਸ ਆਕਾਰ ਦੇਵੇ। ਇਸ ਕਰਕੇ ਇਹ ਮਹਾਂ ਪ੍ਰਾਪਤੀ ਸੁਲਤਾਨ ਦਾ ਖ਼ਿਆਲ ਜਿਵੇਂ ਕਿ ਕੁਝ ਪੁਰਾਤਨ ਧਰਮ ਪੁਸਤਕਾਂ ਵਿਚ ਮਿਲਦਾ ਹੈ, ਅਣਹੋਣੀ ਗੱਲ ਨਹੀਂ। ਪਰ ਮਨੁੱਖ ਜਾਤੀ ਉਸ ਗਡੀਰੇ ਦੀ ਅਵੱਸਥਾ ਤੋਂ ਬਹੁਤ ਉਤੇ ਜਾ ਚੁੱਕੀ ਹੈ, ਮਨੁੱਖੀ ਮਨ ਹੁਣ ਉਸ ਤੋਂ ਬਹੁਤ ਉੱਚਾ ਉੱਡ ਸਕਦਾ ਹੈ। ਹੁਣ ਜਦ ਅਸੀਂ ਪਰਮਾਤਮਾ ਦੀ ਸ਼ਖ਼ਸੀਅਤ ਦਾ ਜ਼ਿਕਰ ਕਰਦੇ ਹਾਂ, ਤਾਂ ਸਾਡਾ ਮਤਲਬ ਇਹ ਨਹੀਂ ਹੈ ਕਿ ਉਹ ਮਹਿਦੂਦ ਸਾਕਾਰ ਹਸਤੀ ਹੈ, ਬਲਕਿ ਐਸੀ ਹਸਤੀ ਜੋ ਕੇਵਲ ਉੱਚਤਮ ਨਿਯਮ ਹੀ ਨਹੀਂ, ਜੋ ਪ੍ਰਕਿਰਤਕ ਘਟਨਾਵਾਂ ਜਾਂ ਸੰਸਾਰ ਦੇ ਆਚਾਰਕ ਪ੍ਰਬੰਧ ਦੇ ਪਿਛੇ ਕੰਮ ਕਰ ਰਿਹਾ ਹੈ, ਜਿਵੇਂ ਕੁਝ ਪੱਛਮੀ ਫਿਲਸਫੀ (ਕਾਂਟ ਤੇ ਫਿਕਟੇ ਆਦਿ) ਮੰਨਣ ਦੀ ਰੁਚੀ ਰਖਦੇ ਹਨ। (ਸਿੱਖ ਅਕਾਲ ਪੁਰਖ ਨੂੰ ਨਿਰੇ ਇਸ ਨਿਯਮ ਜਾਂ ਕਾਨੂੰਨ ਤੋਂ ਬਹੁਤ ਕੁਝ ਵਧੇਰਾ ਮੰਨਦੇ ਹਨ, ਨਿਯਮ ਉਸ ਦੇ ਹੁਕਮ ਵਿਚ ਚੱਲ ਰਹੇ ਹਨ)।

ਸਿੱਖ ਮੱਤ ਪਰਮਾਤਮਾ ਦੀ ਸ਼ਖ਼ਸੀਅਤ ਤਾਂ ਮੰਨਦਾ ਹੈ ਪਰ ਇਹ ਸ਼ਖ਼ਸੀਅਤ ਮਨੁੱਖੀ ਸ਼ਖ਼ਸੀਅਤ ਨਹੀਂ, ਇਹ ਮਨੁੱਖੀ ਸ਼ਖ਼ਸੀਅਤ ਤੋਂ ਨਾ ਕੇਵਲ ਮਾਤ੍ਰਾ ਵਿਚ ਬਲਕਿ ਸੁਭਾ ਤੇ ਗੁਣਾਂ ਵਿਚ ਵੀ ਨਿਰਾਲੀ ਤੇ ਉੱਪਰ ਹੈ। ਮਨੁੱਖ ਤਾਂ ਹਾਲਾਤ ਦਾ ਬੱਧਾ ਹੈ, ਉਹ ਉਹੋ ਕੁਝ ਬਣਦਾ ਹੈ ਜਿਵੇਂ ਉਸਦੇ ਆਲੇ ਦੁਆਲੇ ਦੇ ਹਾਲਾਤ ਹੁੰਦੇ ਹਨ, ਅਰਥਾਤ ਦੇਸ਼ ਕਾਲ ਦੀਆਂ ਲੋੜਾਂ ਉਸ ਨੂੰ ਬੰਨ੍ਹਦੀਆਂ ਹਨ, ਪਰ ਪਰਮਾਤਮਾ, ਸਿੱਖ ਨਿਸ਼ਚੇ ਅਨੁਸਾਰ ਹੱਦੋਂ ਬਾਹਰਾ ਹੈ, ਅੰਗਮ ਹੈ, ਤੇ ਉਸ ਦੀ ਸ਼ਖ਼ਸੀਅਤ ਮੰਤਕੀ ਲੜੀਆਂ ਵਿਚ ਨਹੀਂ ਪਰੋਈ ਜਾ ਸਕਦੀ।

ਸਿੱਖਾਂ ਲਈ ਜ਼ਾਤੀ ਰੱਬ ਦੇ ਅਰਥ ਇਹ ਹਨ ਕਿ ਉਹ ਅਚੇਤ ਹਸਤੀ ਨਹੀਂ ਆਕਾਸ਼ ਤੇ ਪ੍ਰਿਥਵੀ ਦੀ ਆਕਰਸ਼ਨ ਸ਼ਕਤੀ ਵਾਂਗ ਸੰਸਾਰ ਦਾ ਨਿਰਜਿੰਦ ਮੁਰਦਾ ਨਿਯਮ ਨਹੀਂ।

ਉਹ ਸਤ, ਚਿਤ, ਆਨੰਦ ਹੈ, ਜਾਂ ਜਿਵੇਂ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ, '**ਸਤਿ ਸੁਹਾਣੁ ਸਦਾ ਮਨਿ ਚਾਉ**' ਹੈ ਅਰਥਾਤ, ਸਦੀਵੀ ਸਤਿ, ਚੇਤਨਤਾ ਤੇ ਆਨੰਦ ਹੈ। ਈਸ਼ਵਰ ਚੇਤਨ ਹੈ, ਉਸ ਦੀ ਰਜ਼ਾ ਹੈ, ਭਾਵੇਂ ਉਹ ਚੇਤਨਤਾ ਤੇ ਭਾਣਾ ਮਨੁੱਖੀ ਵਿਚਾਰ ਤੋਂ ਪਰੇ ਹੈ।

ਸਿੱਖਾਂ ਦਾ ਵਿਸ਼ਵਾਸ ਇਕ ਜ਼ਾਤੀ ਰੱਬ ਵਿਚ ਹੈ, ਪਰ ਜਿਵੇਂ ਮੈਕਾਲਿਫ਼ ਕਹਿੰਦਾ ਹੈ, ਉਹ ਮਨੁੱਖੀ ਸਰੂਪ ਵਿਚ ਨਹੀਂ, ਪਰ ਚੂੰਕਿ ਮਨੁੱਖ ਨਾਲ ਜ਼ਾਤੀ ਸੰਬੰਧ ਕਾਇਮ ਹੋ ਸਕਦਾ ਹੈ, ਉਹ ਪੁਰਖੀ ਤੇ ਪਾਰਪੁਰਖੀ ਗੁਣਾਂ ਦਾ ਮਾਲਕ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਦੇ ਜ਼ਾਤੀ ਗੁਣ ਕੇਵਲ ਸੰਬੰਧਕੀ (relative) ਹਨ, ਇਨ੍ਹਾਂ ਤੋਂ ਮਨੁੱਖ ਦਾ ਪਰਮਾਤਮਾ ਨਾਲ ਸੰਬੰਧ ਪ੍ਰਗਟ ਹੁੰਦਾ ਹੈ, ਨਹੀਂ ਤਾਂ ਪਰਮਾਤਮਾ ਆਪਣੇ ਪੂਰਨ ਰੂਪ ਵਿਚ ਸਾਡੀ ਗੰਮਤਾ ਤੋਂ ਬਾਹਰ ਹੈ, ਤੇ ਇਸ ਲਈ ਅਲੱਖ ਹੈ। ਸਾਹਿਬਾਂ ਤੇ ਆਲੇ ਦੁਆਲੇ ਦਾ ਅਸਰ ਹੋਣਾ ਅਵੱਸ਼ ਸੀ, ਪਰ ਇਹ ਕਹਿਣਾ ਦਰੁਸਤ ਨਹੀਂ ਕਿ ਉਨ੍ਹਾਂ ਦੇ ਪਰਮਾਤਮਾ ਬਾਰੇ ਵਿਚਾਰ ਉਤੇ ਇਸਲਾਮੀ ਵਿਚਾਰਾਂ ਦਾ ਅਸਰ ਸੀ। ਈਸ਼ਵਰ ਵਿਚ ਵਿਸ਼ਵਾਸ ਰੱਖਣ ਵਾਲਿਆਂ ਦਾ ਆਦਰਸ਼ ਤਾਂ ਇੱਕੋ ਹੁੰਦਾ ਹੈ ਪਰ ਸਾਡੇ ਮੰਦ ਭਾਗਾਂ ਨੂੰ ਉਸ ਆਦਰਸ਼ ਬਾਬਤ ਖ਼ਿਆਲ ਇਕ ਸਮਾਨ ਨਹੀਂ ਹੁੰਦੇ। ਮਨੁੱਖੀ ਮਨ ਦੀ ਉੱਨਤੀ ਵੱਖ ਵੱਖ ਮੰਜ਼ਲਾਂ ਤੇ ਵੱਖੋ ਵੱਖਰੀਆਂ ਵਿਚਾਰਾਂ ਵੱਲ ਲੈ ਗਈ ਤੇ ਅਕਸਰ ਇਹ ਵਖੇਵੇਂ ਬੜੇ ਭਾਰੀ ਵਖਵੇਂ ਬਣ ਜਾਂਦੇ ਹਨ।

## ਵੇਦਾਂਤ ਤੇ ਸਿੱਖੀ

ਜਿਵੇਂ ਇਹ ਕਿਹਾ ਜਾਂਦਾ ਹੈ ਕਿ ਈਸ਼ਵਰ ਬਾਰੇ ਸਿੱਖੀ ਵਿਚਾਰ ਇਸਲਾਮ ਦੇ ਅਸਰ ਨਾਲ ਚੱਲੇ, ਤਿਵੇਂ ਹੀ ਇਹ ਕਿਹਾ ਗਿਆ ਹੈ ਕਿ ਸਿੱਖ ਮੱਤ ਵਿਚ ਪਰਮਾਤਮਾ ਵੇਦਾਂਤੀਆਂ ਵਾਲਾ ਪਰਮਾਤਮਾ ਹੈ। ਇਹ ਕਥਨ ਵੀ ਪਹਿਲੇ ਕਥਨ ਵਾਂਗ ਘੱਟ ਵੱਧ ਹੀ ਸੱਚ ਹੈ।

ਸਿੱਖੀ ਤੇ ਵੇਦਾਂਤੀ ਵਿਚਾਰ ਦਾ ਫ਼ਰਕ ਸਮਝਣ ਲਈ ਪਹਿਲੇ ਅਸਾਂ ਵਿਚ ਵੇਖਣਾ ਹੈ ਕਿ ਵੇਦਾਂਤ ਦੇ ਮੁਢਲੇ ਅਸੂਲ ਕੀ ਹਨ ? ਅਸੀਂ ਹੇਠਾਂ ਬਹੁਤ ਸੰਕੋਚ ਕੇ ਬ੍ਰਹਮ ਜਾਂ ਰੱਬ ਬਾਬਤ. ਉਹ ਸਿੱਧਾਂਤ ਪ੍ਰਗਟ ਕਰਾਂਗੇ ਜੋ ਕਿ ਵੇਦਾਂਤ ਦੇ ਬਹੁਤ ਉੱਘੇ ਵਿਆਖਿਆਕਾਰਾਂ ਨੇ ਵਰਣਨ ਕੀਤਾ ਹੈ।

ਵੇਦਾਂਤ ਸ਼ਾਸਤ੍ਰ ਦੇ ਮਹਾਂ ਵਿਦਵਾਨ ਸ਼ੰਕਰਾਚਾਰਯ ਦੇ ਕਥਨ ਅਨੁਸਾਰ ਕੇਵਲ ਪਰਮਾਤਮਾ ਸਤਿ ਹੈ, ਹੋਰ ਸਭ ਮਿਥਿਆ ਤੇ ਮਾਇਆ ਹੈ, ਅਸਤਿ ਹੈ ਤੇ ਭ੍ਰਾਂਤੀ ਹੈ। ਨਾ ਕੇਵਲ ਦਿਸਦਾ ਵਸਦਾ ਸੰਸਾਰ ਅਸਤਿ ਹੈ, ਮਿਥਿਆ ਹੈ, ਬਲਕਿ ਜ਼ਾਤੀ ਹਸਤੀ ਵੀ ਇਕ ਭ੍ਰਾਂਤੀ ਹੈ, ਮਨੁੱਖੀ ਮਨ ਦਾ ਧੋਖਾ ਹੈ। ਇਸ ਪ੍ਰਕਾਰ ਦੇ ਵਿਚਾਰਾਂ ਨੂੰ 'ਅਦ੍ਵੈਤਵਾਦ' ਜਾਂ ਇੱਕੋ ਬ੍ਰਹਮ ਨੂੰ ਮੰਨਣ ਵਾਲਿਆਂ ਦੇ ਵਿਚਾਰ ਕਹਿੰਦੇ ਹਨ। ਰੋਮਨ ਰੋਲੈਂਡ ਦਾ ਕਥਨ ਹੈ ਕਿ ਸ਼ੰਕਰ ਕੇਵਲ ਇਕ ਬ੍ਰਹਮ ਨੂੰ ਮੰਨਦਾ ਸੀ, ਕੇਵਲ ਬ੍ਰਹਮ-ਆਤਮਾ ਦੀ ਏਕਤਾ ਨੂੰ, ਉਸ ਨੂੰ ਜਿਸ ਦਾ ਸਾਨੀ ਕੋਈ ਨਹੀਂ, ਜੋ ਅਦ੍ਵੈਤ (ਕੇਵਲ ਇਕ ਵਸਤੂ) ਹੈ। ਉਸਨੂੰ ਕੇਵਲ ਇੱਕੋ ਕਾਰਨ ਕਹਿਣਾ ਔਖਾ ਹੈ ਕਿਉਂਕਿ ਉਸਦੇ ਦਿਸਦੇ ਕਾਰਜ ਅਰਥਾਤ ਦਿਸਦਾ ਵਸਦਾ ਸੰਸਾਰ ਤੇ ਜੀਵ-ਆਤਮਾ ਤਾਂ ਕੇਵਲ ਛਲਾਵਾ ਹੀ ਹਨ।[1]

1. Prophets of Modern India

ਸ਼ੰਕਰਾਚਾਰੀਆ ਦਾ ਜਨਮ 710 ਈ. ਵਿਚ ਹੋਇਆ ਤੇ ਬੱਤੀ ਸਾਲ ਦੀ ਉਮਰ ਵਿਚ ਦਿਹਾਂਤ ਹੋ ਗਇਆ। ਸ਼ੰਕਰਾਚਾਰੀਆ ਦੇ 250 ਸਾਲ ਮਗਰੋਂ, 1008 ਈ. ਵਿਚ ਰਾਮਾਨੁਜਾਚਾਰੀਆ ਦੇ "ਵਸ਼ਿਸ਼ਟ ਅਦ੍ਵੈਤ" ਨੇ ਜਨਮ ਲਿਆ। ਉਸ ਨੇ ਸ਼ੰਕਰ ਦੇ ਇਸ ਸਿੱਧਾਂਤ ਨੂੰ ਰੱਦ ਕੀਤਾ ਕਿ ਕੇਵਲ ਪਰਮਾਤਮਾ ਦੀ ਹਸਤੀ ਹੈ, ਬਾਕੀ ਸਭ ਮਿਥਿਆ ਹੈ। ਰਾਮਾਨੁਜ ਅਨੁਸਾਰ ਜੀਵ-ਆਤਮਾ ਤੇ ਪ੍ਰਕਿਰਤੀ ਵੱਖੋ ਵੱਖ ਵਸਤਾਂ ਹਨ, ਭਾਵੇਂ ਜੀਵ-ਆਤਮਾ ਉਸੇ ਪਰਮਾਤਮਾ ਦੀ ਚੇਤਨ, ਤੇ ਪ੍ਰਕਿਰਤੀ ਅਚੇਤ ਦਸ਼ਾਵਾਂ ਹਨ।

'ਦ੍ਵੈਤ' ਮੱਤ ਦੇ ਬਾਨੀ ਮਾਧਵਚਾਰੀਆ ਨੇ 1189 ਈ. ਵਿਚ ਜਨਮ ਲਿਆ। ਉਸ ਦੇ ਵਿਚਾਰ ਅਨੁਸਾਰ ਆਤਮਾ ਜਾਂ ਜੀਵਨ ਨੂੰ ਕਦੀ ਕਹਿਣਾ ਕਿ ਪਰਮਾਤਮਾ ਨਾਲ ਇਕ ਮਿਕ ਹੈ, ਤੇ ਕਦੀ ਕਹਿਣਾ ਕਿ ਉਸ ਤੋਂ ਵੱਖਰੀ ਹੈ, ਠੀਕ ਨਹੀਂ, ਪਰਮਾਤਮਾ ਤੇ ਆਤਮਾ ਦੋ ਅੱਡੋ ਅੱਡ ਹਸਤੀਆਂ ਹਨ ਤੇ ਸਦਾ ਇਹੋ ਸਮਝਣਾ ਲੋੜੀਏ। ਵੇਦਾਂਤੀਆਂ ਦੀ ਚੌਥੀ ਸ਼੍ਰੇਣੀ ਨੂੰ 'ਸ਼ੁੱਧ ਅਦ੍ਵੈਤ' ਕਹਿੰਦੇ ਹਨ। ਵਲਭਾਚਾਰੀਆ ਦਾ ਜਨਮ 1471 ਈ. ਵਿਚ ਹੋਇਆ। ਉਸਦੇ ਵਿਚਾਰ ਅਨੁਸਾਰ ਜਦ ਵੀ ਜੀਵ ਮਾਇਆ ਦੇ ਅਸਰ ਹੇਠ ਕੰਮ ਨਾ ਕਰਦਾ ਹੋਵੇ ਤਾਂ ਪਰਮਾਤਮਾ ਤੋਂ ਅੱਡ ਨਹੀਂ, ਪਰ ਫੇਰ ਭੀ ਪਰਮਾਤਮਾ ਨਹੀਂ ਬਣ ਜਾਂਦਾ। ਇਸ ਸ਼੍ਰੇਣੀ ਦੇ ਵਿਚਾਰ ਅਨੁਸਾਰ ਜੀਵ ਚੰਗਿਆੜੇ ਵਾਂਗ ਹੈ ਤੇ ਪਰਮਾਤਮਾ ਦੀ ਹਸਤੀ ਦਾ ਇਕ ਅਣੂ ਹੈ। ਇਸੇ ਤਰ੍ਹਾਂ ਦਿਸਦਾ ਸੰਸਾਰ ਸਭ ਮਿਥਿਆ ਨਹੀਂ ਤੇ ਇਹ ਸੰਸਾਰ ਇਸ ਲਈ ਉਪਜਿਆ, ਕਿਉਂਕਿ ਪਰਮਾਤਮਾ ਨੇ ਆਪਣੀ ਸ਼੍ਰਿਸ਼ਟੀ ਵਿਚ ਪ੍ਰਗਟ ਹੋਣ ਦੀ ਇੱਛਾ ਕੀਤੀ।

ਵੇਦਾਂਤ ਦੀ ਇਕ ਹੋਰ ਸ਼੍ਰੇਣੀ ਹੈ ਜਿਸ ਨੂੰ (Dualistic Monism) ਕਹਿੰਦੇ ਹਨ। ਅਰਥਾਤ ਜੀਵ ਤੇ ਪ੍ਰਕਿਰਤੀ ਪਰਮਾਤਮਾ ਵਿਚ ਹੀ ਵਸਦੇ ਹਨ। ਪਰ ਇਹ ਸ਼੍ਰੇਣੀ ਐਡੀ ਅਹਿਮੀਅਤ ਵਾਲੀ ਨਹੀਂ ਜਿਵੇਂ ਉਕਤ ਚਾਰ ਸ਼੍ਰੇਣੀਆਂ। ਇਸ ਪੰਜਵੀਂ ਸ਼੍ਰੇਣੀ ਦੇ ਵਿਚਾਰ ਅਨੁਸਾਰ ਭਾਵੇਂ ਜੀਵ ਪ੍ਰਕਿਰਤੀ ਤੇ ਪਰਮਾਤਮਾ ਅੱਡ ਅੱਡ ਹਨ, ਪਰ ਜੀਵ ਤੇ ਪ੍ਰਕਿਰਤੀ ਦੀ ਹੋਂਦ ਤੇ ਵਿਕਾਸ ਅਕਾਲ ਪੁਰਖ ਦੇ ਭਾਣੇ ਵਿਚ ਹੈ, ਜੀਵ ਤੇ ਪ੍ਰਕਿਰਤੀ ਸੁਤੰਤਰ ਨਹੀਂ ਤੇ ਆਦਿ ਵਿਚ ਸੂਖਮ ਰੂਪ ਵਿਚ ਪਰਮਾਤਮਾ ਵਿਚ ਹੀ ਇਨ੍ਹਾਂ ਦੀ ਹੋਂਦ ਸੀ।

ਅੱਜ ਕਲ੍ਹ ਦੇ ਸਮੇਂ ਹੁਣੇ ਜਿਹੇ ਸਾਨੂੰ ਵੇਦਾਂਤੀਆਂ ਦੀ ਇਕ ਹੋਰ ਸ਼੍ਰੇਣੀ ਦੀ ਜਾਣ ਪਛਾਣ ਹੋਈ ਹੈ, ਜਿਸ ਨੂੰ ਆਮ ਲੋਕ ਨਵੀਨ-ਵੇਦਾਂਤੀ ਕਹਿੰਦੇ ਹਨ। ਰਾਮ ਕ੍ਰਿਸ਼ਨ ਪਰਮਹੰਸ ਤੇ ਸਵਾਮੀ ਵਿਵੇਕਾਨੰਦ ਇਸ ਸ਼੍ਰੇਣੀ ਦੇ ਬਾਨੀ ਹਨ। ਨਵੀਨ ਵੇਦਾਂਤ ਵੇਦਾਂਤੀਆਂ ਦੀਆਂ ਅੱਡ ਅੱਡ ਪੁਰਾਤਨ ਸ਼੍ਰੇਣੀਆਂ ਦੇ ਵਖੇਵੇਂ ਨੂੰ ਮਿਟਾਣ ਦਾ ਇਕ ਜਤਨ ਹੈ। ਰਾਮਕ੍ਰਿਸ਼ਨ ਪਰਮਹੰਸ ਲਿਖਦੇ ਹਨ, "ਅਧਿਆਤਮ ਵਿਚਾਰ ਦੀਆਂ ਤਿੰਨ ਵੱਡੀਆਂ ਸ਼੍ਰੇਣੀਆਂ ਦ੍ਵੈਤ, ਸ਼ੁੱਧ ਅਦ੍ਵੈਤ ਤੇ ਨਿਰੋਲ ਅਦ੍ਵੈਤ ਪੂਰਨ ਸਤਿ ਦੇ ਮਾਰਗ ਦੀਆਂ ਤਿੰਨ ਪੌੜੀਆਂ ਹਨ। ਉਹ ਇਕ ਦੂਜੇ ਨੂੰ ਰੱਦ ਨਹੀਂ ਕਰਦੀਆਂ, ਸਗੋਂ ਇਕ ਦੂਜੇ ਨਾਲ ਮਿਲ ਕੇ ਪੂਰਨ ਹੁੰਦੀਆਂ ਹਨ। ਇਨ੍ਹਾਂ ਵਿਚੋਂ ਹਰ ਇਕ ਖ਼ਾਸ ਸ਼੍ਰੇਣੀ ਦੇ ਮਾਨਸਿਕ ਨੁਕਤਾ-ਨਿਗਾਹ ਨੂੰ ਪ੍ਰਗਟ ਕਰਦੀ ਹੈ। ਆਮ ਜਨਤਾ ਲਈ ਜਿਨ੍ਹਾਂ ਨੂੰ ਇੰਦ੍ਰੀਆਂ ਪ੍ਰੇਰਦੀਆਂ ਹਨ, ਦ੍ਵੈਤ ਦਾ ਮੱਤ ਤੇ ਉਸ ਦੇ ਨਾਲ ਦੀ ਰਹੁਰੀਤ, ਰਾਗ ਨਾਦ, ਮੂਰਤੀਆਂ ਦੇ ਚਿੰਨ੍ਹ ਲਾਭਦਾਇਕ ਹੁੰਦੀਆਂ ਹਨ। ਨਿਰੋਲ ਬੁੱਧੀ ਰਲੀ ਮਿਲੀ ਏਕਤਾ ਨੂੰ ਪੁੱਜ ਸਕਦੀ ਹੈ; ਇਤਨਾ ਜਾਣਦੀ ਹੈ ਕਿ ਪਰ੍ਹੇ ਪਰੇਡੇ ਕੋਈ ਹਸਤੀ

ਹੈ, ਪਰ ਉਸ ਨੂੰ ਲਖ ਨਹੀਂ ਸਕਦੀ। ਲਖਣ ਲਈ ਇਕ ਹੋਰ ਮਾਰਗ ਹੈ, ਅਰਥਾਤ ਅਦ੍ਵੈਤ ਦਾ ਮਾਰਗ, ਕਿ ਨਿਰੰਕਾਰ ਅਲਖ ਮੂਲ-ਤੱਤ ਹੈ, ਜਿਸ ਦਾ ਕੁਝ ਰਸ, ਯੋਗ ਦੇ ਸਾਧਨਾਂ ਰਾਹੀਂ ਆਉਂਦਾ ਹੈ । ਇਹ ਮੰਤਕੀ ਭਾਖਿਆ ਤੇ ਵਿਚਾਰ ਤੋਂ ਪਰੇ ਹੈ। ਇਹ ਪਰਮਾਤਮਾ ਦਾ ਪੂਰਨ ਗਿਆਨ ਹੈ। ਇਹ ਮੂਲ-ਤੱਤ ਨਾਲ ਇਕ-ਮਿਕ ਹੋਣਾ ਹੈ ।

ਅਸੀਂ ਵੇਦਾਂਤ ਮੱਤ ਦੀ ਉਨਤੀ ਜਿਵੇਂ ਸਮੇਂ ਸਮੇਂ ਹੁੰਦੀ ਰਹੀ, ਸੰਕੋਚਵਾਂ ਵਰਣਨ ਕਰਨ ਦਾ ਜਤਨ ਕੀਤਾ ਹੈ, ਤਾਂ ਜੋ ਅਸੀਂ ਸਮਝ ਲਈਏ ਕਿ ਸਿੱਖ ਮੱਤ ਦੀ ਥਾਂ ਕਿੱਥੇ ਹੈ। ਵੇਦਾਂਤ ਦੀ ਕਿਹੜੀ ਸ਼੍ਰੇਣੀ ਵਿਚ ਇਸ ਦੀ ਥਾਂ ਹੈ ? ਜੇ ਇਸ ਦੀ ਕੋਈ ਥਾਂ ਹੈ ਤਾਂ ਸਭ ਵੇਦਾਂਤੀ ਸ਼੍ਰੇਣੀਆਂ ਵਾਲਿਆਂ ਦੀ ਫਿਲਾਸਫੀ ਦਾ ਨਿਰਭਰ ਵਿਆਸ ਜੀ ਦੇ ਸੂਤਰ ਹਨ, ਤੇ ਵਿਆਸ ਜੀ ਦੇ ਫਲਸਫੇ ਦਾ ਆਧਾਰ ਵੇਦ ਤੇ ਉਪਨਿਸ਼ਦ ਹਨ। ਵੇਦਾਂ ਜਾਂ ਆਦਿ ਉਪਨਿਸ਼ਦਾਂ ਜਾਂ ਵਿਆਸ ਜੀ ਦੇ ਸਮੇਂ ਤੀਕ ਪੁਜਣਾ ਕਿਸੇ-ਕਹਾਣੀਆਂ ਦੇ ਸਮੇਂ ਨੂੰ ਪੁਜਣ ਵਾਲੀ ਗੱਲ ਹੈ ਜਦੋਂ ਉਸ ਸਮੇਂ ਦੀਆਂ ਸੱਚੀਆਂ ਤੇ ਫਰਜ਼ੀ ਗੱਲਾਂ ਦਾ ਵੇਰਵਾ ਕਰਨਾ ਕਠਨ ਹੈ। ਇਸੇ ਕਰਕੇ ਅੱਜ ਕਲ੍ਹ ਜਦ ਕੋਈ ਵੇਦਾਂਤ ਦਾ ਜ਼ਿਕਰ ਕਰਦਾ ਹੈ ਤਾਂ ਬਾਹਲਾ ਵੇਦਾਂਤ ਦੀਆਂ ਉੱਪਰ ਲਿਖੀਆਂ ਸ਼੍ਰੇਣੀਆਂ ਦਾ ਹੀ ਕਥਨ ਕਰਦਾ ਹੈ। ਜੋ ਕੋਈ ਪੜ੍ਹਨਾ ਚਾਹੇ, ਆਦਿ ਹਿੰਦੂ ਵਿਚਾਰਾਂ ਨੂੰ ਪੜ੍ਹ ਸਕਦਾ ਹੈ, ਉਪਨਿਸ਼ਦ ਤੇ ਵਿਆਸ ਕ੍ਰਿਤ ਪੁਸਤਕਾਂ ਹੋਰ ਪੁਸਤਕਾਂ ਵਾਂਗ ਸਹਿਜੇ ਹੀ ਮਿਲ ਸਕਦੀਆਂ ਹਨ, ਪਰ ਜੇ ਵੇਦਾਂਤ ਦੇ ਫਲਸਫੇ ਦੇ ਸਮੁੱਚੇ ਭਾਵ ਜਾਣਨੇ ਹੋਣ ਤਾਂ ਉਪਰੋਕਤ ਸ਼੍ਰੇਣੀਆਂ ਦੀ ਸ਼ਰਨ ਲੈਣੀ ਲੋੜੀਏ। ਜਦ ਕੋਈ ਵੇਦਾਂਤ ਦਾ ਜ਼ਿਕਰ ਕਰੇ ਤਾਂ ਉਹ ਵੇਦਾਂਤ ਦੀਆਂ ਉਕਤ ਸ਼੍ਰੇਣੀਆਂ ਵਿਚੋਂ ਕਿਸੇ ਇਕ ਸਿੱਧਾਂਤ ਵੱਲ ਇਸ਼ਾਰਾ ਕਰਦਾ ਹੈ ।

ਸਿੱਖ ਮੱਤ ਦੇ ਖੋਜੀ ਲਈ ਭਾਰਤ ਵਿਚ ਫਲਸਫੇ ਦੀ ਉਪਰੋਕਤ ਇਤਿਹਾਸਿਕ ਉਨਤੀ ਵਧੇਰੇ ਦਿਲਚਸਪੀ ਦਾ ਕਾਰਨ ਹੈ। ਇਹ ਖੋਜ ਉਸ ਨੂੰ ਸਿੱਖ ਗੁਰੂ ਸਾਹਿਬਾਨ ਦੇ ਸਮੇਂ ਦੇ ਬਹੁਤ ਨੇੜੇ ਲਿਆਂਦੀ ਹੈ। ਜਿਵੇਂ ਕਿ ਪਹਿਲੇ ਕਥਨ ਹੋ ਚੁੱਕਾ ਹੈ, ਵੱਲਭਾਚਾਰੀਆਂ ਦਾ ਜਨਮ 1471 ਵਿਚ ਹੋਇਆ ਸੀ ਤੇ ਗੁਰੂ ਨਾਨਕ ਸਾਹਿਬ ਦਾ ਜਨਮ 1469 ਵਿਚ । ਇਸ ਤਰ੍ਹਾਂ ਦੋਵੇਂ ਸਮਕਾਲੀ ਸਨ। ਇਹ ਅਜੀਬ ਇਤਫਾਕ ਹੈ ਕਿ ਮੁਗਲ ਅਨਿਆਇ ਦੇ ਵਿਰੁਧ ਉੱਤਰੀ ਹਿੰਦ ਵਿਚ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਨੇ ਤੇ ਦੱਖਣ ਵਿਚ ਵਲਭਾਚਾਰਯਾ ਦੇ ਚੇਲਿਆਂ ਨੇ ਕੌਮੀ ਲਹਿਰ ਚਲਾਈ। ਜੋ ਕੁਝ ਉੱਪਰ ਕਥਨ ਕੀਤਾ ਗਿਆ ਹੈ ਉਸ ਤੋਂ ਇਹ ਸਮਝਣਾ ਮੁਸ਼ਕਿਲ ਨਹੀਂ ਕਿ ਦੋਹਾਂ ਦੇ ਵਿਚਾਰ ਕਿਵੇਂ ਮਿਲਦੇ-ਜੁਲਦੇ ਹਨ, ਤੇ ਉੱਤਰ ਤੇ ਦੱਖਣ ਵਿਚ ਵਿਚਾਰ ਦੀ ਉੱਨਤੀ ਨਾਲੋਂ ਨਾਲ ਹੋਈ, ਕਿਉਂਕਿ ਦੋਹਾਂ ਦਾ ਸਮਾਂ ਇਕੋ ਸੀ।

ਸ਼ੰਕਰਾਚਾਰੀਆ ਦੇ ਪ੍ਰਾਚੀਨ ਵੇਦਾਂਤੀਆਂ ਲਈ ਸੰਸਾਰ ਦਾ ਪ੍ਰਕਾਸ਼ ਜਾਂ ਹੋਂਦ ਕੇਵਲ ਛਲ ਸੀ, ਧੋਖਾ ਸੀ, ਜੀਵ ਆਤਮਾ ਦਾ ਵਿਚਾਰ ਸੀ, ਸਿੱਖਾਂ ਲਈ ਸੰਸਾਰ ਅਕਾਲ ਪੁਰਖ ਦਾ ਚਮਤਕਾਰ ਹੈ, ਸਤਿ ਦੀ ਇਕ ਦਸ਼ਾ ਹੈ, ਪਰਮਾਤਮਾ ਕੇਵਲ ਅਪਰੰਪਾਰ ਨਹੀਂ, ਨਾਲ ਹੀ ਉਹ ਸੰਸਾਰ ਵਿਚ ਵਿਆਪਕ ਹੈ। ਸ਼ੰਕਰਾਚਾਰੀਆ ਦਾ ਵਿਸ਼ਵਾਸ ਸੀ ਕਿ ਕੇਵਲ ਰੱਬ ਹੈ, ਬਾਕੀ ਸਭ ਕੁਝ ਮਿਥਿਆ ਹੈ, ਕੁਰਾਹੇ ਪਏ ਮਨ ਦੀ ਮਾੜੀ ਘਾੜਤ ਹੈ। ਗੁਰੂ ਨਾਨਕ

ਸਾਹਿਬ ਦਾ ਇਹ ਖਿਆਲ ਨਹੀਂ ਸੀ। ਉਨ੍ਹਾਂ ਨੇ ਕਿਹਾ ਕਿ ਜੀਵ ਤੇ ਪ੍ਰਕਿਰਤੀ ਪ੍ਰਮਾਤਮਾ ਦੀ ਆਪਣੀ ਸਿਰਜਨਾ ਹੈ, ਤੇ ਦੂਜੀਆਂ ਚੀਜ਼ਾਂ ਦੇ ਸੰਬੰਧ ਵਿਚ ਇਨ੍ਹਾਂ ਦੀ ਹੋਂਦ ਵੀ ਹੈ ਤੇ ਅਮਲੀ ਤੌਰ ਤੇ ਜੀਵ ਤੇ ਪ੍ਰਕਿਰਤੀ ਦੀ ਹੋਂਦ ਤੋਂ ਇਨਕਾਰ ਹੋ ਹੀ ਨਹੀਂ ਸਕਦਾ।

ਪੁਰਾਤਨ ਵੇਦਾਂਤ ਮੱਤ ਤੇ ਸਿੱਖੀ ਦੇ ਇਸ ਵਿਖੇਵੇਂ ਕਰਕੇ ਦੋਹਾਂ ਧਿਰਾਂ ਪੁਰ ਜੀਵਨ ਜੁਗਤੀ ਬਾਰੇ ਡੂੰਘਾ ਅਸਰ ਪਿਆ। ਵੇਦਾਤੀਆਂ ਦੀਆਂ ਲਗ ਪਗ ਸਾਰੀਆਂ ਸ਼੍ਰੇਣੀਆਂ ਨਿਵਿਰਤੀ ਮਾਰਗ ਜਾਂ ਤਿਆਗ ਮਾਰਗ ਪੁਰ ਚੱਲਣ ਵਾਲੀਆਂ ਹਨ, ਅਰਥਾਤ ਜੀਵਨ ਤੁੱਛ ਹੈ। ਉਨ੍ਹਾਂ ਭਾਣੇ ਸੰਸਾਰ ਤਾਂ ਛਲ ਧੋਖਾ ਹੋਇਆ, ਇਸ ਲਈ ਉਹ ਸੰਸਾਰ ਨਾਲ ਘ੍ਰਿਣਾ ਕਰਦੇ ਤੇ ਉਸ ਨੂੰ ਤਿਆਗਦੇ ਹਨ। ਪਰ ਸਿੱਖ ਐਸਾ ਨਹੀਂ ਕਰਦੇ। ਉਹ ਪ੍ਰਵਿਰਤੀ ਮਾਰਗ ਅਰਥਾਤ ਕਰਮ ਮਾਰਗ ਤੇ ਚਲਦੇ ਹਨ ਤੇ ਗੱਜ ਵੱਜ ਕੇ ਜੀਵਨ ਬਤੀਤ ਕਰਦੇ ਹਨ। ਉਹ ਸੰਸਾਰ ਵਿਚ ਰਹਿ ਕੇ ਪਰਮਾਤਮਾ ਤੇ ਮਨ ਟਿਕਾ ਕੇ ਦੁੱਖ ਸੁਖ ਭੋਗਦੇ ਹਨ। ਉਹ ਸੰਸਾਰ ਨੂੰ ਪਰੀਖਿਆ ਤੇ ਪਰਤਾਵੇ ਦੀ ਥਾਂ ਮੰਨਦੇ ਹਨ ਤੇ ਇਥੇ ਕਰਤੱਵ ਪਾਲਣ ਕਰਨਾ ਉਨ੍ਹਾਂ ਦਾ ਧਰਮ ਹੈ, ਤਾਂ ਜੋ ਫੇਰ ਉਹ ਉਸੇ ਗੋਦ ਵਿਚ ਨਿਵਾਸ ਕਰਨ ਜਿਥੋਂ ਅਕਾਲ ਪੁਰਖ ਦੇ ਭਾਣੇ ਅੰਦਰ ਆਏ ਹਨ। ਸਿੱਖਾਂ ਲਈ ਸਾਹਿਬ ਗੁਰੂ ਗੋਬਿੰਦ ਸਿੰਘ ਆਦਰਸ਼ਕ ਪੁਰਖ ਹਨ, ਜੋ ਸ੍ਰੀ ਕ੍ਰਿਸ਼ਨ ਜੀ ਜੈਸੇ ਫਿਲਾਸਫਰ ਤੇ ਰਾਮ ਜੀ ਵਰਗੇ ਸੂਰੇ ਤੇ ਸੰਗ੍ਰਾਮੀ ਸਨ, ਉਨ੍ਹਾਂ ਦੇ ਇਕ ਹੱਥ ਵਿਚ ਕ੍ਰਿਸ਼ਨ ਜੀ ਦੇ ਗਿਆਨ ਦੀ ਪੁਸਤਕ ਤੇ ਦੂਜੇ ਰਾਮ ਜੀ ਦੇ ਧਨੁੱਖ ਤੇ ਤੀਰ ਸੀ।

ਪੱਕੇ ਸਿੱਖ ਕਸਬੀ ਵੇਦਾਂਤੀਆਂ ਨੂੰ ਤੇ ਉਨ੍ਹਾਂ ਦੇ ਉੱਘੇ ਪ੍ਰਚਲਿਤ 'ਅਹੰ ਬ੍ਰਹਮ ਅਸਮੀ'ਦੇ ਸੂਤਰ ਨੂੰ ਚੰਗਾ ਨਹੀਂ ਗਿਣਦੇ। ਕਿਹਾ ਜਾਂਦਾ ਹੈ ਕਿ ਇਸ ਬਾਰੇ ਬਾਲਾ ਦੇ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਨਾਨਕ ਸਾਹਿਬ ਨੇ ਕਿਹਾ, 'ਭਾਈ ਬਾਲਾ, ਜਿਸ ਤੇ ਨਿਰੰਕਾਰ ਦਾ ਡਾਢਾ ਕਰੋਪ ਹੋਵੇ, ਆਪਣੇ ਆਪ ਨੂੰ ਰੱਬ ਕਹਿੰਦਾ ਹੈ, ਜਿਸ ਤੇ ਕਰਤਾਰ ਮਿਹਰਵਾਨ ਹੋਵੇ ਉਹ ਆਪਣੇ ਆਪ ਨੂੰ ਰੱਬ ਦਾ ਚਾਕਰ ਕਹਿੰਦਾ ਹੈ।"

ਗੁਰੂ ਗੋਬਿੰਦ ਸਿੰਘ ਨੇ ਫੁਰਮਾਇਆ, "ਜੋ ਮੁਝ ਕੋ ਪ੍ਰਮੇਸ਼ਰ ਉਚਰਹੈ, ਤੇ ਸਭ ਨਰਕ ਕੁੰਡ ਮੈਂ ਪਰਹੈ।" ਭਾਈ ਗੁਰਦਾਸ ਜੀ ਨੇ ਵੀ ਕਿਹਾ :

ਕਥਨੀ ਬਦਨੀ ਬਾਹਿਰਾ ਆਪੇ ਆਪਨ ਬ੍ਰਹਮ ਜਨਾਇਯਾ।
ਨਦਰੀ ਕਿਸੇ ਨ ਲਿਆਵਈ ਹਉਮੈਂ ਅੰਦਰ ਭਰਮ ਭੁਲਾਯਾ।
ਆਪ ਪੁਜਾਇ ਜਗਤ ਵਿਚ ਭਾਉ ਭਗਤ ਦਾ ਮਰਮ ਨਾ ਪਾਯਾ।

(ਵਾਰ ੧, ਭਾ. ਗੁਰਦਾਸ ਜੀ)

ਵੇਦਾਂਤ ਦੇ ਕਸਬੀ ਫ਼ਲਸਫ਼ੀਆਂ ਦੇ ਹੱਥਾਂ ਵਿਚ ਉਪਨਿਸ਼ਦਾਂ ਤੇ ਵੇਦਾਂਤ ਦਾ ਫ਼ਲਸਫ਼ਾ ਹਉਮੈਂ ਹੰਕਾਰ ਦਾ ਫ਼ਲਸਫ਼ਾ ਹੋ ਗਿਆ। ਵੇਦਾਂਤੀ ਨੇ ਕੂਕ ਕੇ ਕਿਹਾ, "ਮੈਂ ਰੱਬ ਹਾਂ।" ਜਿੱਤ ਦੇ ਨਸ਼ੇ ਵਿਚ, ਜੋ ਸ਼ੰਕਰ ਦੇ ਚੇਲਿਆਂ ਨੇ ਬੋਧੀਆਂ ਉਤੇ ਪ੍ਰਾਪਤ ਕੀਤੀ, ਉਹ ਪਾਰਲੇ ਬੰਨੇ ਜਾ ਖਲੋਤੇ ਜਿਥੇ ਉਹ ਕਹਿੰਦੇ ਸਨ, 'ਅਸੀਂ ਰੱਬ ਹਾਂ'। ਇਹ ਜੁਬ੍ਹਾ ਅਵਸਥਾ ਦਾ, ਸ੍ਵੈ-ਗਿਆਨ ਦਾ ਫ਼ਲਸਫ਼ਾ ਸੀ। ਪਿਛੋਂ ਜਦ ਸ਼ੰਕਰ ਦੇ ਅਸੂਲ ਉੱਨਤ ਹੋ ਗਏ ਤਾਂ ਦੂਜਾ ਕਦਮ ਚੁਕਿਆ ਗਿਆ ਤੇ ਉਨ੍ਹਾਂ ਕਿਹਾ "ਆਪਣੇ ਆਪ ਨੂੰ ਪਰਮਾਤਮਾ ਤੇ ਮਨੁੱਖ ਜਾਤੀ ਦੀ ਸੇਵਾ ਵਿਚ ਲੀਨ ਕਰ ਦਿਉ, ਆਪਦਾ ਆਪ ਮੇਟ ਦਿਉ।" ਸ਼ੰਕਰ ਦੇ ਅਸੂਲ

ਨਾਸਤਕ ਬੁੱਧ ਮੱਤ ਦੇ ਉੱਤਰ ਵਿਚ ਇਕ ਵਿਰੋਧੀ ਕਿਰਿਆ ਸੀ। ਬੁੱਧ ਤਾਂ ਰੱਬ ਨੂੰ ਮੰਨਦਾ ਹੀ ਨਹੀਂ ਸੀ ਤੇ ਸ਼ੰਕਰ ਨੇ ਹਰ ਇਕ ਪੁਰਸ਼ ਨੂੰ ਰੱਬ ਬਣਾ ਦਿੱਤਾ। ਪਰ ਇਹ ਗੱਲ ਸਦਾ ਤਾਂ ਚੱਲ ਨਹੀਂ ਸਕਦੀ ਸੀ। ਸ਼ੰਕਰ ਦੇ ਅਸੂਲਾਂ ਦਾ ਵਿਰੋਧ ਭਾਰਤ ਦੇ ਕਈ ਵਿਚਾਰਵਾਨਾਂ ਨੇ ਕੀਤਾ ਤੇ ਫਿਰ ਰਾਮਾਨੁਜ, ਮਾਧਵ, ਵਲਭਾਚਾਰੀਆਂ ਤੇ ਅਖ਼ੀਰ ਗੁਰੂ ਨਾਨਕ ਸਾਹਿਬ ਨੇ ਇਸ ਕੰਮ ਨੂੰ ਸੰਪੂਰਨ ਕੀਤਾ।

ਜਦ ਅਸੀਂ ਸਿੱਖੀ ਦਾ ਮੁਕਾਬਲਾ ਵੇਦਾਂਤ ਨਾਲ ਕਰੀਏ ਤਾਂ ਸਾਨੂੰ ਇਹ ਗੱਲ ਭੁਲਾਣੀ ਨਹੀਂ ਚਾਹੀਦੀ ਕਿ ਵੇਦਾਂਤ ਤਾਂ ਫ਼ਲਸਫ਼ਾ ਜਾਂ ਵਿਚਾਰ ਹੈ, ਤੇ ਸਿੱਖੀ ਧਰਮ ਹੈ, ਇਹ ਅਕਲੀ ਸੋਚ -ਵਿਚਾਰ ਨਹੀਂ, ਬਲਕਿ ਆਤਮਿਕ ਸਚਿਆਈ ਹੈ।

ਇਸ ਬਾਰੇ ਭਾ. ਮਨੀ ਸਿੰਘ ਜੀ ਨੇ ਭਗਤ ਰਤਨਾਵਲੀ ਵਿਚ ਗੁਰੂ ਹਰਿ ਗੋਬਿੰਦ ਜੀ ਦੇ ਵਾਕ ਕਥਨ ਕੀਤੇ ਹਨ। ਸਾਹਿਬਾਂ ਨੂੰ ਕਿਸੇ ਨੇ ਪ੍ਰਸ਼ਨ ਕੀਤਾ ਕਿ ਵੇਦਾਂਤੀਆਂ ਦੇ ਪ੍ਰਚਾਰ ਅਨੁਸਾਰ ਫ਼ਲਸਫ਼ਾ ਭਗਤੀ ਕੋਲੋਂ ਉੱਤਮ, ਹੈ ਤਾਂ ਉਨ੍ਹਾਂ ਕਿਹਾ ਕਿ ਭਗਤੀ ਬਿਨਾਂ ਵਿਦਿਆ ਉਸ ਅਪਾਹਜ ਵਾਂਗ ਹੈ ਜੋ ਟਿਕਾਣਾ ਤਾਂ ਵੇਖਦਾ ਹੈ ਪਰ ਜਿਸ ਪਾਸ ਪੁੱਜਣ ਦੇ ਸਾਧਨ ਨਹੀਂ, ਜੀਵਨ ਲਈ ਘਿਉ ਤੇਲ ਹੈ ਪਰ ਇਹ ਆਟੇ ਖੰਡ ਬਿਨਾਂ ਹਜ਼ਮ ਨਹੀਂ ਹੁੰਦਾ। ਨਿਰੋਲ ਵਿਦਿਆ ਜ਼ਿਹਨੀ ਬਦਹਜ਼ਮੀ ਤੇ ਹੰਕਾਰ ਪੈਦਾ ਕਰਦੀ ਹੈ, ਪਰ ਜਦ ਉਸਦੇ ਨਾਲ ਧਾਰਮਿਕ ਭਗਤੀ ਤੇ ਨਿਰਮਾਣਤਾ ਹੋਵੇ ਤਾਂ ਮਨੁੱਖ ਸਹਿਜੇ ਹੀ ਪਰਮਾਤਮਾ ਨੂੰ ਪੁੱਜ ਪੈਂਦਾ ਹੈ।

ਅਧਿਆਇ 12

# ਸੂਫ਼ੀ ਮਤ ਅਤੇ ਸਿੱਖ ਮਤ

ਅਸੀਂ ਇਥੇ ਸੂਫ਼ੀਆਂ ਅਰਥਾਤ ਮੁਸਲਮਾਨ ਵੇਦਾਂਤੀਆਂ ਦੇ ਆਸਤਕ ਅਸੂਲਾਂ ਦਾ ਵੀ ਜ਼ਿਕਰ ਕਰ ਦੇਈਏ। ਇਹ ਤਾਂ ਸਭ ਜਾਣਦੇ ਹਨ ਕਿ ਗੁਰੂ ਨਾਨਕ ਸਾਹਿਬ ਤੇ ਦੂਜੇ ਗੁਰੂ ਸਾਹਿਬਾਨ ਅਕਸਰ ਮੁਸਲਮਾਨ ਫਕੀਰਾਂ ਨਾਲ, ਜੋ ਬਾਹਲੇ ਸੂਫ਼ੀ ਸਨ, ਮਿਲਦੇ ਗਿਲਦੇ ਸਨ। ਸਾਹਿਬਾਂ ਦੀ ਬਾਣੀ ਵਿਚ ਸੂਫ਼ੀ ਮੱਤ ਦੀ ਸਿੱਖਿਆ ਦੇ ਹਵਾਲੇ ਅਕਸਰ ਮਿਲਦੇ ਹਨ। ਜਪੁ ਸਾਹਿਬ ਵਿਚ ਚਾਰ ਖੰਡ ਜਾਂ ਆਤਮਿਕ ਪੌੜੀਆਂ ਸੂਫ਼ੀਆਂ ਦੀਆਂ ਚਾਰ ਆਤਮਿਕ ਮੰਜ਼ਲਾਂ ਵਾਂਗ ਹੀ ਹਨ। ਜੋ ਹੈਸੀਅਤ ਮੁਸਲਮਾਨਾਂ ਵਿਚ ਮੁਰਸ਼ਦ ਦੀ ਹੈ ਬਾਹਲੀ ਹਦ ਤੀਕ ਉਹੀ ਸਿੱਖਾਂ ਵਿਚ ਗੁਰੂ ਦੀ ਪਦਵੀ ਦੀ ਹੈ।

ਸੂਫ਼ੀ ਮੱਤ ਦੇ ਵਡੇ ਅਸੂਲ ਜੋ ਇਸ ਮੱਤ ਨੂੰ ਸਰਵ-ਬ੍ਰਹਮਤਾ ਮੱਤ ਬਣਾਂਦੇ ਹਨ ਇਹ ਹਨ :

1. ਪਰਮਾਤਮਾ ਹੀ ਸਭ ਕੁਝ ਹੈ ਤੇ ਸਭ ਪਰਮਾਤਮਾ ਦੇ ਅੰਦਰ ਹੀ ਵੱਸ ਰਹੇ ਹਨ।

2. ਸਭ ਸੰਸਾਰ ਵਿਚ ਪਰਮਾਤਮਾ ਵਿਆਪ ਰਿਹਾ ਹੈ ਤੇ ਮਨੁੱਖ ਉਸ ਦੇ ਭਾਣੇ ਅੰਦਰ ਕਾਰ ਕਰਦਾ ਹੈ।

3. ਸਰੀਰ ਤੋਂ ਪਹਿਲੇ ਆਤਮਾ ਸੀ ਤੇ ਜੀਵਨ ਵਿਚ ਜੋ ਕਰਮ ਕਮਾਏ ਹਨ ਉਨ੍ਹਾਂ ਅਨੁਸਾਰ ਮੁੜ ਪਰਮਾਤਮਾ ਕੋਲ ਜਾਣਾ ਹੈ।

4. ਮੁਰਸ਼ਦ ਦੀ ਹਿਦਾਇਤ ਰਾਹੀਂ ਮਨੁੱਖ ਪਰਮਾਤਮਾ ਨਾਲ ਇਕ-ਮਿਕ ਹੋ ਸਕਦਾ ਹੈ।

ਸੂਫ਼ੀ ਮੱਤ ਦਾ ਜਨਮ ਅੱਠਵੀਂ ਸਦੀ ਵਿਚ ਈਰਾਨ ਵਿਚ ਹੋਇਆ। ਪਰ ਉਸ ਦਾ ਵਡਾ ਵਿਆਖਿਆਕਾਰ ਬਹਾਉੱਦੀਨ ਸਾਮ ਤੇਰ੍ਹਵੀਂ ਸਦੀ ਦੇ ਸ਼ੁਰੂ ਵਿਚ ਹੋਇਆ।

## ਸ੍ਰਿਸ਼ਟੀ ਤੇ ਅਕਾਲ ਪੁਰਖ

ਮੁਸਲਮਾਨ ਸੂਫ਼ੀਆਂ ਦੀ ਵੰਡ ਦੋ ਫ਼ਿਰਕਿਆਂ ਵਿਚ ਹੈ, ਇਕ ਤਾਂ ਉਹ ਜੋ ਵਾਹਦਤ-ਉਲ-ਵਜੂਦ ਵਿਚ ਨਿਸ਼ਚਾ ਰੱਖਦੇ ਹਨ, ਅਰਥਾਤ ਹਸਤੀ ਦੀ ਏਕਤਾ ਵਿਚ, ਤੇ ਦੂਜੇ ਉਹ ਜੋ ਵਾਹਦਤ-ਉਲ-ਸ਼ਹੂਦ ਨੂੰ ਮੰਨਦੇ ਹਨ, ਅਰਥਾਤ ਉਤਪਤੀ ਪ੍ਰਕਾਸ਼ ਦੀ ਏਕਤਾ। ਪਹਿਲੀ ਸ਼੍ਰੇਣੀ ਵਾਲਿਆਂ ਦਾ ਵਾਕ ਹੈ : 'ਪਰਮਾਤਮਾ ਹੀ ਸਭ ਕੁਝ ਹੈ', ਦੂਜੇ ਫ਼ਿਰਕੇ ਦਾ ਵਾਕ ਹੈ : 'ਸਭ ਕੁਝ ਪਰਮਾਤਮਾ ਤੋਂ ਉਤਪੰਨ ਹੋਇਆ'। ਇਹ ਫ਼ਿਰਕੇ ਵੇਦਾਂਤ ਦੇ ਅਦ੍ਵੈਤੀਆਂ ਤੇ ਦ੍ਵੈਤੀਆਂ ਵਾਂਗ ਹਨ। ਸਿੱਖ ਮੱਤ ਇਨ੍ਹਾਂ ਦਿਮਾਗ਼ੀ ਮੱਤ-ਭੇਦਾਂ ਦੇ ਜਾਲ ਵਿਚ ਨਹੀਂ ਫਸਿਆ। ਸਿੱਖ ਮੱਤ ਨੇ ਸੁਤੇ ਹੀ ਇਹ ਮਹਿਸੂਸ ਕੀਤਾ ਕਿ ਇਹ ਦੋਵੇਂ ਗੱਲਾਂ ਇੱਕੋ ਸਤਿ ਦੀਆਂ ਅੱਡ

ਅੱਡ ਸ਼ਕਲਾਂ ਹਨ। ਸਿੱਖ ਮੱਤ ਦੋਹਾਂ ਖ਼ਿਆਲਾਂ ਸ਼੍ਰੇਣੀਆਂ ਦੀ ਭਾਖਾ ਨੂੰ ਬਿਨਾਂ ਬਾਹਲੇ ਮਤ-ਭੇਦ ਦੇ ਵਰਤਦਾ ਹੈ, ਤੇ ਕਦੀ ਇਕ ਦਸ਼ਾ ਤੇ ਕਦੀ ਦੂਜੀ ਤੇ ਜ਼ੋਰ ਦਿੰਦਾ ਹੈ।

ਹੁਣ ਇਹ ਇਤਿਹਾਸਿਕ ਸਚਿਆਈ ਸਾਬਤ ਹੋ ਚੁੱਕੀ ਹੈ ਕਿ ਸੂਫ਼ੀ ਮੱਤ ਇਸਲਾਮੀ ਲਿਬਾਸ ਵਿਚ ਭਾਰਤ ਦਾ ਵੇਦਾਂਤ ਹੀ ਹੈ। ਇਸੇ ਕਰਕੇ ਕੱਟੜ ਮੁਸਲਮਾਨ ਸੂਫ਼ੀਆਂ ਨੂੰ ਸਦਾ ਕਾਫ਼ਰ ਜਾਂ ਮੁਲਹਦ ਕਹਿੰਦੇ ਆਏ ਹਨ। ਬਾਜੇ ਸੂਫ਼ੀਆਂ ਨੂੰ ਇਨ੍ਹਾਂ ਨਵਿਆਂ ਅਸੂਲਾਂ ਨੂੰ ਇਸਲਾਮ ਵਿਚ ਲਿਆਣ ਦੇ ਜਤਨ ਵਿਚ ਆਪਣੀ ਜਾਨ ਕੁਰਬਾਨ ਕਰਨੀ ਪਈ।

ਸੂਫ਼ੀ ਪਰਮਾਤਮਾ ਦੇ ਵਿਚਾਰ ਬਾਬਤ ਤਾਂ ਵੇਦਾਂਤੀ ਹਨ ਪਰ ਉਨ੍ਹਾਂ ਦੇ ਮਜ਼੍ਹਬ ਦਾ ਪਿੱਛਾ ਸਾਰਾ ਇਸਲਾਮੀ ਹੈ। ਉਨ੍ਹਾਂ ਦੇ ਅਸੂਲ ਉਥੋਂ ਤੱਕ ਹੀ ਗੁਰੂਆਂ ਦੇ ਅਸੂਲਾਂ ਨਾਲ ਮਿਲਦੇ ਹਨ ਜਿਥੋਂ ਤੀਕ ਉਨ੍ਹਾਂ ਦਾ ਸਾਂਝਾ ਸੋਮਾ ਇੱਕੋ ਜਿਹਾ ਹੈ, ਅਰਥਾਤ ਭਗਤੀ-ਰਸ ਵੇਦਾਂਤ। ਸੂਫ਼ੀ ਮੱਤ ਦਾ ਪਿਛੋਕੜ ਸਿੱਖੀ ਤੋਂ ਓਨਾ ਹੀ ਦੂਰ ਦੁਰੇਡੇ ਹੈ ਜਿੰਨਾ ਅਰਬ ਹਿੰਦ ਤੋਂ ਉਨ੍ਹਾਂ ਦੀ ਸਾਰੀ ਫ਼ਿਜ਼ਾ ਨਿਆਰੀ ਹੈ।

ਵੇਦਾਤੀਆਂ ਵਾਂਗ ਬਾਜੇ ਸੂਫ਼ੀ ਭੀ ਕੂਕਦੇ ਹਨ, "ਮੈਂ ਰੱਬ ਹਾਂ, ਮੈਂ ਰੱਬ ਹਾਂ" (ਅਨਲਹਕ, ਅਨਲਹਕ)। ਸਿੱਖਾਂ ਵਿਚ ਸਭ ਤੋਂ ਵੱਧ ਭਾਈ ਨੰਦ ਲਾਲ ਜੀ ਸੂਫ਼ੀਆਂ ਦੇ ਨੇੜੇ ਹਨ। ਉਨ੍ਹਾਂ ਦੇ ਲੇਖ ਭੀ ਬਾਹਲੇ ਫ਼ਾਰਸੀ ਵਿਚ ਹਨ। ਪਰ ਇਕ ਗੱਲ ਵਿਚ ਉਹ ਵੀ ਸੂਫ਼ੀਆਂ ਨੂੰ ਲਾਂਭੇ ਛੱਡ ਜਾਂਦੇ ਹਨ, ਤੇ ਗੁਰੂ ਸਾਹਿਬਾਨ ਦੀ ਸਿੱਖਿਆ ਅਨੁਸਾਰ ਚਲਦੇ ਹਨ, ਅਤੇ ਉਹ ਇਹ ਹੈ ਕਿ ਮਨੁੱਖ ਰੱਬ ਨਹੀਂ, ਕੇਵਲ ਈਸ਼ਵਰੀ ਅੰਸ਼ ਹੈ, ਉਨ੍ਹਾਂ ਦਾ ਕਥਨ ਹੈ:

'ਤਾ ਤਵਾਨੀ ਬੰਦਾ ਬਾਸ਼ ਵ ਸ਼ਾਹ ਮਬਾਸ਼।
ਬੰਦਾ ਰਾ ਜੁਜ਼ ਬੰਦਗੀ, ਨੇ ਬੂਦ ਤਲਾਸ਼'

ਇਸ ਦੇ ਅਰਥ ਹਨ ਕਿ ਜਿਥੋਂ ਤੀਕ ਵਾਹ ਲੱਗੇ ਬੰਦਾ ਬਣਿਆ ਰਹੁ, ਪਰਮਾਤਮਾ ਨਾ ਬਣ, ਬੰਦੇ ਨੂੰ ਬੰਦਗੀ ਹੀ ਭਾਲਣੀ ਲੋੜੀਏ।

## ਪੱਛਮੀ ਸਰਬ-ਬ੍ਰਹਮਤਾ

ਸਿੱਖ ਮੱਤ ਨੂੰ ਸਰਬ-ਬ੍ਰਹਮਤਾ ਵਾਲਾ ਧਰਮ ਕਿਹਾ ਗਿਆ ਹੈ, ਪਰ ਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਪ੍ਰਚਲਿਤ ਯੂਰਪੀ Pantheism ਤੇ ਹਿੰਦੁਸਤਾਨ ਦੀ ਸਰਬ-ਬ੍ਰਹਮਤਾ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਯੂਰਪੀ ਵੇਦਾਂਤ ਦੀ ਉਸਾਰੀ ਮਾਦੀ ਤੇ ਸਥੂਲ ਹੈ ਤੇ ਭਾਰਤ ਦੀਆਂ ਸਰਬ-ਬ੍ਰਹਮਵਾਦੀਆਂ ਦੀਆਂ ਵਿਚਾਰਾਂ ਦਾ ਆਧਾਰ ਆਤਮਿਕ ਤੇ ਆਦਰਸ਼ਕ ਵਿਚਾਰਾਂ ਹਨ।

ਸਰਬ-ਬ੍ਰਹਮਵਾਦ ਖੁਲ੍ਹੇ ਅਰਥਾਂ ਵਿਚ ਪਰਮਾਤਮਾ ਬਾਰੇ ਕਈ ਕੁ ਵੀਚਾਰਾਂ, ਸਿੱਧਾਂਤਾਂ ਦਾ ਨਾਮ ਹੈ, ਪਰ ਵਿਸ਼ੇਸ਼ ਕਰਕੇ ਇਸ ਤੋਂ ਮੁਰਾਦ ਹੈ ਇਹ ਅਸੂਲ ਕਿ ਸਗਲ ਸੰਸਾਰ ਰੱਬ ਹੈ, ਕਿ ਸਮੂਹ ਤਾਕਤਾਂ ਤੇ ਨਿਯਮਾਂ ਤੋਂ ਛੁੱਟ, ਜੋ ਦਿਸਦੇ ਸੰਸਾਰ ਵਿਚ ਪ੍ਰਗਟ ਹਨ, ਹੋਰ ਪਰ੍ਹੇ ਕੋਈ ਰੱਬ ਨਹੀਂ। ਇਹ ਅਸੂਲ ਤਾਂ ਸੰਸਾਰ ਨੂੰ ਪਰਮਾਤਮਾ ਦੀ ਪਦਵੀ ਤੇ ਅਸਥਾਪਨ ਕਰਨ ਦੇ ਬਰਾਬਰ ਹੋਇਆ।

ਐਮਸਟੱਰਡਮ ਦੇ ਯਹੂਦੀ ਸਪਿਨੋਜ਼ਾਂ ਨੇ ਪੱਛਮੀ ਫ਼ਲਸਫ਼ੇ ਦੇ ਇਸ ਤਿਹਾ ਵਿਚ

'ਸਰਬ-ਬ੍ਰਹਮਤਾ' ਲਈ ਇਕ ਵਿਸ਼ੇਸ਼ ਤੇ ਪ੍ਰਸਿਧ ਪਦਵੀ ਪ੍ਰਾਪਤ ਕੀਤੀ। ਉਸ ਦਾ ਜਨਮ 1632 ਸੰਨ ਵਿਚ ਤੇ ਮ੍ਰਿਤੂ 1677 ਸੰਨ ਵਿਚ ਹੋਈ। ਉਸ ਦੀ ਸਿੱਖਿਆ ਇਹ ਸੀ ਕਿ ਸੰਸਾਰ ਕੇਵਲ ਇਕ ਵਸਤੂ ਦਾ ਬਣਿਆ ਹੈ ਜਿਸ ਨੂੰ ਰੱਬ ਕਹਿੰਦੇ ਹਾਂ ਤੇ ਇਸ ਲਈ ਮਨ ਤੇ ਪ੍ਰਕਿਰਤੀ ਸੰਭਵ ਬੇਅੰਤ ਗੁਣਾਂ ਵਿਚੋਂ ਦੋ ਐਸੇ ਹਨ ਜੋ ਈਸ਼ਵਰੀ ਹਸਤੀ ਦੇ ਆਸਰੇ ਹੋਣ ਕਰਕੇ ਨਾਲੋ ਨਾਲ ਜੁੜੇ ਰਹਿੰਦੇ ਹਨ। ਮਨ ਦੀ ਇਸ ਰੁਚੀ ਨੂੰ ਫਲਿੰਟ ਇਉਂ ਵਰਣਨ ਕਰਦਾ ਹੈ : "ਸਰਬ-ਬ੍ਰਹਮਤਾ ਦੇ ਸਿੱਧਾਂਤ ਅਨੁਸਾਰ ਕੇਵਲ ਰੱਬ ਹੀ ਰੱਬ ਹੈ, ਹੋਰ ਹਸਤੀਆਂ ਆਪਣੀ ਆਪਣੀ ਥਾਂ ਕੇਵਲ ਉਸ ਦਾ ਪ੍ਰਕਾਸ਼ ਹਨ। ਸਾਡੇ ਸਾਰੇ ਕਰਮ ਚੰਗੇ ਹੋਣ ਜਾਂ ਮੰਦੇ ਰੱਬ ਦੇ ਕਰਾਏ ਹੋਏ ਹਨ। ਅਤੇ ਹਾਲਾਂ ਕਿ ਸਭ ਕੁਝ ਰੱਬ ਹੈ ਤੇ ਰੱਬ ਹੀ ਸਭ ਕੁਝ ਹੈ ਫਿਰ ਵੀ ਅਜਿਹਾ ਵੱਖਰਾ ਕੋਈ ਰੱਬ ਨਹੀਂ ਜਿਹੜਾ ਸਾਡੀ ਸੁਣ ਸਕੇ ਜਾਂ ਸਮਝ ਸਕੇ, ਕੋਈ ਅਜਿਹਾ ਰੱਬ ਨਹੀਂ ਜਿਹੜਾ ਸਾਡੇ ਨਾਲ ਪਿਆਰ ਕਰੇ ਜਾਂ ਸਾਡਾ ਖ਼ਿਆਲ ਰੱਖੇ, ਕੋਈ ਅਜਿਹਾ ਰੱਬ ਨਹੀਂ ਜੋ ਸਾਡੀ ਸਹਾਇਤਾ ਕਰ ਸਕੇ ਜਾਂ ਸਹਾਇਤਾ ਕਰਨ ਦੀ ਇੱਛਾ ਰਖਦਾ ਹੋਵੇ।"[1]

ਜਰਮਨ ਫ਼ਿਲਾਸਫ਼ਰ ਫਿਸਟੇ ਵੀ ਸਰਬ-ਬ੍ਰਹਮਵਾਦੀ ਸੀ। ਉਸ ਦੇ ਸਿੱਧਾਂਤ ਸਪਿਨੋਜ਼ਾ ਦੇ ਮਗਰੋਂ ਪ੍ਰਗਟ ਹੋਏ। ਦੋਹਾਂ ਵਿਚਕਾਰ ਫ਼ਰਕ ਇਹ ਸੀ ਕਿ ਸਪਿਨੋਜ਼ਾ ਤਾਂ ਅਜਿਹੇ ਰੱਬ ਦੀ ਹੋਂਦ ਦਸਦਾ ਸੀ ਜਿਸ ਦੀ ਹਸਤੀ ਹੈ ਪਰ ਇੱਛਾ ਹੈ ਹੀ ਨਹੀਂ ਸੀ, ਕੇਵਲ ਕਾਰਨਾਂ ਤੇ ਉਨ੍ਹਾਂ ਦੀਆਂ ਨਤੀਜਿਆਂ ਦੀ ਸਦੀਵੀ ਲੜੀ ਹੈ, ਜਿਨ੍ਹਾਂ ਵਿਚ ਮਨੋਰਥ ਤੇ ਸੁਤੰਤਰ ਇੱਛਾ ਦੀ ਕੋਈ ਥਾਂ ਨਹੀਂ। ਫ਼ਿਸ਼ਟੇ ਦਾ ਵਿਸ਼ਵਾਸ ਸੀ ਕਿ ਪਰਮਾਤਮਾ ਦੀ ਸੁਤੰਤਰ ਇੱਛਾ ਹੈ ਤੇ ਉਸ ਵਿਚ ਪ੍ਰਯੋਜਨ ਤੇ ਸੁਤੰਤਰਤਾ ਦੋਵੇਂ ਸ਼ਾਮਿਲ ਹਨ।

ਇਸ ਸਿੱਧਾਂਤ ਦੀ ਅੱਜ ਕਲ੍ਹ ਦੀ ਵਿਆਖਿਆ ਇਹ ਹੈ: ਸਤਿ ਇੱਕੋ ਹਸਤੀ ਹੈ, ਅਨੇਕਤਾ ਇਸ ਏਕਤਾ ਦੇ ਅੰਗਾਂ ਦਾ ਨਿਯਮਾਂ ਅਨੁਸਾਰ ਪ੍ਰਬੰਧ ਹੈ। ਜਾਰਜ ਗਲਟੇ ਲਿਖਦਾ ਹੈ: "ਸਰਵ-ਬ੍ਰਹਮਵਾਦ ਦੇ ਅਰਥ ਇਹ ਹਨ ਕਿ ਅਨੇਕ ਰੂਪ ਉਸ 'ਇਕ' ਦੇ ਛਾਈਂ-ਮਾਈਂ ਹੋਣ ਵਾਲੇ ਰੂਪ ਹਨ।"

ਇਨ੍ਹਾਂ ਸਾਰੀਆਂ ਪਰਿਭਾਸ਼ਾਵਾਂ ਤੋਂ ਸਿੱਧ ਹੁੰਦਾ ਹੈ ਕਿ ਪੱਛਮੀ ਸਰਬ-ਬ੍ਰਹਮਤਾ ਪੂਰਬੀ ਸਿੱਧਾਂਤ ਤੋਂ ਬਿਲਕੁਲ ਨਿਆਰਾ ਹੈ। ਪਾਲਸਨ ਮੰਨਦਾ ਹੈ ਕਿ ਭਾਵੇਂ ਸਪਿਨੋਜ਼ਾ ਦੇ ਨਵੇਂ ਵਕੀਲ ਉਸ ਦੀ ਮੂਲ-ਵਸਤੂ ਨੂੰ ਸੋਧਣ ਦੇ ਜਤਨ ਵਿਚ ਉਸ ਨੂੰ ਉਸ ਦੀ ਆਪਣੀ ਇੱਛਾ ਵਿਰੁਧ ਰੱਬੀ ਖ਼ਿਆਲ ਦੇ ਨੇੜੇ ਲਿਆ ਕੇ ਰੱਖਦੇ ਹਨ, ਪਰ ਅਮਲੀ ਤੌਰ ਤੇ ਸਪਿਨੋਜ਼ਾ ਤੇ ਉਸ ਦੇ ਚੇਲਿਆਂ ਲਈ ਕੁਦਰਤ ਹੀ ਪਰਮਾਤਮਾ ਸੀ, ਨਾ ਕੁਦਰਤ ਪਰਮਾਤਮਾ ਵਿਚ ਸੀ ਨਾ ਪਰਮਾਤਮਾ ਕੁਦਰਤ ਵੱਸਿਆ ਸੀ।

ਸ੍ਰੀ ਅਰਬਿੰਦੂ ਘੋਸ਼ ਨੇ ਪੱਛਮੀ ਤੇ ਪੂਰਬੀ ਸਿੱਧਾਂਤਾਂ ਦਾ ਟਾਕਰਾ ਕਰਦਿਆਂ ਕਿਹਾ ਹੈ : "ਪੱਛਮੀ ਸਰਬ-ਬ੍ਰਹਮਵਾਦੀ, ਸੰਸਾਰ ਨੂੰ ਹੀ ਪਰਮਾਤਮਾ ਮੰਨਦੇ ਹਨ, ਪਰ ਇਹ ਅਧੂਰਾ ਦ੍ਰਿਸ਼ ਹੈ। ਇਹ ਪਸਾਰਾ ਉਸ ਬ੍ਰਹਮ ਦੀ ਥਾਂ ਨਹੀਂ ਲੈ ਸਕਦਾ ਜੋ ਸਭ

---

1 Flint : Theism

ਕੁਝ ਹੈ, ਉਹ ਸਦੀਵੀ ਪਰਮਾਤਮਾ ਇਸ ਸੰਸਾਰ ਤੋਂ ਬਾਹਰ ਹੈ ਤੇ ਸੰਸਾਰ ਦੀ ਹਸਤੀ ਦਾ ਨਿਰਭਰ ਕੇਵਲ ਉਸ ਪਰਮਾਤਮਾ ਪਰ ਹੈ। ਸੰਸਾਰ ਪੂਰਨ ਸਤਿ-ਸਰੂਪ ਪਰਮਾਤਮਾ ਨਹੀਂ ਹੈ, ਸੰਸਾਰ ਉਸ ਦਾ ਇਕ ਜ਼ਹੂਰ ਹੈ, ਪਰਮਾਤਮਾ ਦੀ ਹਸਤੀ ਦੀ ਇਕ ਸੱਚੀ ਪਰ ਨਿੱਕੀ ਜਿਹੀ ਹਿਲਜੁਲ ਹੈ। ਪਰਮਾਤਮਾ ਉਹ ਸਭ ਕੁਝ ਹੈ ਜੋ ਸੰਸਾਰ ਹੈ, ਤੇ ਸਭ ਕੁਝ ਹੈ ਜੋ ਸੰਸਾਰ ਵਿਚ ਹੈ ਤੇ ਫਿਰ ਉਹ ਸਭ ਕੁਝ ਹੈ ਜੋ ਸੰਸਾਰੋਂ ਬਾਹਰ ਹੈ। ਪਰਮਾਤਮਾ ਨਾ ਕੇਵਲ ਸੰਸਾਰ ਵਿਚ ਹੈ, ਉਹ ਸੰਸਾਰੋਂ ਉਤੇ ਵੀ ਹੈ।

ਸੰਸਾਰ ਨੂੰ ਪਰਮਾਤਮਾ ਦਰਸਾਣ ਵਾਲੀ ਅਨੰਤਤਾ ਬੇਅੰਤਤਾ ਜੋ ਪਰਮਾਤਮਾ ਤੇ ਸੰਸਾਰ ਦੀ ਏਕਤਾ (ਕਿ ਸੰਸਾਰ ਤੇ ਕੁਦਰਤ ਦੀਆਂ ਤਾਕਤਾਂ ਹੀ ਪਰਮਾਤਮਾ ਹਨ) ਨੂੰ ਮੰਨਦੀ ਹੈ, ਪਰਮਾਤਮਾ ਨੂੰ ਮਾਨੋ ਉਸ ਦੀ ਜਗ ਰਚਨਾ ਦੇ ਅੰਦਰ ਕੈਦ ਕਰਦੀ ਹੈ ਤੇ ਉਸ ਪਰਮਾਤਮਾ ਨੂੰ ਜਾਣਨ ਲਈ ਕੇਵਲ ਸੰਸਾਰ ਹੀ ਸਾਡਾ ਇੱਕੋ ਇਕ ਵਸੀਲਾ ਰਹਿ ਜਾਂਦਾ ਹੈ, ਪਰ ਪਰਮਾਤਮਾ ਦੇ ਭਗਤਾਂ ਦਾ ਪਰਤਾਵਾਂ ਸਾਨੂੰ ਅਕਾਲ ਤੇ ਸਦੀਵੀ ਸੁੰਨ ਦੇ ਵਿਚ ਲਿਜਾ ਕੇ ਸਾਡੀ ਬੰਦ ਖਲਾਸੀ ਕਰਦਾ ਹੈ।"

ਸਿੱਖਾਂ ਦੀ ਸਰਬ-ਬ੍ਰਹਮਤਾ ਦਾ ਪੱਛਮੀ ਸਿੱਧਾਂਤ ਨਾਲ ਕੋਈ ਮੇਲ ਨਹੀਂ। ਸਿੱਖਾਂ ਦਾ ਪਰਮਾਤਮਾ ਸ਼ਖ਼ਸੀ, ਜ਼ਾਤੀ ਪਰਮਾਤਮਾ ਹੈ; ਵਸਤੂ ਜਾਂ ਨਿਯਮ ਨਹੀਂ, ਸਖ਼ਸੀਅਤ ਹੈ। ਤੇ ਫਿਰ ਪਰਮਾਤਮਾ ਨਾ ਕੇਵਲ ਸੰਸਾਰ ਵਿਚ ਵਿਆਪਕ ਹੈ, ਬਲਕਿ ਉਸ ਤੋਂ ਉੱਪਰ ਪਰੇ ਵੀ ਹੈ। ਸਿੱਖ ਆਸ਼ੇ ਅਨੁਸਾਰ ਪਰਮਾਤਮਾ ਇਮਾਰਤ ਦਾ ਨਕਸ਼ਾ ਬਣਾਨ ਵਾਲੇ ਇੰਜਨੀਅਰ ਦੀ ਸ਼ਖ਼ਸੀਅਤ ਵਾਂਗ ਹੈ, ਜਾਂ ਇਸ ਤੋਂ ਹੋਰ ਚੰਗੀ ਮਿਸਾਲ ਇਹ ਹੈ ਕਿ ਉਹ ਰਾਗੀ ਦੇ ਰਾਗ ਵਾਂਗ ਹੈ ਜਿਸ ਵਿਚ ਰਾਗੀ ਦੀ ਆਪਣੀ ਸ਼ਖ਼ਸੀਅਤ ਹੁੰਦੀ ਹੈ। ਇਹ ਦਰੁਸਤ ਹੈ ਕਿ ਅੰਦਰਲੀ ਤੇ ਬਾਹਰਲੀ ਦੁਨੀਆਂ ਸਟੀਵਨਸਨ ਦੇ ਡਾਕਟਰ ਜੈਕਿਲ ਤੇ ਹਾਈਡ ਦੀਆਂ ਦੋ ਹਾਲਤਾਂ ਵਾਂਗ ਇੱਕੋ ਸਤਿ ਦੀਆਂ ਦੋ ਸੂਰਤਾਂ ਹਨ, ਪਰ ਉਹ ਸਤਿ ਇਨ੍ਹਾਂ ਦੋਹਾਂ ਸੂਰਤਾਂ ਤੋਂ ਪਰੇ ਪਰੇਡੇ ਹੈ।

ਸਿੱਖ ਧਰਮ ਨੂੰ ਇਕ ਰੱਬ ਨੂੰ ਮੰਨਣ ਵਾਲਾ ਸਰਬ ਬ੍ਰਹਮਵਾਦੀ ਕਹਿ ਸਕਦੇ ਹਾਂ। ਇਹ ਕਿਹਾ ਗਿਆ ਹੈ ਕਿ ਜਦ ਤੁਸੀਂ ਕੇਵਲ ਸੰਸਾਰ ਦਾ ਹੀ ਖ਼ਿਆਲ ਕਰੋ, ਉਸ ਸੰਸਾਰ ਦਾ ਜੋ ਬੇਅੰਤ ਹੈ, ਤਾਂ ਤੁਸੀਂ ਕੇਵਲ ਸੰਸਾਰ ਨੂੰ ਬ੍ਰਹਮ ਮੰਨਣ ਵਾਲੇ ਜਾਂ ਨਾਸਤਕ ਹੋ ਜਾਂਦੇ ਹੋ। ਜਦ ਤੁਸੀਂ ਅਚਾਨਕ ਸੰਸਾਰ ਦਾ ਖ਼ਿਆਲ ਕਰੋ, ਉਹ ਸੰਸਾਰ ਜੋ ਤੁਹਾਨੂੰ ਭੂਤ ਤੇ ਭਵਿਖ ਦੇ ਇਖ਼ਲਾਕੀ ਜੀਵਨ ਨਾਲ ਜੋੜਦਾ ਹੈ, ਤੁਸੀਂ ਅਦ੍ਵੈਤਵਾਦੀ ਜਾਂ ਮਨੁੱਖੀ ਧਰਮ ਨੂੰ ਪਾਲਣ ਕਰਨ ਵਾਲੇ ਬਣਦੇ ਹੋ। ਜੇ ਦੋਹਾਂ ਆਸ਼ਿਆਂ ਨੂੰ ਮੇਲ ਦੇਈਏ ਤਾਂ ਪੂਰਨ ਧਰਮ ਬਣਦਾ ਹੈ। ਸਿੱਖ ਧਰਮ ਸਿੱਧਾਂਤਾਂ ਦਾ ਮੇਲ ਹੈ, ਇਹ ਸੰਸਾਰ ਨੂੰ ਪਰਮਾਤਮਾ ਰੂਪ ਮੰਨਦਾ ਹੈ ਤੇ ਨਾਲ ਹੀ ਇਹ ਅਦ੍ਵੈਤ ਤੇ ਮਨੁੱਖੀ ਧਰਮ ਪਾਲਣਹਾਰ ਧਰਮ ਹੈ।

ਇਹ ਖ਼ਿਆਲ ਕਰਨਾ ਠੀਕ ਨਹੀਂ ਹੋਵੇਗਾ ਕਿ ਪੱਛਮ ਵਾਲੇ ਪੂਰਬੀ ਸਰਬ-ਬ੍ਰਹਮਤਾ ਤੋਂ ਅਣਜਾਣ ਸਨ, ਜਾਂ ਇਹ ਗੱਲ ਕਿ ਪੂਰਬੀ ਤੇ ਪੱਛਮੀ ਸਰਬ-ਬ੍ਰਹਮ ਦਾ ਉੱਕਾ ਮੇਲ ਹੀ ਨਹੀਂ। ਸਪਿਨੋਜ਼ਾ ਤੋਂ ਪਹਿਲੋਂ ਪ੍ਰਾਚੀਨ ਸਰਬ-ਬ੍ਰਹਮਤਾ ਦੇ ਸਿਧਾਂਤ ਇਹ ਸਨ :

1. ਵੈਰਾਗ ਦੁੱਖ-ਸੁਖ ਨੂੰ ਸਮ ਕਰ ਜਾਣਨਾ। ਇਸ ਦੀ ਸਿੱਖਿਆ ਇਹ ਸੀ ਕਿ

ਪਰਮਾਤਮਾ ਸੰਸਾਰ ਦੀ ਚੇਤਨ ਸਥੂਲ ਸ਼ਕਤੀ ਹੈ ਜੋ ਜੁਗੋ ਜੁਗ ਆਪਣੇ ਆਪ ਨੂੰ ਵਿਨਾਸ ਕਰਦੀ ਤੇ ਮੁੜ ਘੜਦੀ ਹੈ। ਮਾਨੋ ਮਹਾਨ-ਤੇਜਸਵੀ ਪੰਛੀ ਹੈ, ਕੁਕਨੂਸ ਮਰਨ ਵੇਲੇ ਅਜਿਹਾ ਰਾਗ ਅਲਪਦਾ ਦੱਸੀਦਾ ਹੈ ਕਿ ਅੱਗ ਪੈਦਾ ਹੁੰਦੀ ਹੈ, ਪੰਛੀ ਭਸਮ ਹੋ ਜਾਂਦਾ ਹੈ ਤੇ ਉਸ ਦੀ ਸਵਾਹ ਵਿਚੋਂ ਉਹੋ ਜਿਹਾ ਹੋਰ ਪੰਛੀ ਉਤਪੰਨ ਹੋ ਜਾਂਦਾ ਹੈ।

2. ਨਵੀਨ-ਅਫ਼ਲਾਤੂਨੀ ਸਿੱਧਾਂਤ ਜਿਸ ਦੀ ਸਿੱਖਿਆ ਸੀ ਕਿ ਇਕ ਅਜਿਹੀ ਹਸਤੀ ਹੈ ਜੋ ਸਥੂਲ, ਮਹਿਦੂਦ ਹਸਤੀਆਂ ਤੋਂ ਪਰੇ ਹੈ, ਇਸ ਅਨੁਸਾਰ ਜੀਵ ਤੇ ਪ੍ਰਕਿਰਤੀ ਦੀ ਅਸਲੀ ਹੋਂਦ ਮੰਨੀ ਹੀ ਨਹੀਂ ਗਈ।

3. ਅਜਿਹੀ ਸਿੱਖਿਆ ਕਿ ਪਰਮਾਤਮਾ ਪਰਮ ਚੇਤੰਨ ਹੈ ਤੇ ਉੱਚੇ ਤੋਂ ਉੱਚਾ ਮੂਲ-ਤੱਤ ਹੈ ਤੇ ਉਸ ਤੋਂ ਅਕਲ ਉਪਜੀ ਹੈ, ਜਿਸ ਚੋਂ ਪਸ਼ੂ-ਬੁੱਧੀ ਅਦਨਾ ਦਰਜੇ ਦੀ ਬੁੱਧੀ ਉਪਜੀ ਹੈ ਤੇ ਇਹ ਸਭ ਬੁੱਧੀ ਮੁੜ ਪਰਮਾਤਮਾ ਕੋਲ ਜਾਏਗੀ, ਅਰਥਾਤ ਸਰੀਰ ਦੇ ਬਿਨਸਨ ਪਰ ਪਰਮਾਤਮਾ ਵਿਚ ਲੀਨ ਹੋ ਜਾਏਗੀ।

ਐਵਰੱਸ ਅਰਬ ਦਾ ਫ਼ਲਸਫ਼ੀ ਪ੍ਰਾਚੀਨ ਅਫ਼ਲਾਤੂਨੀ ਖ਼ਿਆਲਾਂ ਵਾਲਿਆਂ ਦਾ ਚੇਲਾ ਸੀ ਤੇ ਇਨ੍ਹਾਂ ਅਫ਼ਲਾਤੂਨੀਆਂ ਨੇ ਆਪਣੇ ਅਸੂਲਾਂ ਦਾ ਪਹਿਲੀ ਸਦੀ ਈਸਵੀ ਦੇ ਆਦਿ ਵਿਚ ਪ੍ਰਚਾਰ ਕੀਤਾ, ਪਰ ਉਹ ਇਕ ਤਰ੍ਹਾਂ ਉਨ੍ਹਾਂ ਮੱਧ ਸਮੇਂ ਦੇ ਨਵ-ਅਫ਼ਲਾਤੂਨੀਆਂ ਦਾ ਜਨਮ-ਦਾਤਾ ਵੀ ਸੀ, ਜਿਨ੍ਹਾਂ ਮੌਜੂਦਾ ਸਮੇਂ ਦੇ ਅਰੰਭ ਤੋਂ ਪਹਿਲੇ ਆਪਣੇ ਅਸੂਲਾਂ ਦਾ ਪ੍ਰਚਾਰ ਕੀਤਾ। ਪ੍ਰਾਚੀਨ ਨਵ-ਅਫ਼ਲਾਤੂਨੀਆਂ ਨੇ ਜਤਨ ਕੀਤਾ ਕਿ ਅਫ਼ਲਾਤੂਨ ਤੇ ਅਰਸਤੂ ਦੀ ਸਿੱਖਿਆ ਨੂੰ ਪੂਰਬ ਦੇ ਸਿੱਧਾਂਤ ਨਾਲ ਮੇਲਿਆ ਜਾਵੇ। ਸਿਕੰਦਰੀਆ ਵਿਚ ਇਸ ਦੇ ਬਾਨੀ ਐਮੋਨੀਅਸ ਨੇ ਇਸ ਸਿੱਧਾਂਤ ਦਾ ਆਰੰਭ ਕੀਤਾ। ਇਸ ਦਾ ਪ੍ਰਸਿੱਧ ਵਿਆਖਿਆਕਾਰ ਪਲੋਟਾਈਨਸ ਸੀ। ਇਸ ਦਾ ਬੁਨਿਆਦੀ ਸਿੱਧਾਂਤ ਯਹੂਦੀ ਤੇ ਹਿੰਦੀ ਸਿੱਧਾਂਤਾਂ ਦੇ ਅਸਰ ਨਾਲ ਅਫ਼ਲਾਤੂਨ ਦੇ ਚਿੱਤ ਤੇ ਪ੍ਰਕਿਰਤੀ ਦੇ ਦ੍ਵੈਤ (ਚਿੱਤ ਤੇ ਪ੍ਰਕਿਰਤੀ ਅੱਡ ਅੱਡ ਹਨ) ਤੋਂ ਪ੍ਰਗਟਿਆ। ਇਨ੍ਹਾਂ ਦਾ ਵਿਸ਼ਵਾਸ ਸੀ ਕਿ ਸਥੂਲ ਜਗਤ ਉਸ ਸਰਬ ਵਿਆਪਕ ਈਸ਼ਵਰ ਤੇ ਸਤਿ ਸਰੂਪ ਵਿਚੋਂ ਉਪਜਿਆ ਹੈ ਅਰਥਾਤ ਸਤਿ ਤੋਂ ਡਿੱਗ ਕੇ ਮਾਇਆ ਰੂਪ ਬਣਿਆ ਹੈ, ਜਿਸ ਸਤਿ ਸਰੂਪ ਵਿਚੋਂ ਸਭ ਮਨੁੱਖੀ ਆਤਮਾਵਾਂ ਉਪਜੀਆਂ ਹਨ ਤੇ ਪਲੋਟਾਈਨਸ ਦੇ ਕਥਨ ਅਨੁਸਾਰ ਮੁੜ ਪਰਮਾਤਮਾ ਵਿਚ ਲੀਨ ਹੋਣਗੀਆਂ। ਮਾਦੀ ਦੁਨੀਆਂ ਨਾਲ ਘ੍ਰਿਣਾ ਤੇ ਇਹ ਵਿਸ਼ਵਾਸ ਕਿ ਆਤਮਾ ਤਪ ਨਾਲ ਤੇ ਪਰਮਾਤਮਾ ਨੂੰ ਅਨੁਭਵ ਕਰਨ ਨਾਲ ਆਜ਼ਾਦ ਹੋ ਸਕਦੀ ਹੈ, ਇਨ੍ਹਾਂ ਅਸੂਲਾਂ ਕਰਕੇ ਇਹ ਫ਼ਲਸਫ਼ਾ ਈਸਾਈ ਭਗਤਾਂ ਨੂੰ ਬੜਾ ਸੁਖਾਇਆ।

ਪਹਿਲੀ ਈਸਵੀ ਸਦੀ ਦੇ ਆਰੰਭ ਵਿਚ ਪਲੋਟਾਈਨਸ ਤੇ ਹੋਰ ਨਵੀਨ ਅਫ਼ਲਾਤੂਨੀਆਂ ਦੇ ਮੱਧ ਸਮੇਂ ਦੇ ਐਕਹਾਰਟ ਤੇ ਉਸ ਦੇ ਚੇਲਿਆਂ ਦੇ ਜਤਨਾਂ ਦੇ ਬਾਵਜੂਦ ਪੱਛਮ ਵਿਚ ਸਰਬ ਬ੍ਰਹਮਤਾ ਦੇ ਖ਼ਿਆਲ ਬਹੁਤ ਥੋੜੇ ਆਦਮੀਆਂ ਨੇ ਗ੍ਰਹਿਣ ਕੀਤੇ। ਕੱਚੀਆਂ ਪਿੱਲੀਆਂ ਯਹੂਦੀ ਵਿਚਾਰਾਂ ਦੇ ਅਸਰ ਕਰਕੇ, ਪੱਛਮੀ ਵਾਯੂ-ਮੰਡਲ ਸਰਬ-ਬ੍ਰਹਮਤਾ ਦੀਆਂ ਬਰੀਕ ਵਿਚਾਰਾਂ ਲਈ ਸੁਖਾਵੀਂ ਨਹੀਂ ਸੀ। ਅਤੇ ਜਿਥੇ ਇਨ੍ਹਾਂ ਖ਼ਿਆਲਾਂ ਨੂੰ ਕਿਸੇ ਗ੍ਰਹਿਣ ਵੀ ਕੀਤਾ ਤਾਂ ਆਮ ਤੌਰ ਤੇ ਸਥੂਲ ਮਾਦੀ ਰੂਪ ਵਿਚ ਗ੍ਰਹਿਣ ਕੀਤਾ।

ਪਿਛੋਂ ਖ਼ਿਆਲਾਂ ਵਿਚ ਜੋ ਉੱਨਤੀ ਹੋਈ ਉਸ ਤੋਂ ਪਤਾ ਲਗਦਾ ਹੈ ਕਿ ਸਰਬ-ਬ੍ਰਹਮਤਾ ਦੀ, ਸੂਖਮ ਰੂਪ ਵੱਲ ਰੁਚੀ ਹੋ ਰਹੀ ਹੈ। ਪਾਲਸਨ ਲਿਖਦਾ ਹੈ ਕਿ ਧਾਰਮਿਕ ਵਿਚਾਰਾਂ ਦਸਦੀਆਂ ਹਨ ਕਿ ਜੇ ਪਰਮਾਤਮਾ ਨੇਸਤੀ ਵਿਚੋਂ ਸਭ ਕੁਝ ਪੈਦਾ ਕਰ ਸਕਦਾ ਹੈ, ਜਿਵੇਂ ਕਿ ਅਦ੍ਵੈਤ ਮੱਤ ਵਾਲੇ ਕਹਿੰਦੇ ਹਨ, ਤਾਂ ਫਿਰ ਉਹ ਸੱਚ ਮੁਚ ਕਰਤਾ ਪੁਰਖ ਹੋਇਆ ਤੇ ਸਭ ਵਸਤਾਂ ਉਸ ਦੇ ਦੁਆਰਾ ,ਤੇ ਉਸ ਵਿਚ ਹਨ; ਉਨ੍ਹਾਂ ਦੀ ਹੋਂਦ ਉਸ ਤੋਂ ਬਾਹਰ, ਬਿਨਾਂ ਉਸ ਦੇ ਆਚਾਰ ਦੇ ਜਾਂ ਉਸ ਤੋਂ ਵਿਰੁੱਧ ਹੋ ਹੀ ਨਹੀਂ ਸਕਦੀ। ਸਥੂਲ ਸੰਸਾਰ ਦੀ ਵਿਚਾਰ ਵੀ ਸਰਬ ਬ੍ਰਹਮਤਾ ਵਲ ਲੈ ਜਾਂਦੀ ਹੈ । ਜੇ ਸੰਸਾਰ ਦੀਆਂ ਵਸਤਾਂ ਦਾ ਇਕ ਦੂਜੇ ਨਾਲ ਇੱਕੋ ਜਿਹਾ ਸੰਬੰਧ ਹੈ, ਤਾਂ ਫਿਰ ਇਹ ਸਮੂਹ ਪਰਪੰਚ ਚੱਕਰ ਇਕ ਹਮਾਗੀਰ, ਸਰਬ ਵਿਆਪਕ ਚੱਕਰ ਵਿਚ ਪ੍ਰੋਤਾ ਪਿਆ ਹੈ ਤੇ ਸਾਰੇ ਜੱਗ ਵਿਚ ਇੱਕੋ ਵਸਤ ਸਮਾਈ ਹੈ। ਇਸ ਤੋਂ ਪਤਾ ਲਗਦਾ ਹੈ ਕਿ ਸਮੂਹ ਅਦਲਾ ਬਦਲੀ ਅੰਦਰ ਏਕਤਾ ਹੈ, ਅਰਥਾਤ ਇੱਕੋ ਵਸਤਾ ਦਾ ਵਰਤਾਰਾ ਹੈ।

ਹੁਣ ਜਿਹੇ ਸਿੰਗਰ ਨੇ ਕਿਹਾ ਹੈ ਕਿ ਹੋਂਦ ਦਾ ਮਤਲਬ ਇਤਨਾ ਹੀ ਨਹੀਂ ਕਿ ਕੋਈ ਖਾਸ ਵਸਤੂ ਅੱਡਰੀ ਦੀ ਅੱਡਰੀ ਹੈ, ਬਲਕਿ ਇਹ ਕਿ ਉਹ ਇਕ ਵੱਡੀ ਪੂਰਨਤਾ ਦਾ ਅੰਗ ਹੈ, ਜੋ ਸਭ ਵਸਤਾਂ ਵਿਚ ਆਪਣਾ ਪ੍ਰਯੋਜਨ ਪੂਰਾ ਕਰ ਰਹੀ ਹੈ।

ਪਰ ਜਿਵੇਂ ਵੇਦਾਂਤ ਬਾਰੇ ਜ਼ਿਕਰ ਹੋਇਆ ਹੈ, ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਭ ਸਿੱਧਾਂਤ ਫਲਸਫ਼ੀਆਂ ਦੇ ਸਿੱਧਾਂਤ ਹਨ, ਧਾਰਮਿਕ ਸਿੱਧਾਂਤ ਨਹੀਂ । ਪੱਛਮੀ ਫ਼ਿਲਾਸਫ਼ਰ ਜਿਵੇਂ ਸਪਿਨੋਜ਼ਾ, ਫ਼ਿਸ਼ਟੇ, ਹੇਗਲ ਆਦਿਕ ਵਿਚਾਰਵਾਨ ਸਨ, ਭਗਤ ਨਹੀਂ ਸਨ। ਫ਼ਿਲਾਸਫ਼ਰ ਤਾਂ ਵਿਚਾਰ ਹੀ ਕਰ ਸਕਦਾ ਹੈ, ਪਰ ਭਗਤ ਵੇਖ ਵੀ ਸਕਦਾ ਹੈ। ਫ਼ਿਲਾ-ਸਫ਼ਰ ਸਤਿ ਦਾ ਜ਼ਿਕਰ ਇਵੇਂ ਕਰਦੇ ਹਨ ਜਿਵੇਂ ਉਨ੍ਹਾਂ ਦੇ ਖ਼ਿਆਲ ਅਨੁਸਾਰ ਹੋਣਾ ਚਾਹੀਦਾ ਜਾਂ ਹੋ ਸਕਦਾ ਹੈ, ਪਰ ਭਗਤ ਪਰਮਾਤਮਾ ਦਾ ਜ਼ਿਕਰ ਇਵੇਂ ਕਰਦੇ ਹਨ ਜਿਵੇਂ ਉਨ੍ਹਾਂ ਰੱਬ ਨੂੰ ਵੇਖਿਆ ਹੈਂ ਜਿਵੇਂ ਉਨ੍ਹਾਂ ਉਸ ਨੂੰ ਆਪਣੀ ਆਤਮਾ ਤੇ ਜਿੰਦ ਜਾਨ ਵਿਚ ਮਹਿਸੂਸ ਕੀਤਾ ਹੈ। ਉਨ੍ਹਾਂ ਲਈ ਪਰਮਾਤਮਾ ਵਿਚਾਰ ਜਾਂ ਨਿਯਮ ਨਹੀਂ, ਬਲਕਿ ਹਕੀਕੀ ਸਚਿਆਈ ਹੈ। ਗੁਰੂ ਨਾਨਕ ਸਾਹਿਬ ਨੇ ਫੁਰਮਾਇਆ :

ਗਗਨ ਮੈਂ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ।
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ।
ਕੈਸੀ ਆਰਤੀ ਹੋਇ। ਭਵਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ ।
ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ, ਨਨਾ ਏਕ ਤੋਹੀ ।
ਸਹਸ ਪਦ ਬਿਮਲ, ਨਨ ਏਕ ਪਦ
ਗੰਧ ਬਿਨੁ, ਸਹਸ ਤਵ ਗੰਧ,
ਇਵ ਚਲਤ ਮੋਹੀ।

ਸਭ ਮਹਿ ਜੋਤਿ ਜੋਤਿ ਹੈ ਸੋਇ ।
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ।
ਗੁਰ ਸਾਖੀ ਜੋਤਿ ਪਰਗਟੁ ਹੋਇ ।
ਜੋ ਤਿਸੁ ਭਾਵੈ ਸੁ ਆਰਤੀ ਹੋਇ ।

(ਧਨਾਸਰੀ, ਮ. ੧)

ਪਰਮਾਤਮਾ ਬਾਰੇ ਇਹ ਵਿਚਾਰ ਤੇ ਇਹ ਦ੍ਰਿਸ਼ਟੀ ਆਮ ਪੱਛਮੀ ਬ੍ਰਹਮਵਾਦੀ ਫ਼ਿਲਾਸਫ਼ਰਾ ਦੇ ਨਜ਼ਰੀਏ ਤੋਂ ਇੱਡੀ ਹੀ ਪਰੇ ਤੇ ਦੂਰ ਹੈ ਜਿਵੇਂ ਦਿਨ ਕੋਲੋਂ ਰਾਤ ।

ਉਪਰੋਕਤ ਵੱਖੋ ਵੱਖਰੇ ਹਿੱਸਿਆਂ ਵਿਚ ਅਸੀਂ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਕਈ ਆਸਤਕ ਤੇ ਸਰਬ ਬ੍ਰਹਮਵਾਦੀ ਪੰਡਤਾਈ ਦੇ ਸਾਹਮਣੇ ਸਿੱਖ ਧਰਮ ਕਿਥੇ ਖੜਾ ਹੈ? ਜਿਵੇਂ ਅਗੇ ਦੱਸਿਆ ਗਿਆ ਹੈ, ਸਿੱਖ ਧਰਮ ਨੇ ਸਰਬ-ਬ੍ਰਹਮਤਾ ਤੇ ਅਦ੍ਵੈਤ ਨੂੰ ਸੰਗ੍ਰਹਿ ਕਰਨ, ਮੇਲਣ ਤੇ ਇਕਸਾਰ ਕਰਨ ਦਾ ਜਤਨ ਕੀਤਾ ਹੈ । ਹੁਣ ਤਾਈ ਅਕਲਾਂ ਤੇ ਹਿਰਦੇ ਦੀਆਂ ਰੁਚੀਆਂ ਇਨ੍ਹਾਂ ਦੋਹਾਂ ਸਿੱਧਾਂਤਾਂ ਵਿਚਾਲੇ ਡਾਵਾਂ-ਡੋਲ ਸਨ, ਸਾਹਿਬਾਂ ਨੇ ਦੋਹਾਂ ਸਿਧਾਂਤਾਂ ਦਾ ਮੇਲ ਪੇਸ਼ ਕੀਤਾ । ਦੋਵੇਂ ਇਕੋ ਹਮਾ ਗੀਰ, ਸਰਵ-ਵਿਆਪਕ ਹਸਤੀ ਦੀ ਦੋ ਅੱਡ ਅੱਡ ਪਹਿਲੂਆਂ ਤੋਂ ਚਰਚਾ ਕਰਦੇ ਹਨ । ਇਕ ਪਹਿਲੂ ਤੇ ਜ਼ੋਰ ਦੇਣਾ ਇਤਨਾ ਹੀ ਗ਼ਲਤ ਹੈ ਜਿਤਨਾ ਦੂਜੇ ਨੂੰ ਨਜ਼ਰੋਂ ਉਹਲੇ ਕਰਨਾ ।

ਅਣਜਾਣ ਪੁਰਸ਼ਾਂ ਦੇ ਮਨ ਵਿਚ ਕਦੀ ਕਦੀ ਸੰਸਾ ਉਠਦਾ ਹੈ ਕਿ ਨਿਰਗੁਣ ਤੇ ਸਰਗੁਣ ਅਵਸਥਾ ਕਿਵੇਂ ਰਲ ਸਕਦੀਆਂ ਹਨ । "ਉਹ ਇਹ ਹੈ, ਉਹ ਇਹ ਹੈ । ਉਹ ਇਹ ਨਹੀਂ, ਉਹ ਨੇੜੇ ਹੈ ਉਹ ਦੂਰ ਹੈ ।" ਇਹ ਦੋਵੇਂ ਗੱਲਾਂ ਮੰਤਕ ਦੀ ਕਸਵੱਟੀ ਤੇ ਪੂਰੀਆਂ ਨਹੀਂ ਉਤਰਦੀਆਂ । ਪਰ ਬੁਨਿਆਦੀ ਸਚਿਆਈ ਸਪਸ਼ੱਟ ਹੋ ਜਾਂਦੀ ਹੈ, ਜਦ ਤੁਸੀਂ ਈਸ਼ਵਰੀ ਜੀਵਨ ਜੀਉ, ਜਦ ਤੁਹਾਡੇ ਨੇਤਰ ਈਸ਼ਵਰੀ ਸਤਿ ਨੂੰ ਦੇਖ ਸਕਣ, ਤਾਂ ਫੇਰ ਮਨ-ਘੜਤਾਂ, ਫ਼ਰਜ਼ੀ ਬੱਦਲ ਉੱਡ ਪੁਡ ਜਾਣਗੇ ਤੇ ਸੂਰਜ ਵਾਂਗ ਰੋਸ਼ਨੀ ਹਿਰਦੇ ਵਿਚ ਲਟ ਲਟ ਜਗੇਗੀ । ਪਰਮਾਤਮਾ ਅਪਰੰਪਾਰ ਹੈ ਤੇ ਪਰਮਾਤਮਾ ਸਰਬ-ਵਿਆਪਕ ਹੈ, ਇਹ ਗੱਲਾਂ ਇਕ ਦੂਜੇ ਦੇ ਉਲਟ ਮਲੂਮ ਹੁੰਦੀਆਂ ਹਨ । ਪਰ ਇਹ ਫ਼ਰਕ ਉਪਰੋਂ ਉਪਰੋਂ ਹੀ ਸਤਿ ਹੈ, ਤੇ ਇਹ ਬੁਝਾਰਤਾਂ ਉਨ੍ਹਾਂ ਲਈ ਹਨ ਤੇ ਇਸ ਲਈ ਹਨ ਕਿ ਉਨ੍ਹਾਂ ਦਾ ਧਾਰਮਿਕ ਜੀਵਨ ਊਣਾ ਹੈ । ਕਾਂਟ ਦੇ ਵਿਚਾਰ ਅਨੁਸਾਰ ਇਹ ਇਕ ਦੂਜੇ ਦੇ ਉਲਟ ਗੱਲਾਂ ਤਾਂ ਹੁੰਦੀਆਂ ਹਨ ਜਦ ਅਕਲ ਅਪਰੰਪਾਰ ਹੱਦੋਂ ਬਾਹਰੇ ਅਗੋਚਰ ਪਰਮਾਤਮਾ ਨੂੰ ਇਵੇਂ ਸਮਝਣ ਦਾ ਜਤਨ ਕਰਦੀ ਹੈ ਜਿਵੇਂ ਅਖੀਂ-ਵੇਖੀਆਂ, ਅਜ਼ਮਾਈਆਂ ਗੱਲਾਂ ਨੂੰ ਸਮਝੀਦਾ ਹੈ ।

ਪਰ ਜਦ "ਫੂਟੇ ਆਂਡਾ ਭਰਮ ਕਾ, ਮਨਹਿ ਭਇਓ ਪਰਗਸ" ਤਾਂ ਇਵੇਂ ਭਾਸਦਾ ਹੈ ਜਿਵੇਂ ਭਗਤ ਕਬੀਰ ਜੀ ਨੇ ਕਥਨ ਕੀਤਾ ਹੈ :

ਨਿਵਰੈ ਦੂਰਿ ਦੂਰਿ ਫੁਨ ਨਿਵਰੈ, ਜਿਨਿ ਜੈਸਾ ਕਰਿ ਮਾਨਿਆ ।
ਅਲਉਤੀ ਕਾ ਜੈਸੇ ਭਇਆ ਬਰੇਡਾ, ਜਿਨਿ ਪੀਆ ਤਿਨਿ ਜਾਨਿਆ ।

(ਕਬੀਰ-ਗਉੜੀ ਬੈਰਾਗਣਿ)

ਜਿਹੋ ਜਿਹਾ ਪਰਮਾਤਮਾ ਹੈ ਉਹੋ ਜਿਹਾ ਜਿਸ ਨੇ ਜਾਣਿਆ, ਮੰਨਿਆ, ਉਸ ਲਈ ਜੋ ਨੇੜੇ ਸੀ ਦੂਰ ਹੋਇਆ, ਜੋ ਦੂਰ ਸੀ ਨੇੜੇ ਹੋ ਗਿਆ। ਮਿਸ਼ਰੀ ਦੇ ਸ਼ਰਬਤ ਦਾ ਸਵਾਦ ਉਹੋ ਜਾਣਦਾ ਹੈ ਜੋ ਪੀਂਦਾ ਹੈ।

ਮੇਰੀ ਜਾਚੇ ਸਟ੍ਰਟਨ ਹੀ ਸੀ ਜਿਸ ਨੇ ਆਦਰਸ਼ਕ ਉੱਚ ਅਵਸਥਾ ਵਿਚ ਕਿਹਾ ਸੀ: "ਪਰਮਾਤਮਾ ਦਾ ਆਕਾਰ ਸਾਨੂੰ ਸਪੱਸ਼ਟ ਹੋਣਾ ਚਾਹੀਦਾ ਹੈ ਤੇ ਨਾਲ ਹੀ ਉਹ ਆਕਾਰ ਇੱਡਾ ਵਿਸਥਾਰ ਵਾਲਾ ਕਿ ਜਿਸ ਦਾ ਹੱਦ ਬੰਨਾ ਨਾ ਹੋਵੇ, ਅਸੀਂ ਉਸ ਨੂੰ ਲਖੀਏ ਤੇ ਫਿਰ ਉਹ ਅਗੋਚਰ ਹੋਵੇ, ਜਿਸ ਦਾ ਮੰਤਵ ਤੇ ਪ੍ਰੇਮ ਸਾਡੇ ਤੋਂ ਬੇਓੜਕ ਪਰੇ ਤੀਕ ਫੈਲਿਆ ਹੋਵੇ ਤੇ ਨਾਲ ਹੀ ਸਾਡਾ ਵਜੂਦ ਉਸ ਵਿਚ ਲਪੇਟਿਆ ਹੋਵੇ ਤੇ ਸਾਡੇ ਰੋਮ ਰੋਮ ਵਿਚ ਸਮਾਇਆ ਹੋਵੇ।"[1] ਗੁਰੂ ਸਾਹਿਬਾਨ ਆਪਣੇ ਸਿੱਖਾਂ ਅੱਗੇ ਇਹ ਆਦਰਸ਼ ਪੇਸ਼ ਕਰਨ ਦੇ ਜਤਨ ਵਿਚ ਕਾਮਯਾਬ ਹੋਏ।

ਕਹਿੰਦੇ ਹਨ ਕਿ ਮਨੁੱਖ ਜਾਤੀ ਅੰਦਰ ਪਰਮਾਤਮਾ ਦਾ ਖ਼ਿਆਲ ਇਸ ਤਰ੍ਹਾਂ ਉੱਚਾ ਤੇ ਖੁਲ੍ਹਾ ਹੋਇਆ, ਕਿ ਪਹਿਲੋਂ ਤਾਂ ਜੰਗਲੀ ਟੱਬਰ ਦਾ ਦੇਵਤਾ ਸੀ, ਫਿਰ ਕਬੀਲੇ ਦਾ ਰਖਿਆ ਕਰਨ ਵਾਲਾ ਵੀਰ ਜੋਧਾ, ਤੇ ਇਸ ਤੋਂ ਪਿਛੋਂ ਸਾਰੇ ਜਗ ਦਾ ਪਿਤਾ। ਸਾਧਾਰਨ ਯਹੂਦੀ ਜਾਂ ਮੁਸਲਮਾਨ ਲਈ ਪਰਮਾਤਮਾ ਸਾਰੇ ਜਗ ਦੇ ਮੁਕਾਬਲੇ ਤੇ ਉੱਮਤ ਦੀ ਰਖਿਆ ਕਰਨ ਵਾਲੇ ਜੋਧੇ ਤੋਂ ਕੁਝ ਜ਼ਿਆਦਾ ਹੈਸੀਅਤ ਨਹੀਂ ਰਖਦਾ, ਇਸ ਤਰ੍ਹਾਂ ਦਾ ਵਿਚਾਰ ਨਿਰਾ ਕਬੀਲੇ ਵਾਲਾ ਵਿਚਾਰ ਹੈ। ਈਸਾ ਮਸੀਹ ਨੇ ਇਸ ਵਿਚਾਰ ਨੂੰ ਉਚੇਰਾ ਕਰਕੇ ਪਰਮਾਤਮਾ ਨੂੰ ਮਨੁੱਖ ਜਾਤੀ ਦਾ ਪਿਤਾ ਕਿਹਾ। ਪਰ ਇਹ ਹਿੰਦ ਦੇ ਧਾਰਮਿਕ ਵਿਚਾਰਾਂ ਦਾ ਹਿੱਸਾ ਸੀ ਜਿਸ ਨੇ ਸਰਬ ਕਰਨ-ਕਾਰਨ ਨੂੰ ਬੇਹਦ ਵੱਡਾ, ਉੱਚਾ, ਹੱਦੋਂ ਬਾਹਰਾ, ਅਗੋਚਰ, ਪਰਿਪੂਰਣ, ਸਰਬ ਵਿਆਪਕ ਦਰਸਾਇਆ।

ਸਿੱਖ ਗੁਰੂ ਸਾਹਿਬਾਨ ਦੇ ਆਗਮਨ ਤੋਂ ਪਹਿਲੋਂ ਹਿੰਦੂਆਂ ਵਿਚ ਪਰਮਾਤਮਾ ਬਾਰੇ ਪ੍ਰਚਲਿਤ ਖ਼ਿਆਲ ਸ਼ਿਵ, ਬ੍ਰਹਮਾ, ਵਿਸ਼ਨੂ ਜਾਂ ਸ਼ਕਤੀ ਤੋਂ ਅੱਗੇ ਨਾ ਵਧ ਸਕਿਆ, ਤੇ ਖ਼ਿਆਲ ਸੀ ਕਿ ਵੱਖ ਵੱਖ ਦੇਵਤੇ ਕੁਦਰਤ ਦੇ ਵੱਖ ਵੱਖ ਕੰਮਾਂ ਦੇ ਅਧਿਕਾਰੀ ਹਨ, ਮੁਸਲਮਾਨਾਂ ਵਿਚ ਇਸ ਤੋਂ ਅੱਗੇ ਖ਼ਿਆਲ ਨਾ ਜਾ ਸਕਿਆ ਕਿ ਪਰਮਾਤਮਾ ਇਕ ਜਲਾਲ ਵਾਲਾ ਹਾਕਮ ਹੈ, ਜਿਸ ਦੇ ਦਰਬਾਰੀ ਹਨ, ਦੂਤ ਹਨ ਜੋ 'ਕੱਹਾਰ' ਤੇ 'ਜੱਬਾਰ' ਹੈ। ਗੁਰੂ ਸਾਹਿਬਾਨ ਤੋਂ ਪਹਿਲੋਂ ਕਿਸੇ ਨੇ ਕਿਸੇ ਕੌਮ ਜਾਂ ਜਨਤਾ ਅਗੇ ਅਜਿਹਾ ਵਿਚਾਰ ਭਰਿਆ ਤੇ ਅਮਲੀ ਨਜ਼ਰੀਆ ਨਾ ਰੱਖਿਆ। ਇਸੇ ਕਰਕੇ ਸਿੱਖ ਮੱਤ ਨਾ ਕੇਵਲ ਦਿਲ ਨੂੰ ਮੋਂਹਦਾ ਹੈ, ਬਲਕਿ ਮਨ ਨੂੰ ਵੀ ਸੁਖਾਂਦਾ ਹੈ, ਨਾ ਕੇਵਲ ਅਕਲ ਕਬੂਲਦੀ ਹੈ, ਬਲਕਿ ਇਸ ਨਾਲ ਜਜ਼ਬੇ ਤੇ ਵਲਵਲੇ ਵੀ ਸੰਤੁਸ਼ਟ ਹੁੰਦੇ ਹਨ।

---

1. Divinity should be definite in outline and yet endlessly rich; that is known and yet exceeds our knowledge, His purpose and sympathies should extend infinitely beyond us, while at the same time enfolding and penetrating our being.—Strutton

ਅਧਿਆਇ 1

# ਸੰਸਾਰ-ਰਚਨਾ

ਸਿੱਖ ਲਈ ਸੰਸਾਰ ਪਰਮਾਤਮਾ ਦੀ ਹੋਂਦ ਦਾ ਚਮਤਕਾਰ ਤੇ ਉਸ ਦੇ ਹੁਕਮ ਦਾ ਜ਼ਹੂਰ ਹੈ। ਗੁਰੂ ਅਰਮਦਾਸ ਜੀ ਦਾ ਵਾਕ ਹੈ :

ਏਹੁ ਵਿਸੁ ਸੰਸਾਰ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ।

(ਰਾਮਕਲੀ, ਅਨੰਦੁ)

ਅਕਾਲ ਪੁਰਖ ਆਪਣੀ ਸ੍ਰਿਸ਼ਟੀ ਵਿਚ ਸਮਾਇਆ ਹੈ, ਸ੍ਰਿਸ਼ਟੀ ਉਸ ਦੇ ਅੰਦਰ ਹੈ, ਉਸੇ ਦੇ ਤੁਫੈਲ ਹੈ ਤੇ ਉਸੇ ਨੇ ਸਾਜੀ ਹੈ :

ਸਾਗਰੁ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣ ਬੁਝੈ ਬਿਧਿ ਜਾਣੈ,
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ।

(ਰਾਮਕਲੀ ਮ.੧)

ਸਾਗਰ ਵਿਚ ਬੂੰਦ ਹੈ, ਬੂੰਦ ਵਿਚ ਸਾਗਰ ਹੈ, ਇਸ ਤਮਾਸ਼ੇ ਨੂੰ ਪਰਮਾਤਮਾ ਆਪ ਹੀ ਰਚਦਾ ਹੈ ਤੇ ਉਹ ਆਪ ਹੀ ਇਸ ਖੇਡ ਨੂੰ ਜਾਣਦਾ ਬੁਝਦਾ ਹੈ।

ਸਭ ਮਹਿ ਜੀਉ ਜੀਉ ਹੈ ਸੋਈ
ਘਟਿ ਘਟਿ ਰਹਿਆ ਸਮਾਈ

(ਮਲਾਰ ਅਸ਼ਟਪਦੀਆ, ਮ.੧)

ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀਆਇਦਾ।

(ਮਾਰੂ, ਮ. ੧)

ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ।

(ਆਸਾ, ਮ. ੧)

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰ।

(ਸਿਰੀ ਰਾਗ, ਮ. ੧)

ਪਰਮਾਤਮਾ ਆਪ ਹੀ ਰਸੀਲਾ ਫਲ ਹੈ, ਆਪ ਹੀ ਫਲ ਦਾ ਰਸ ਹੈ ਤੇ ਆਪ ਹੀ ਰਸ ਭੋਗਣ ਵਾਲਾ ਹੈ।

ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸ।

(ਵਾਰ ਆਸਾ, ਮ. ੨)

ਆਪਿ ਕੀਨੋ ਆਪਨ ਬਿਸਥਾਰੁ, ਸਭੁ ਕਛੁ ਉਸ ਕਾ ਓਹੁ ਕਰਨੈਹਾਰੁ।

(ਸੁਖਮਨੀ, ਮ. ੫)

ਪਾਰਬ੍ਰਹਮ ਕੇ ਸਗਲੇ ਠਾਉ।
ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ।

ਆਪੇ ਕਰਨ ਕਰਾਵਨ ਜੋਗੁ ।
ਪ੍ਰਭ ਭਾਵੈ ਸੋਈ ਫੁਨਿ ਹੋਗੁ ।
ਪਸਰਿਓ ਆਪਿ ਹੋਇ ਅਨਤ ਤਰੰਗ ।
ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ
ਜੈਸੀ ਮਤਿ ਦੇਇ ਤੈਸਾ ਪਰਗਾਸ ।
ਪਾਰਬ੍ਰਹਮ ਕਰਤਾ ਅਬਿਨਾਸ ।

(ਸੁਖਮਨੀ)

ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ।
ਤੂ ਸਭ ਮਹਿ ਵਰਤਹਿ ਆਪਿ ਕੁਦਰਤ ਦੇਖਾਵਹੀ ।

(ਮਾਰੂ ਸੋਲਹੇ, ਮ. ੫)

ਆਪਿ ਸਤਿ ਕੀਆ ਸਭੁ ਸਤਿ,
ਆਪੇ ਜਾਨੈ ਆਪਨੀ ਮਿਤਿ ਗਤਿ ।

* * *

ਆਪੇ ਗੁਣ ਆਪੇ ਗੁਣਕਾਰੀ ।

(ਸੁਖਮਨੀ)

ਜੋ ਦੀਸੈ ਸੋ ਤੇਰਾ ਰੂਪੁ ।

(ਤਿਲੰਗ, ਮ. ੫)

ਇਹ ਕਥਨ ਅਲੰਕਾਰੀ ਕਥਨ ਨਹੀਂ, ਗੁਰੂ ਸਾਹਿਬਾਨ ਨੂੰ ਦ੍ਰਿੜ ਵਿਸ਼ਵਾਸ ਸੀ ਕਿ ਜਗਤ ਪਰਮਾਤਮਾ ਵਿਚ ਵੱਸ ਰਿਹਾ ਹੈ । ਜਗਤ, ਦੇਸ਼ ਕਾਲ ਵਿਚ ਕੇਵਲ ਪਰਮਾਤਮਾ ਦਾ ਆਪਣਾ ਵਿਸਤਾਰ ਹੈ । ਜਗਤ, ਸੰਸਾਰ, ਕੁਦਰਤ, ਇਸ ਪਦਾਰਥਿਕ ਹੋਂਦ ਨੂੰ ਜੋ ਚਾਹੋ ਕਹਿ ਲਵੋ-ਕੇਵਲ ਇਕ ਸਿੱਟਾ ਹੈ ਜਿਸ ਦਾ ਕਾਰਨ ਪਰਮਾਤਮਾ ਹੈ । ਪਰਮਾਤਮਾ ਮੂਲ ਕਾਰਨ ਸਦੀਵੀ ਕਾਰਨ ਹੈ । "ਅੰਦਰਲੀ ਹਰਕਤ ਦੀ ਸ਼ਕਤੀ ਜੋ ਸਰਬ ਬ੍ਰਹਮੰਡ ਵਿਚ ਤੇ ਹਰ ਇਕ ਚੀਜ਼ ਵਿਚ ਹੈ ਤੇ ਉਨ੍ਹਾਂ ਦੇ ਜੀਵਨ ਤੇ ਹੋਂਦ ਦਾ ਕਾਰਨ ਹੈ, ਪਰਮਾਤਮਾ ਵੱਲੋਂ ਆਉਂਦੀ ਹੈ । ਮਾਦੇ ਤੇ ਜੀਵ ਦਾ ਕਾਰਨ ਤੇ ਕਰਤਾ ਪਰਮਾਤਮਾ ਆਪ ਹੈ । ਗੁਰੂ ਅਰਜਨ ਸਾਹਿਬ ਦਾ ਵਾਕ ਹੈ :

ਆਦਿ ਮਧਿ ਅੰਤਿ ਨਿਰੰਕਾਰ ।

* * *

ਓਅੰ ਗੁਰਮੁਖਿ ਕੀਓ ਅਕਾਰਾ ।
ਏਕਹਿ ਸੂਤਿ ਪਰੋਵਨਹਾਰਾ ।
ਭਿੰਨ ਭਿੰਨ ਤ੍ਰੈਗੁਣ ਬਿਸਥਾਰੰ ।
ਨਿਰਗੁਨ ਤੇ ਸਰਗੁਨ ਦ੍ਰਿਸ਼ਟਾਰੰ ।

(ਬਾਵਨ ਅਖਰੀ)

ਪਰਮਾਤਮਾ ਹੀ ਆਦਿ, ਮੱਧ, ਅੰਤ ਹੈ, ਉਸੇ ਵਾਹਿਗੁਰੂ ਨੇ ਸਾਰਾ ਪਸਾਰਾ ਕੀਤਾ ਤੇ ਇਕ ਸੂਤ ਵਿਚ ਸਭ ਨੂੰ ਪਰੋ ਦਿੱਤਾ, ਫਿਰ ਤਿੰਨਾਂ ਗੁਣਾਂ ਦਾ ਖਲਾਰਾ ਕੀਤਾ ਤੇ ਨਿਰਗੁਣ

ਰੂਪ ਤੋਂ ਸਰਗੁਣ ਰੂਪ ਵਿਚ ਪਰਗਟ ਹੋਇਆ।

ਗੁਰੂ ਰਾਮ ਦਾਸ ਜੀ ਨੇ ਵੀ ਇਵੇਂ ਹੀ ਫੁਰਮਾਇਆ :

ਤੂੰ ਥਾਨ ਥਨੰਤਰਿ ਭਰਪੂਰੁ ਹਰਿ ਕਰਤੇ ਸਭ ਤੇਰੀ ਬਣਤ ਬਣਾਵਣੀ ।
ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ ।
ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ ।

(ਕਾਨੜੇ ਕੀ ਵਾਰ, ਮ. ੪)

ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਹਿ ਸਮਾਵੈਗੋ ।
ਏਕੋ ਰੂਪ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ।

(ਕਾਨੜਾ, ਮ. ੪)

ਗੁਰੂ ਸਾਹਿਬਾਂ ਨੇ ਸਦਾ ਇਸ ਗੱਲ ਤੇ ਜ਼ੋਰ ਦਿੱਤਾ ਕਿ ਅਕਾਲ ਪੁਰਖ ਜਗ ਵਿਚ ਵੱਸ ਰਿਹਾ ਹੈ ਤੇ ਜਗ ਅਕਾਲ ਪੁਰਖ ਵਿਚ। ਪੂਰਬੀ ਦੇਸ਼ਾਂ ਵਿਚ, ਖਾਸ ਕਰ ਹਿੰਦੁਸਤਾਨ ਵਿਚ ਜਿਥੇ ਜਗ ਤੇ ਜਗ ਦੀਆਂ ਸਭ ਵਸਤਾਂ ਨੂੰ ਯੋਗੀਆ, ਤਪੱਸਵੀਆਂ ਨੇ ਮਿਥਿਆ ਤੇ ਅਸਤਿ ਮੰਨਿਆ ਸੀ, ਇਹ ਨਜ਼ਰੀਆ ਸਚ-ਮੁਚ ਮਨ ਨੂੰ ਬੜਾ ਸੁਰਜੀਤ ਕਰਨ ਵਾਲਾ ਹੈ। ਗੁਰੂ ਸਾਹਿਬਾਨ ਨੇ ਅਨੇਕ ਪ੍ਰਮਾਣ ਦੇ ਕੇ ਦੱਸਿਆ ਕਿ ਪਰਮਾਤਮਾ ਸਾਰੇ ਦਿਸਦੇ ਵੱਸਦੇ ਜਗ ਦਾ ਉਮਾਹ ਹੈ। ਗੁਰੂ ਅਰਜਨ ਸਾਹਿਬ ਪੁੱਛਦੇ ਹਨ :

ਕਵਨ ਰੂਪ ਦਿਸਟਿਓ ਬਿਨਸਾਇਓ, ਕਤਹਿ ਗਇਓ ਉਹ ਕਤ ਤੇ ਆਇਓ ।

ਇਹ ਰੂਪ ਇਹ ਸ਼ਕਲਾਂ ਕੀ ਹਨ, ਕਿਥੋਂ ਆਉਂਦੀਆਂ ਹਨ ਤੇ ਕਿਥੇ ਜਾਂਦੀਆਂ ਹਨ ? ਫੇਰ ਗੁਰੂ ਸਾਹਿਬ ਆਪ ਹੀ ਉੱਤਰ ਦਿੰਦੇ ਹਨ :

ਜਲ ਤੇ ਊਠਹਿ ਅਨਿਕ ਤਰੰਗਾ ।
ਕਨਿਕ ਭੂਖਨ ਕੀਨੇ ਬਹੁ ਰੰਗਾ ।
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ।
ਫਲ ਪਾਕੇ ਤੇ ਏਕੰਕਾਰਾ ।
ਸਹਸ ਘਟਾ ਮਹਿ ਏਕੁ ਆਕਾਸੁ ।
ਘਟ ਫੂਟੇ ਤੇ ਓਹੀ ਪ੍ਰਗਾਸੁ ।
ਭਰਮ ਲੋਭ ਮੋਹ ਮਾਇਆ ਵਿਕਾਰ ।
ਭ੍ਰਮ ਛੂਟੇ ਤੇ ਏਕੰਕਾਰ ।
ਓਹੁ ਅਬਿਨਾਸੀ ਬਿਨਸਤ ਨਾਹੀ ।
ਨਾ ਕੋ ਆਵੈ ਨਾ ਕੋ ਜਾਹੀ ।

(ਸੂਹੀ, ਮ. ੫)

ਜਿਵੇਂ ਪਾਣੀ ਵਿਚ ਅਨੇਕ ਲਹਿਰਾਂ ਪੈਦਾ ਹੁੰਦੀਆਂ ਹਨ, ਜਿਵੇਂ ਸੋਨੇ ਦੇ ਅਨੇਕ ਗਹਿਣੇ ਬਣਦੇ ਹਨ, ਜਿਵੇਂ ਇਕ ਬ੍ਰਿਖ ਦਾ ਇਕ ਬੀਜ ਬੀਜੀਦਾ ਹੈ ਤੇ ਅਨੇਕ ਬ੍ਰਿਛ ਉਗਦੇ ਹਨ ਪਰ ਉਨ੍ਹਾਂ ਦੇ ਫਲ ਇੱਕੋ ਜਿਹੇ ਹੁੰਦੇ ਹਨ, ਜਿਵੇਂ ਹਜ਼ਾਰਾਂ ਘੜਿਆਂ ਵਿਚ ਇੱਕੋ ਅਕਾਸ਼ ਹੁੰਦਾ ਹੈ ਤੇ ਜਦ ਟੁਟਦੇ ਹਨ, ਤਾਂ ਉਨ੍ਹਾਂ ਵਿਚ ਇਕੋ ਰੋਸ਼ਨੀ ਹੁੰਦੀ ਹੈ। ਭਰਮ,

ਲੋਭ, ਮੋਹ, ਮਾਇਆ ਦੇ ਵਿਕਾਰ ਹਨ, ਜਦ ਭਰਮ ਮਿਟ ਜਾਏ ਤਾਂ ਕੇਵਲ ਇਕੋ ਹੀ ਦਿਸਦਾ ਹੈ, ਉਹ ਅਬਿਨਾਸ਼ੀ ਹੈ, ਨਾ ਕੋਈ ਆਉਂਦਾ ਹੈ, ਨਾ ਕੋਈ ਜਾਂਦਾ ਹੈ, ਆਪੇ ਆਪ ਹੀ ਹੈ।

ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ।
ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ।

(ਸੂਹੀ, ਮ. ੫)

ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚ ਆਪੇ ਆਪਣੀ ਜੋਤ ਧਰਈਐ।
ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੇ ਹਰਿ ਏਕੁ ਦਿਖਈਐ।

(ਗੌਂਡ, ਮ. ੪)

ਭਗਤ ਨਾਮਦੇਵ ਜੀ ਇਸ ਖ਼ਿਆਲ ਦੀ ਪੁਸ਼ਟੀ ਇਉਂ ਕਰਦੇ ਹਨ।

ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ।
ਇਹੁ ਪਰਪੰਚ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ।

(ਆਸਾ ਨਾਮਦੇਉ)

ਪਾਣੀ ਦੀ ਲਹਿਰ, ਪਾਣੀ ਦੀ ਝੱਗ ਤੇ ਬੁਲਬੁਲੇ ਪਾਣੀ ਤੋਂ ਵੱਖਰੇ ਨਹੀਂ, ਇਹ ਜਗ ਪਰਮਾਤਮਾ ਦੀ ਲੀਲ੍ਹਾ ਹੈ, ਪਰਮਾਤਮਾ ਆਪ ਹੀ ਜਗ ਵਿਚ ਵਿਚਰ ਰਿਹਾ ਹੈ।

ਦਸਮੇਸ਼ ਜੀ ਨੇ ਵਧੇਰੇ ਵਿਸਥਾਰ ਨਾਲ ਇਸ ਖ਼ਿਆਲ ਨੂੰ ਇਉਂ ਪਰਗਟ ਕੀਤਾ :

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇਂ,
ਨਯਾਰੇ ਨਯਾਰੇ ਹ੍ਵੈ ਕੇ ਫਿਰ ਆਗ ਮੇ ਮਿਲਾਹਿੰਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਂਹਿੰਗੇ।
ਤੈਸੇ ਵਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹ੍ਵੈ;
ਤਾਂਹੀ ਤੇ ਉਪਜ ਸਭੈ ਤਾਂਹੀ ਮੇਂ ਸਮਾਹਿੰਗੇ।

(ਅਕਾਲ ਉਸਤਤ)

ਇਸੇ ਖ਼ਿਆਲ ਨੂੰ ਭਾ. ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਦਸ ਕੁ ਛੰਦਾਂ ਵਿਚ ਵਰਣਨ ਕੀਤਾ ਹੈ। ਉਹ ਦਸਦੇ ਹਨ ਕਿ ਜਿਵੇਂ ਇਕੋ ਮਨ ਵੱਖ ਵੱਖ ਇੰਦਰੀਆਂ ਦੁਆਰਾ ਵੱਖ ਵੱਖ ਕੰਮ ਕਰਦਾ ਹੈ, ਇਕੋ ਚੰਦਰਮੇ ਦਾ ਪ੍ਰਛਾਂਵਾ ਅੱਡ ਅੱਡ ਪਾਣੀਆਂ ਵਿਚ ਅੱਡ ਅੱਡ ਪੈਂਦਾ ਹੈ, ਤਾਂਬਾ ਅੱਡ ਅੱਡ ਧਾਤਾਂ ਨਾਲ ਮਿਲ ਕੇ ਅੱਡ ਅੱਡ ਨਾਂ ਧਰਾਂਦਾ ਹੈ, ਸੋਨਾ ਵੱਖ ਵੱਖ ਗਹਿਣਿਆਂ ਵਿਚ ਪੈ ਕੇ ਵੱਖ ਵੱਖ ਸ਼ਕਲਾਂ ਧਾਰਦਾ ਹੈ, ਇੱਕੋ ਬੀਜ ਤੋਂ ਟਹਿਣੀਆਂ, ਪੱਤੇ ਫੁਲ ਤੇ ਫਲ ਇਕ ਦੂਜੇ ਤੋਂ ਅੱਡਰੇ ਉਪਜਦੇ ਹਨ, ਇਕੋ ਕਪਾਹ ਤੋਂ ਅਨੇਕ ਪ੍ਰਕਾਰ ਦੇ ਕਪੜੇ ਬੁਣੀਂਦੇ ਹਨ, ਇੱਕੋ ਦੁੱਧ ਖੰਡ ਤੋਂ ਅਨੇਕ ਪ੍ਰਕਾਰ ਦੀਆਂ ਦੁੱਧ ਖੰਡ ਦੀਆਂ ਮਿਠਿ-ਆਈਆਂ ਤਿਆਰ ਹੁੰਦੀਆਂ ਹਨ, ਇਵੇਂ ਹੀ ਅਸੀਂ ਅਕਾਲ ਪੁਰਖ ਨੂੰ ਕਦੇ ਕਿਸੇ ਰੂਪ ਵਿਚ ਤੇ ਕਦੇ ਕਿਸੇ ਰੂਪ ਵਿਚ ਵੇਖਦੇ ਹਾਂ। ਸੰਸਾਰ ਪਰਮਾਤਮਾ ਤੋਂ ਉਪਜਿਆ ਹੈ।

ਆਪੇ ਸੂਰ ਕਿਰਣਿ ਬਿਸਥਾਰੁ, ਸੋਈ ਗੁਪਤੁ ਸੋਈ ਆਕਾਰੁ ।

(ਆਸਾ ਮ. ੫)

ਪਰਮਾਤਮਾ ਸੂਰਜ ਸਮਾਨ ਹੈ, ਜਗ ਦਾ ਪਸਾਰਾ ਸੂਰਜ ਦੀਆਂ ਕਿਰਨਾਂ ਵਾਂਗ ਹੈ, ਜੋ ਸੂਰਜ ਤੋਂ ਵੱਖਰੀਆਂ ਹੋ ਹੀ ਨਹੀਂ ਸਕਦੀਆਂ, ਇਵੇਂ ਇਸ ਜਗ ਦੀ ਹੋਂਦ ਆਪੇ ਆਪ ਨਹੀਂ ਹੈ। ਜਗ ਪਰਮਾਤਮਾ ਤੋਂ ਉਤਪੰਨ ਹੋਇਆ ਤੇ ਉਸੇ ਵਿਚ ਲੀਨ ਹੁੰਦਾ ਹੈ। ਜਿਵੇਂ ਅਸੀਂ ਪਹਿਲੇ ਦਸਿਆ ਹੈ, ਪਰਮਾਤਮਾ ਸ੍ਰਿਸ਼ਟੀ ਦਾ ਮੂਲ ਕਾਰਨ ਹੈ ਪਰ ਉਸ ਦੇ ਅਰਥ ਇਹ ਨਹੀਂ ਕਿ ਉਹ ਇਕ ਲੰਮੀ ਜ਼ੰਜੀਰ ਦੀ ਕੇਵਲ ਪਹਿਲੀ ਕੜੀ ਹੈ, ਇਹ ਗੱਲ ਨਹੀਂ, ਉਸ ਦੇ ਮੂਲ ਕਾਰਨ ਹੋਣ ਦੇ ਅਰਥ ਇਹ ਹਨ ਕਿ ਹਰ ਵਸਤੂ ਪਰਮਾਤਮਾ ਤੋਂ ਉਤਪੰਨ ਹੋਈ ਹੈ ਤੇ ਪਰਮਾਤਮਾ ਵਿਚ ਉਸ ਦਾ ਵਾਸਾ ਹੈ। ਉਹ ਨਾ ਕੇਵਲ ਆਦਿ ਵਿਚ ਸੀ, ਬਲਕਿ ਹੁਣ ਵੀ ਉਸੇ ਪ੍ਰਕਾਰ ਹੈ ਤੇ ਸਦਾ ਸਦਾ ਉਵੇਂ ਹੋਵੇਗਾ :

ਅੰਬਰੁ ਧਰਤਿ ਵਿਛੋੜਿਅਨੁ ਵਿਚ ਸਚਾ ਅਸਰਾਉ ।
ਘਰ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ।

(ਰਾਮਕਲੀ ਵਾਰ, ਮ. ੫)

ਧਰਤੀ ਤੇ ਆਕਾਸ਼ ਵਿਚਾਲੇ ਸੱਚ ਦਾ ਥੰਮ ਖੜਾ ਹੈ, ਇਹ ਜਗ ਸਭ ਸੱਚ ਹੈ, ਕਿਉਂਕਿ ਇਸ ਵਿਚ ਸਚੇ ਦਾ ਵਾਸਾ ਹੈ।

ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹ ਸੰਸਾਰਾ ।
ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ।

(ਮਲਾਰ, ਮ. ੩)

ਇਹ ਸੰਸਾਰ ਪਾਣੀ ਦੇ ਬੁਲਬੁਲੇ ਵਾਂਗ ਹੈ, ਜਿਸ ਵਿਚੋਂ ਉਪਜਦਾ ਹੈ ਉਸੇ ਵਿਚ ਸਮਾ ਜਾਂਦਾ ਹੈ ਤੇ ਖੇਡ ਮੁੱਕ ਜਾਂਦੀ ਹੈ।

ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ।

(ਮਾਝ, ਮ. ੫)

ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ।
*        *        *        *
ਤੂ ਸਭ ਮਹਿ ਵਰਤੇ ਆਪਿ ਕੁਦਰਤ ਦਿਖਾਵਹੀ ।

(ਵਾਰ ਮਾਰੂ, ਮ. ੫)

ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ ।
ਏਕੁ ਬਿਸਥੀਰਨ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ।

(ਬਿਲਾਵਲ, ਮ. ੫)

ਲੋਗਾ ਭਰਮਿ ਨ ਭੂਲਹੁ ਭਾਈ ।
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ।

(ਪ੍ਰਭਾਤੀ, ਕਬੀਰ)

ਖਾਲਕ ਖ਼ਲਕਤ ਦਾ ਹੈ, ਸਿਰਜਣਹਾਰ ਸ੍ਰਿਸ਼ਟੀ ਦਾ ਹੈ, ਹਰ ਥਾਂ ਕਰਤਾਰ ਨਾਲ ਭਰਪੂਰ ਹੈ।

ਬਾਜੀਗਰ ਡੰਕ ਬਜਾਈ । ਸਭ ਖਲਕ ਤਮਾਸੇ ਆਈ ।
ਬਾਜੀਗਰ ਸਵਾਂਗੁ ਸਕੇਲਾ । ਆਪਨੇ ਰੰਗਿ ਰਵੈ ਅਕੇਲਾ ।

(ਸੋਰਠਿ, ਕਬੀਰ)

ਸੰਸਾਰ ਪਰਮਾਤਮਾ ਦਾ ਸਵਾਂਗ ਹੈ, ਜਦ ਸਵਾਂਗੀ ਸਵਾਂਗ ਦੀਆਂ ਵਸਤਾਂ ਇਕੱਠੀਆਂ ਕਰ ਲੈਂਦਾ ਹੈ ਤਾਂ ਫਿਰ ਇਕੱਲਾ ਹੀ ਆਪਣੇ ਆਨੰਦ ਵਿਚ ਮਗਨ ਹੁੰਦਾ ਹੈ ।

ਪਰ ਸਾਨੂੰ ਬੜੀ ਸੋਚ ਵਿਚਾਰ ਕਰਨੀ ਚਾਹੀਦੀ ਹੈ ਜਦ ਅਸੀਂ ਪਰਮਾਤਮਾ ਨੂੰ ਸੰਸਾਰ ਜਾਂ ਸੰਸਾਰ ਨੂੰ ਪਰਮਾਤਮਾ ਨਾਲ ਮਿਲਾਈਏ । ਨਿਰਸੰਦੇਹ ਪਰਮਾਤਮਾ ਸੰਸਾਰ ਵਿਚ ਤੇ ਸੰਸਾਰ ਪਰਮਾਤਮਾ ਵਿਚ ਹੈ, ਪਰ ਪਰਮਾਤਮਾ ਕੇਵਲ ਸੰਸਾਰ ਹੀ ਨਹੀਂ, ਉਹ ਸੰਸਾਰ ਤੋਂ ਉੱਤੇ ਤੇ ਬਾਹਰ ਵੀ ਹੈ । ਇਹ ਸੰਸਾਰ ਕੇਵਲ ਉਸ ਦੇ ਹੁਕਮ ਦਾ ਚਮਤਕਾਰ ਹੈ, ਸੰਸਾਰ ਉਸ ਪਰਮਾਤਮਾ ਦੇ ਤੁੱਲ ਨਹੀਂ ਹੋ ਸਕਦਾ । ਪਹਿਲੇ ਦਸਿਆ ਗਿਆ ਹੈ ਉਹ ਸਥੂਲ ਸਰਬ-ਬ੍ਰਹਮਤਾ ਜੋ ਇਸ ਸੰਸਾਰ ਨੂੰ ਹੀ ਬ੍ਰਹਮ ਜਾਣਦੀ ਹੈ ਤੇ ਉਸ ਤੋਂ ਪਰੇ ਕੁਝ ਨਹੀਂ ਵਿਚਾਰਦੀ, ਸਾਹਿਬ ਇਸ ਦੀ ਪਰੋੜ੍ਹਤਾ ਨਹੀਂ ਕਰਦੇ । ਇਹ ਅਸੂਲ ਕਿ ਪਰਮਾਤਮਾ ਉਨ੍ਹਾਂ ਤਾਕਤਾਂ ਤੇ ਨਿਯਮਾਂ ਤੋਂ ਛੁੱਟ ਜੋ ਸੰਸਾਰ ਵਿਚ ਪ੍ਰਗਟ ਹੁੰਦੇ ਹਨ, ਹੋਰ ਕੁਝ ਵੀ ਨਹੀਂ; ਗੁਰੂ ਸਾਹਿਬਾਨ ਨੇ ਇਸ ਦੀ ਵੀ ਸਖ਼ਤ ਨਿਖੇਧੀ ਕੀਤੀ ਹੈ । ਅਸੀਂ ਇਸ ਗੱਲ ਤੇ ਜ਼ੋਰ ਦਿਤਾ ਸੀ ਜਦ ਅਸੀਂ ਅਕਾਲ ਪੁਰਖ ਦੀ ਅਪੰਰਪਾਰਤਾ ਦਾ ਜ਼ਿਕਰ ਕੀਤਾ ਸੀ, ਜਿਵੇਂ ਗੁਰੂ ਅਰਜਨ ਸਾਹਿਬ ਨੇ ਫੁਰਮਾਇਆ ਹੈ :

ਉਪਤਿ ਪਰਲਉ ਖਿਨ ਮਹਿ ਕਰਤਾ ।
ਆਪ ਅਲੇਪਾ ਨਿਰਗੁਨ ਰਹਤਾ ।
ਕਰਨ ਕਰਾਵਨ ਅੰਤਰਜਾਮੀ ।
ਅਨੰਦ ਕਰੈ ਨਾਨਕ ਕਾ ਸੁਆਮੀ ।

(ਆਸਾ, ਮ. ੫)

ਆਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ।
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ।

(ਬਿਹਾਗੜਾ, ਮ. ੯)

ਇਸ ਲਈ ਸੰਸਾਰ ਤੇ ਪਰਮਾਤਮਾ ਇਕ ਤੁੱਲ ਨਹੀਂ, ਕੇਵਲ ਇਤਨੀ ਗੱਲ ਹੈ ਕਿ ਸੰਸਾਰ ਦੀ ਹੋਂਦ ਆਪਣੇ ਮੂਲ ਉਮਾਹਾ ਤੋਂ ਵੱਖਰੀ ਤੇ ਸੁਤੰਤਰ ਨਹੀਂ । ਅਸੀਂ ਦੱਸ ਚੁੱਕੇ ਹਾਂ ਕਿ ਸਾਰੀ ਕੁਦਰਤ ਅਕਾਲ ਪੁਰਖ ਦੇ ਆਨੰਦ ਤੇ ਪ੍ਰਤਾਪ ਦਾ ਜ਼ਹੂਰ ਹੈ । ਕੁਦਰਤ ਇਕ ਭੇਦ ਹੈ ਪਰ ਇਸ ਵਿਚ ਸਰਵ-ਵਿਆਪਕ ਪਰਮਾਤਮਾ ਵਿਆਪ ਰਿਹਾ ਹੈ ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ।
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ।
ਕਹਿ ਆਸਣੁ ਡਿਠੋ ਚਾਉ ।

(ਆਸਾ ਦੀ ਵਾਰ, ਮ. ੧)

ਵਾਹਿਗੁਰੂ ਨੇ ਆਪ ਹੀ ਆਪਣੇ ਆਪ ਨੂੰ ਬਣਾਇਆ, ਅਥਵਾ ਆਪਣਾ ਨਾਮ ਰੂਪ ਧਾਰਿਆ, ਫੇਰ ਉਸ ਨੇ ਕੁਦਰਤ ਰਚੀ, ਜਿਸ ਵਿਚ ਬਹਿ ਕੇ ਵੇਖ ਰਿਹਾ ਹੈ ਤੇ ਪ੍ਰਸੰਨ ਹੋ ਰਿਹਾ ਹੈ। ਪਰਮਾਤਮਾ ਤੂੰ ਆਪ ਹੀ ਕਰਤਾ ਹੈਂ ਤੇ ਆਪ ਹੀ ਖੁਸ਼ ਹੋ ਕੇ ਦਾਤਾਂ ਦਿੰਦਾ ਹੈਂ, ਤੂੰ ਹੀ ਹੁਕਮ ਦੇ ਕੇ ਜਿੰਦ ਲਵੇਂਗਾ।

ਸਾਚਾ ਸਚੁ ਸੋਈ ਅਵਰੁ ਨ ਕੋਈ।
ਜਿਨਿ ਸਿਰਜੀ ਤਿਨ ਹੀ ਫੁਨਿ ਗੋਈ।

(ਮਾਰੂ ਸੋਹਲੇ, ਮ. ੧)

ਉਸ ਸੱਚੇ ਪਰਮਾਤਮਾ ਤੋਂ ਛੁੱਟ ਹੋਰ ਕੁਝ ਭੀ ਨਹੀਂ, ਆਪ ਹੀ ਸਾਜਦਾ ਤੇ ਆਪ ਹੀ ਵਿਨਾਸ ਕਰਦਾ ਹੈ।

ਭਾਈ ਨੰਦ ਲਾਲ ਜੀ ਨੇ 'ਜ਼ਿੰਦਗੀਨਾਮਾ' ਵਿਚ ਕਿਹਾ ਹੈ:

ਈਂ ਦੋ ਆਲਮ ਜੁਮਲਾ ਪੁਰ ਅਜ਼ ਨੂਰ ਓਸਤ।
ਮਿਹਰੋ ਮਾਹ ਮਸ਼ਾਲ ਕੁਸ਼ ਮਜ਼ਦੂਰ ਓਸਤ।

ਲੋਕ ਪਰਲੋਕ ਉਸ ਦੀ ਜੋਤ ਨਾਲ ਭਰਪੂਰ ਹਨ, ਚੰਦ ਸੂਰਜ ਉਸ ਦੀਆਂ ਮਸਾਲਾਂ ਫੜਨ ਵਾਲੇ ਮਜੂਰ ਹਨ।

ਮੈਥਿਊਜ਼ ਦੇ ਕਥਨ ਅਨੁਸਾਰ: "ਆਸਤਕਤਾ ਦਾ ਵਿਸ਼ਵਾਸ ਇਹ ਹੈ ਕਿ ਪਰਮਾਤਮਾ ਨੇ ਰਚਨਾ ਰਚੀ, ਸਰਬ-ਬ੍ਰਹਮਤਾ ਦੇ ਆਸ਼ੇ ਅਨੁਸਾਰ ਸੰਸਾਰ ਪਰਮਾਤਮਾ ਤੋਂ ਉਪਜਿਆ। ਉਤਪੰਨ ਹੋਣ ਦੇ ਅਰਥ ਇਹ ਹਨ ਕਿ ਸੰਸਾਰ ਦਾ ਈਸ਼ਵਰ ਤੋਂ ਉਪਜਣਾ ਆਵੱਸ਼ਕ ਕੰਮ ਹੈ, ਜਿਵੇਂ ਸੂਰਜ ਤੋਂ ਸੂਰਜ ਦੀਆਂ ਕਿਰਨਾਂ ਦੀ ਆਮ ਮਿਸਾਲ ਦਿੱਤੀ ਜਾਂਦੀ ਹੈ। ਇਸ ਦੇ ਉਲਟ ਸ੍ਰਿਸ਼ਟੀ ਰਚਣ ਦੇ ਖ਼ਿਆਲ ਵਿਚ ਈਸ਼ਵਰੀ ਭਾਣੇ ਤੇ ਜ਼ੋਰ ਹੈ ਤੇ ਇਸ ਦੇ ਅਰਥ ਇਹ ਹਨ ਕਿ ਜਗ ਦੀ ਹੋਂਦ ਈਸ਼ਵਰੀ ਹੁਕਮ ਦਾ ਇਕ ਸਿੱਟਾ ਹੈ।" ਜਿਵੇਂ ਕਿ ਅਸੀਂ ਪਹਿਲੇ ਕਹਿ ਚੁੱਕੇ ਹਾਂ, ਸਿੱਖ ਧਰਮ ਵਾਲ ਦੀ ਖੱਲ ਲਾਹੁਣ ਵਾਲੇ ਫ਼ਲਸਫ਼ੇ ਦੇ ਜਾਲ ਵਿਚ ਨਹੀਂ ਫਸਦਾ। ਸਿੱਖ ਧਰਮ ਆਸ਼ਿਆਂ ਦਾ ਮੇਲ ਹੈ। ਪਰਮਾਤਮਾ ਤੇ ਉਸ ਦੀ ਕਰਣੀ ਬਾਬਤ ਵਿਸ਼ਲੇਸ਼ਣਾਤਮਕ (analytical) ਵਿਚਾਰ ਅਵੱਸ਼ ਹੀ ਅਧੂਰੇ ਰਹਿੰਦੇ ਹਨ ਕਿਉਂਕਿ ਇਸ ਤਰ੍ਹਾਂ ਅਸੀਂ ਇਕ ਅਤਿਅੰਤ ਜ਼ਰੂਰੀ ਵਿਸ਼ੇ ਨੂੰ ਮੰਤਕੀ ਦਲੀਲਾਂ ਨਾਲ ਹੱਲ ਕਰਨ ਦਾ ਜਤਨ ਕਰਦੇ ਹਾਂ। ਸਿੱਖ ਮੱਤ ਮੇਲਣ ਦਾ ਜਤਨ ਕਰਦਾ ਹੈ ਤੇ ਸਰਬ-ਬ੍ਰਹਮਤਾ ਤੇ ਆਸਤਕ ਵਿਚਾਰਾਂ ਦਾ ਇਕ ਦੂਜੇ ਨਾਲ ਮਿਲਾਪ ਕਰਾਣ ਦਾ ਜਤਨ ਕਰਦਾ ਹੈ। ਜਿਵੇਂ ਸੰਸਾਰ ਪਰਮਾਤਮਾ ਤੋਂ ਉਪਜਿਆ ਹੈ ਤਿਵੇਂ ਉਸ ਦੇ ਹੁਕਮ ਨਾਲ ਰਚਿਆ ਗਿਆ ਹੈ। ਅਪਰੰਪਾਰ ਹਸਤੀ ਵਿਚ ਦੋਵੇਂ ਗੱਲਾਂ ਮੇਲ ਖਾਂਦੀਆਂ ਹਨ।

ਇਹ ਸੰਸਾਰ ਪਰਮਾਤਮਾ ਦੇ ਸੁਭਾਅ ਦਾ ਚਮਤਕਾਰ ਹੈ ਤੇ ਉਸ ਵਿਚੋਂ ਇਵੇਂ ਉਪਜਿਆ ਹੈ ਜਿਵੇਂ ਸੂਰਜ ਦੀਆਂ ਅੱਡ ਅੱਡ ਕਿਰਨਾਂ। ਪਰ ਸਾਹਿਬਾਂ ਦੇ ਕਥਨ ਅਨੁਸਾਰ ਸੰਸਾਰ ਪਰਮਾਤਮਾ ਦੇ ਹੁਕਮ ਦਾ ਜ਼ਹੂਰ ਵੀ ਹੈ:

ਸਗਲ ਸਮਗ੍ਰੀ ਆਪਨੈ ਸੂਤਰਿ ਧਾਰੀ।

* * *

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ,
ਨਾਨਕ ਤਿਸ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ।

(ਸੁਖਮਨੀ)

ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪ ਰਿਹਾ ਹੈ, ਰਚਨਾ ਆਪ ਹੀ ਰਚੀ ਹੈ ਤੇ ਰਚਨਾ ਅੰਦਰ ਉਸ ਦੀ ਸ਼ਕਤੀ ਵਰਤ ਰਹੀ ਹੈ। ਸਭ ਕਾਰਨਾਂ ਦਾ ਕਰਨ ਵਾਲਾ ਇੱਕੋ ਇਕ ਪਰਮਾਤਮਾ ਆਪ ਜਲ ਵਿਚ, ਧਰਤੀ ਵਿਚ ਅਤੇ ਆਕਾਸ਼ ਵਿਚ ਸਮਾਇਆ ਹੈ ।

ਪਰਮਾਤਮਾ ਸੰਸਾਰ ਦਾ ਕਾਰਜ ਸਾਧਕ ਤੇ ਮਾਦੀ ਕਾਰਨ ਵੀ ਹੈ :

ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ।
ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ।

(ਸੋਰਠ, ਮ. ੫)

ਪਰਮਾਤਮਾ ਨੇ ਜਗ ਪੈਦਾ ਕੀਤਾ, ਸਭ ਕਾਰਨਾਂ ਦਾ ਕਰਨ ਵਾਲਾ ਤੇ ਸ਼ਕਤੀਆਂ ਵਾਲਾ ਆਪ ਹੈ, ਉਸ ਨੇ ਜੀਵ-ਆਤਮਾ ਤੇ ਸਰੀਰ ਆਪਣੀ ਵਸਤ ਨਾਲ ਤਿਆਰ ਕੀਤਾ ।

ਇਸ ਤੋਂ ਪਤਾ ਲਗਦਾ ਹੈ ਕਿ ਪਰਮਾਤਮਾ ਤੇ ਸੰਸਾਰ ਇਕ-ਰੰਗੀ ਹਨ। ਸੰਸਾਰ ਕੇਵਲ ਪਰਮਾਤਮਾ ਦੇ ਹੁਕਮ ਤੇ ਉਸ ਦੀ ਸ਼ਕਤੀ ਦਾ ਪ੍ਰਗਾਸ ਹੈ, ਉਸ ਦੀ ਹੋਂਦ ਦੀ ਸੱਤਾ ਹੈ, ਉਸ ਤੋਂ ਵੱਖਰੀ ਹਸਤੀ ਨਹੀਂ ।

ਫਲਿੰਟ ਨੇ ਲਿਖਿਆ ਹੈ, "ਹੁਣ ਅਸੀਂ ਜਾਣਦੇ ਹਾਂ ਕਿ ਮਾਦਾ ਜਾਂ ਪਦਾਰਥ ਅਸਲੋਂ ਸ਼ਕਤੀ ਹੈ, ਤੇ ਸਭ ਸ਼ਕਤੀ ਹੁਕਮ ਦੀ ਸ਼ਕਤੀ ਦਾ ਪ੍ਰਗਾਸ ਹੈ, ਇਸ ਕਰਕੇ ਸਾਰਾ ਸੰਸਾਰ ਪਰਮਾਤਮਾ ਦੇ ਹੁਕਮ ਕਰਕੇ ਹੈ। ਈਸ਼ਵਰੀ ਹੁਕਮ ਨਾ ਕੇਵਲ ਕੁਦਰਤ ਦਾ ਕਾਰਨ ਤੇ ਉਸ ਨੂੰ ਵੱਸ ਕਰਨ ਵਾਲੀ ਸ਼ਕਤੀ ਹੈ, ਬਲਕਿ ਸੰਸਾਰ ਇਸੇ ਹੁਕਮ ਦੇ ਮਸਾਲੇ ਦਾ ਬਣਿਆ ਹੈ ਤੇ ਇਹੋ ਹੁਕਮ ਇਸ ਦਾ ਆਪਾ, ਇਸ ਦਾ ਸਰੀਰ ਹੈ।"[1]

ਇਹ ਬਹੁ-ਭੰਗੀ, ਬਹੁ-ਰੂਪੀ ਸੰਸਾਰ ਪਰਮਾਤਮਾ ਤੋਂ ਉਤਪੰਨ ਹੋਇਆ ਹੈ ਤੇ ਇਸ ਦਾ ਬਹੁ-ਰੰਗੀ ਕਾਰ-ਵਿਉਹਾਰ ਪਰਮਾਤਮਾ ਦੇ ਆਪਣਾ ਆਪਾ ਬਖਸ਼ਣ ਦੇ ਸਦਕੇ ਚੱਲ ਰਿਹਾ ਹੈ, ਉਸ ਦੀ ਸ਼ਕਤੀ ਦੁਆਰਾ ਚੱਲ ਰਿਹਾ ਹੈ, ਉਸ ਦੀ ਜੋਤੀ ਦੇ ਅਮੁਕ ਉਮਾਹ ਕਰਕੇ ਹੈ। ਇਸ ਅਟੱਲ ਨਿਯਮ ਨੂੰ ਸਾਹਿਬਾਂ ਨੇ ਅਕਾਲ ਪੁਰਖ ਦਾ ਹੁਕਮ, ਭਾਣਾ, ਫ਼ੁਰਮਾਨ, ਰਜ਼ਾ ਕਿਹਾ ਹੈ।

ਕੀਤਾ ਪਸਾਉ ਏਕੋ ਕਵਾਉ, ਤਿਸਤੇ ਹੋਏ ਲਖ ਦਰਿਆਉ ।

(ਜਪੁਜੀ)

ਪਰਮਾਤਮਾ ਦੇ ਹੁਕਮ ਨਾਲ ਸੰਸਾਰ ਉਤਪੰਨ ਹੋਇਆ, ਤੇ ਜੀਵ, ਪ੍ਰਕਿਰਤੀ ਦੇ ਲੱਖਾਂ ਸੋਮੇ ਫੁੱਟ ਪਏ ।

ਕਰਿ ਕਰਿ ਦੇਖੈ ਹੁਕਮ ਸਬਾਇਆ ।
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀਆਇਦਾ ।

(ਮਾਰੂ, ਮ. ੧)

* * *

1. Flint : Theism

ਪਰਮਾਤਮਾ ਦੇ ਹੁਕਮ ਨਾਲ ਖੰਡ, ਬ੍ਰਹਮੰਡ ਤੇ ਪਾਤਾਲ ਪੈਦਾ ਹੋ ਗਏ, ਸਭ ਉਸ ਦਾ ਹੁਕਮ ਵਰਤ ਰਿਹਾ ਹੈ।

ਹੁਕਮੀ ਸਹਜੇ ਸ੍ਰਿਸਟਿ ਉਪਾਈ
ਕਰਿ ਕਰਿ ਵੇਖੈ ਆਪਣੀ ਵਡਿਆਈ।

(ਮਾਰੂ ਸੋਲਹੇ, ਮ. ੩)

ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ।
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ।
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ।

(ਵਾਰ ਸਾਰੰਗ, ਮ. ੪)

ਹੁਕਮੀ ਹੋਵਨਿ ਆਕਾਰ ਹੁਕਮਿ ਨ ਕਹਿਆ ਜਾਈ।
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ।
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।

(ਜਪੁਜੀ)

ਅਕਾਲ ਪੁਰਖ ਨੇ ਨਾ ਕੇਵਲ ਸੰਸਾਰ ਨੂੰ ਸਾਜਿਆ ਹੈ, ਬਲਕਿ ਇਸ ਦਾ ਸਭ ਕਾਰ-ਵਿਹਾਰ, ਜਿੰਦ-ਜਾਨ, ਹੋਣਾ ਥੀਣਾ ਉਸ ਦੇ ਹੁਕਮ ਅੰਦਰ ਹੈ।

ਸ੍ਰਿਸਟਿ ਉਪਾਇ ਕਾਇਆ ਗੜ ਰਾਜੇ।

* * *

ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ।

(ਮਾਰੂ ਸੋਲਹੇ, ਮ. ੧)

ਤੁਧ ਸੰਸਾਰੁ ਉਪਾਇਆ। ਸਿਰੇ ਸਿਰਿ ਧੰਧੇ ਲਾਇਆ।
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ।

(ਸਿਰੀ ਰਾਗ, ਮ. ੧)

ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ।
ਸਦਾ ਸਮਾਲੇ ਕੋ ਨਾਹੀ ਖਾਲੀ।
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ।

(ਮਾਝ ਅਸ਼ਟਪਦੀ, ਮ.੩)

ਇਹ ਜਗ ਬਗੀਚਾ ਹੈ, ਪਰਮਾਤਮਾ ਮਾਲੀ ਹੈ, ਉਹ ਸਦਾ ਇਸ ਬਗੀਚੇ ਦੀ ਸੰਭਾਲ ਕਰਦਾ ਹੈ, ਜਿਹੋ ਜਿਹੀ ਵਾਸ਼ਨਾ ਕਿਸੇ ਵਿਚ ਹਰੀ ਪਾ ਦਿੰਦਾ ਹੈ, ਉਹੋ ਜਿਹੀ ਵਾਸ਼ਨਾ ਲਗਦੀ ਹੈ, ਤੇ ਮਨੁੱਖ ਦੀ ਚੰਗੀ ਮੰਦੀ ਸ਼ੋਭਾ ਹੁੰਦੀ ਹੈ।

ਕਰਨ ਕਰਾਵਨ ਕਰਨੈ ਜੋਗੁ। ਜੋ ਤਿਸੁ ਭਾਵੈ ਸੋਈ ਹੋਗੁ।
ਖਿਨ ਮਹਿ ਥਾਪਿ ਉਥਾਪਨਹਾਰ। ਅੰਤੁ ਨਹੀਂ ਕਿਛੁ ਪਾਰਾਵਾਰਾ।

ਹੁਕਮੇ ਧਾਰਿ ਅਧਰ ਰਹਾਵੈ । ਹੁਕਮੇ ਉਪਜੈ ਹੁਕਮਿ ਸਮਾਵੈ ।
ਹੁਕਮੇ ਊਚ ਨੀਚ ਬਿਉਹਾਰ । ਹੁਕਮੇ ਅਨਿਕ ਰੰਗ ਪਰਕਾਰ ।
ਕਰਿ ਕਰਿ ਦੇਖੈ ਅਪਨੀ ਵਡਿਆਈ । ਨਾਨਕ ਸਭ ਮਹਿ ਰਹਿਆ ਸਮਾਈ ।

(ਸੁਖਮਨੀ)

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੂੰ ਵਿਸ਼ਵਾਸ ਸੀ ਕਿ ਸੰਸਾਰ-ਰਚਨਾ ਦਾ ਕੋਈ ਮੁੱਖ ਮੰਤਵ ਹੈ । ਉਨ੍ਹਾਂ ਦਾ ਵਿਸ਼ਵਾਸ ਈਸ਼ਵਰੀ ਮਨੋਰਥ ਵਿਚ ਸੀ, ਮਨੁੱਖੀ ਘਾੜਤ ਵਾਲੇ ਮਨੋਰਥ ਵਿਚ ਨਹੀਂ ਸੀ, ਜਿਸ ਅਨੁਸਾਰ ਹਰ ਚੀਜ਼ ਕੇਵਲ ਇਨਸਾਨ ਦੀ ਹੋਂਦ ਦੇ ਦੁਆਲੇ ਘੁੰਮ ਰਹੀ ਹੈ ਤੇ ਹਰ ਇਕ ਵਸਤੂ ਮਨੁੱਖ ਦੀਆਂ ਲੋੜਾਂ ਤੇ ਕਾਮਨਾਂ ਦੀ ਪੂਰਤੀ ਲਈ ਹੈ । ਉਹ ਤਾਂ ਸਰਬ ਸੰਸਾਰ ਦੇ ਪ੍ਰਯੋਜਨ ਵਿਚ ਵਿਸ਼ਵਾਸ ਰਖਦੇ ਸਨ, ਜਿਸ ਅਨੁਸਾਰ ਹਰ ਇਕ ਚੀਜ਼ ਦਾ ਉਸ ਗੂੜ੍ਹ ਈਸ਼ਵਰੀ ਰਮਜ਼ ਵਿਚ ਖਾਸ਼ ਪ੍ਰਯੋਜਨ ਹੈ, ਜਿਸ ਦਾ ਝਲਕਾ ਕਦੀ ਕਦਾਈਂ ਮਨੁੱਖ ਨੂੰ ਵੀ ਪੈਂਦਾ ਹੈ ।

ਇਹ ਠੀਕ ਹੈ ਕਿ ਈਸ਼ਵਰੀ ਹੁਕਮ ਦੇ ਪ੍ਰਗਟ ਹੋਣ ਦਾ ਪੂਰਨ ਪ੍ਰਯੋਜਨ ਹਾਲਾਂ ਮਨੁੱਖ ਨੂੰ ਸਪੱਸ਼ਟ ਨਹੀਂ ਹੋਇਆ, ਪਰ ਉਹ ਸਦਾ ਇਸ ਖੋਜ ਵਿਚ ਲੱਗਾ ਹੈ ।

ਗੇਟੇ (Goethe) ਨੇ ਕਿਹਾ : "ਇਹ ਖਿਆਲ ਆਪ-ਮੁਹਾਰਾ ਸਾਨੂੰ ਸਾਰਿਆਂ ਨੂੰ ਆਉਂਦਾ ਹੈ ਕਿ ਇਕ ਬੜੀ ਵੱਡੀ ਰਚਨਹਾਰ,ਪ੍ਰਬੰਧਕ, ਰਾਹ ਪਾਣ ਵਾਲੀ ਹਸਤੀ ਹੈ ਜੋ ਮਾਨੋ ਕੁਦਰਤ ਦੇ ਪਰਦੇ ਪਿੱਛੇ ਛੁਪੀ ਹੋਈ ਹੈ, ਅਤੇ ਸਾਨੂੰ ਹੋਂਦ ਤੋਂ ਗਿਆਤ ਕਰਾ ਰਹੀ ਹੈ ।"

ਮਨੁਖੀ ਮਨ ਲਈ ਸੰਸਾਰ ਦੀ ਵਿਆਖਿਆ ਕਰਨ ਦਾ ਸਭ ਤੋਂ ਚੰਗਾ ਤਰੀਕਾ ਇਹ ਕਹਿਣਾ ਹੈ, ਕਿ ਇਹ ਸੰਸਾਰ ਪਰਮਾਤਮਾ ਦੀ ਲੀਲ੍ਹਾ ਹੈ ਉਸ ਦੇ ਸੁਭਾਅ ਦਾ ਉਛਾਲਾ ਹੈ ।

ਪਰ ਸਰ ਆਲੀਵਰ ਲਾਜ ਦੇ ਕਥਨ ਅਨੁਸਾਰ "ਨਿਰਸੰਦੇਹ ਕੋਈ ਐਸਾ ਮਨ ਜ਼ਰੂਰ ਹੈ ਜੋ ਸੱਚ ਮੁਚ ਸਰਬ ਸੰਸਾਰ ਨੂੰ ਸਮਝਦਾ ਹੈ, ਜੋ ਨਿੱਕੀ ਤੋਂ ਨਿੱਕੀ ਗੱਲ ਦਾ ਖ਼ਿਆਲ ਰਖਦਾ ਹੈ, ਹਰ ਮਨੁੱਖ ਦਾ ਖ਼ਿਆਲ ਰਖਦਾ ਹੈ, ਹਰ ਪੰਛੀ ਦਾ, ਚਿੜੀਆਂ ਦਾ ਖ਼ਿਆਲ ਰਖਦਾ ਹੈ ਤੇ ਨਾਲ ਹੀ ਦੇਸ਼ ਕਾਲ ਦੀ ਅਨੰਤਤਾ ਵਿਚ ਵੱਸ ਰਿਹਾ ਹੈ । ਉਸ ਅਨੰਤ ਮਨ ਲਈ ਨਾ ਕੋਈ ਚੀਜ਼ ਇੱਡੀ ਛੋਟੀ ਹੈ ਤੇ ਨਾ ਇਡੀ ਵੱਡੀ ਹੈ ਕਿ ਉਹ ਉਹਨੂੰ ਨਾ ਸਮਝੇ ਤੇ ਉਸ ਦੀ ਪ੍ਰਤਿਪਾਲਨਾ ਨਾ ਕਰੇ ।"[1]

ਹੱਕਸਲੇ ਨੇ ਠੀਕ ਕਿਹਾ ਹੈ : "ਸਾਡੇ ਵਿਚੋਂ ਹਰ ਇਕ ਦੇ ਚੰਗੇ ਭਾਗ ਤੇ ਸਾਡਾ ਆਨੰਦ ਇਸ ਗੱਲ ਵਿਚ ਹੈ ਕਿ ਅਸੀਂ ਉਸ ਖੇਡ ਦੇ ਨਿਯਮਾਂ ਨੂੰ ਕੁਝ ਸਮਝੀਏ ਜੋ ਸ਼ਤਰੰਜ ਨਾਲੋਂ ਬੇਹੱਦ ਕਠਿਨ ਤੇ ਪੇਚੀਦਾ ਹੈ : ਸ਼ਤਰੰਜ ਦਾ ਤਖਤਾ ਤਾਂ ਜਗਤ ਹੈ, ਮੁਹਰੇ ਸੰਸਾਰ ਦੀਆਂ ਪ੍ਰਕਿਰਤਕ ਘਟਨਾਵਾਂ ਹਨ, ਖੇਡ ਦੇ ਨਿਯਮਾਂ ਨੂੰ ਕੁਦਰਤ ਦੇ ਕਾਨੂੰਨ ਕਹਿੰਦੇ ਹਨ । ਦੂਜੇ ਪਾਸੇ ਦਾ ਖ਼ਿਲਾੜੀ ਸਾਡੇ ਤੋਂ ਉਹਲੇ ਹੈ । ਅਸੀਂ ਜਾਣਦੇ ਹਾਂ ਕਿ ਇਹ ਖੇਡ ਸਦਾ ਸੁੱਚੀ, ਸੱਚੀ ਤੇ ਧੀਰਜ ਵਾਲੀ ਹੈ । ਪਰ ਸਾਨੂੰ ਇਸ ਗੱਲ ਦਾ ਵੀ ਤਲਖ਼ ਤਜਰਬਾ ਹੈ ਕਿ ਉਹ ਨਾ ਕਦੀ ਕਿਸੇ ਭੁੱਲ ਨੂੰ ਦਰਗੁਜ਼ਰ ਕਰਦਾ ਹੈ ਤੇ ਨਾ ਸਾਡੇ ਅਗਿਆਨ ਦਾ ਜ਼ਰਾ ਵੀ ਖ਼ਿਆਲ ਜਾਂ ਲਿਹਾਜ਼ ਕਰਦਾ ਹੈ ।"

---

1. Oliver Lodge : *Modern Scientific Ideas*

ਅਧਿਆਇ 2

# ਸੰਸਾਰ ਲੀਲ੍ਹਾ

ਸੰਸਾਰ ਦੀ ਰਚਨਾ ਕਿਉਂ ਹੋਈ ? ਕਿਵੇ ਹੋਈ ? ਇਹ ਸਵਾਲ ਸੁਤੇ ਹੀ ਜਗਿਆਸੂ ਦੇ ਮਨ ਵਿਚ ਫੁਰਦੇ ਹਨ। ਸਾਡੀ ਅਕਲ ਸਾਡੀਆਂ ਰੋਜ਼ ਦੀਆਂ ਲੋੜਾਂ ਪੂਰੀਆਂ ਕਰਨ ਲਈ ਬਣੀ ਹੈ, ਇਸ ਲਈ ਇਹ ਸਵਾਲ ਆਪ ਮੁਹਾਰੇ ਫੁਰਦੇ ਹਨ। ਨਵੀਂ ਖੋਜ-ਅਭਿਲਾਸ਼ਾ ਮਾਨਸਿਕ ਜੀਵਨ ਦਾ ਨਿਯਮ ਹੈ। ਸਾਡਾ ਮਨ ਸਾਡੇ ਆਲੇ-ਦੁਆਲੇ ਬਾਬਤ ਸਵਾਲ ਕਰਦਾ ਤੇ ਉਨ੍ਹਾਂ ਬਾਬਤ ਯੋਗ ਜਵਾਬ ਢੂੰਡਦਾ ਹੋਇਆ ਜਗਤ ਬਾਰੇ ਸਵਾਲ ਜਵਾਬ ਘੜਦਾ ਹੈ। ਪਰੰਤੂ ਪਰਮਾਤਮਾ ਤੇ ਉਸ ਦੀ ਰਚਨਾ ਬਾਰੇ ਸਵਾਲ-ਜਵਾਬ ਮਨ ਦੀ ਹੱਦੋਂ ਬਾਹਰੇ ਹਨ। ਮਨੁੱਖੀ ਬੁੱਧੀ ਇਨਸਾਨ ਦੇ ਮਾਦੀ ਜੀਵਨ ਬਾਰੇ ਸਵਾਲ ਹੱਲ ਕਰਨ ਦੇ ਯੋਗ ਤਾਂ ਜ਼ਰੂਰ ਹੈ ਪਰ ਉਨ੍ਹਾਂ ਸਵਾਲਾਂ ਲਈ ਜੋ ਬੁੱਧੀ ਦੇ ਮੰਡਲ ਤੋਂ ਬਾਹਰ ਹਨ, ਕੋਈ ਠੀਕ ਜਵਾਬ ਨਹੀਂ ਢੂੰਡ ਸਕਦੀ। ਸੰਸਾਰ ਸਾਡੇ ਰੋਜ਼ਾਨਾਂ ਜੀਵਨ ਦੀਆਂ ਵੀਚਾਰਾਂ ਤੇ ਖ਼ਿਆਲਾਂ ਅਨੁਸਾਰ ਰਚਿਆ ਹੋਇਆ ਨਹੀਂ ਹੈ, ਮਨੁੱਖੀ ਬੁੱਧੀ ਉਨ੍ਹਾਂ ਗੱਲਾਂ ਨੂੰ ਸਮਝਣੋਂ ਅਸਮਰੱਥ ਹੈ ਜੋ ਇਸ ਦੀ ਹੱਦੋਂ ਬਾਹਰੇ ਹਨ, ਜੋ ਇਸ ਦੇ ਵਿਚਾਰ ਮੰਡਲ ਤੋਂ ਬਿਲਕੁਲ ਓਪਰੇ ਹਨ। ਇਸ ਲਈ ਉਨ੍ਹਾਂ ਨੂੰ ਸਮਝਣ ਦਾ ਜਤਨ ਕਰਨਾ ਇਵੇਂ ਹੀ ਹੈ ਜਿਵੇਂ ਲੋਹੇ ਦੇ ਗਜ਼ ਨਾਲ ਕੋਈ ਅੰਗੂਰਾਂ ਦੀ ਮਿਠਾਸ ਨੂੰ ਮਾਪਣਾ ਚਾਹੇ। ਇਸ ਪਰਕਾਰ ਦਾ ਜਤਨ ਨਿਸਫਲ ਹੈ।

ਅਸੀਂ ਕੇਵਲ ਇਹ ਕਹਿ ਸਕਦੇ ਹਾਂ ਕਿ ਸੰਸਾਰ ਤੇ ਉਸ ਦੀ ਰਚਨਾ ਇਕ ਬੜਾ ਅਚੰਭਾ ਹੈ। ਅਸੀਂ ਨਹੀਂ ਜਾਣਦੇ ਕਿ ਰਚਨਾ ਕਿਉਂ ਰਚੀ ਗਈ ਤੇ ਰਚਨਾ ਦਾ ਪ੍ਰਯੋਜਨ ਕੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਗੱਲ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ :

ਆਤਮ ਰਾਮੁ ਸੰਸਾਰਾ। ਸਾਚਾ ਖੇਲੁ ਤੁਮਾਰਾ।
ਸਚੁ ਖੇਲੁ ਤੁਮਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ।
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ।

(ਸੂਹੀ, ਮ. ੧)

ਆਪ ਸਤਿ ਕੀਆ ਸਭੁ ਸਤਿ, ਤਿਸ ਪ੍ਰਭੁ ਤੇ ਸਗਲੀ ਉਤਪਤਿ।...
ਤਿਸੁ ਭਾਵੈ ਤਾਂ ਕਰੈ ਬਿਸਥਾਰ, ਤਿਸੁ ਭਾਵੈ ਤਾ ਏਕੰਕਾਰੁ।...
ਹਰਨ ਭਰਨ ਜਾਕਾ ਨੇਤ੍ਰ ਫੋਰੁ। ਤਿਸ ਕਾ ਮੰਤ੍ਰ ਨ ਜਾਨੈ ਹੋਰੁ।
ਪਿਤਾ ਕਾ ਜਨਮ ਕਿਆ ਜਾਨੈ ਪੂਤੁ, ਸਗਲ ਪਰੋਈ ਅਪੁਨੈ ਸੂਤੁ।...

ਜਿਸਕੀ ਸ੍ਰਿਸ਼ਟਿ ਸੋ ਕਰਣੈਹਾਰੁ । ਅਵਰ ਨ ਬੂਝਿ ਕਰਤ ਬੀਚਾਰੁ ।
ਕਰਤੇ ਕੀ ਮਿਤਿ ਨ ਜਾਨੈ ਕੀਆ । ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ।
(ਸੁਖਮਨੀ)

ਭਾਈ ਗੁਰਦਾਸ ਜੀ ਨੇ ਇਸ ਦੀ ਪ੍ਰੋੜ੍ਹਤਾ ਇਉਂ ਕੀਤੀ ਹੈ :

ਓਅੰਕਾਰ ਅਕਾਰ ਕਰ ਮੱਖੀ ਇਕ ਉਪਾਈ ਮਾਯਾ,
ਤਿੰਨ ਲੋਅ ਚੌਦਾਂ ਭਵਨ ਜਲ ਥਲ ਮਹੀਅਲ ਛਲ ਕਰ ਛਾਯਾ,
ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਦਸ ਅਵਤਾਰ ਬਜ਼ਾਰ ਨਚਾਯਾ,
ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਯਾ,
ਕਾਮ ਕਰੋਧ ਵਿਚ ਲੋਭ ਮੋਹ ਕਰ ਧ੍ਰੋਹ ਲੜਾਯਾ,
ਹਉਮੈਂ ਅੰਦਰ ਸਭ ਕੋ ਸੇਰਹੁ ਘਟ ਨ ਕਿਨੈ ਅਖਾਯਾ,
ਕਾਰਣ ਕਰਤੇ ਆਪ ਲੁਕਾਯਾ ।

ਸ੍ਰਿਸ਼ਟੀ ਦਾ ਕਾਰਨ ਕਰਤੇ ਨੇ ਲੁਕਾ ਕੇ ਰੱਖਿਆ ਹੈ ।

ਉਨ੍ਹੀਵੀਂ ਸਦੀ ਵਿਚ ਮਾਦਾ-ਪ੍ਰਸਤੀ ਜਾਂ ਪਦਾਰਥ-ਪੂਜਾ ਦੀ ਤੀਬਰ ਲਹਿਰ ਯੂਰਪ ਵਿਚ ਤੇ ਮਗਰੋਂ ਪੂਰਬੀ ਦੇਸ਼ਾਂ ਵਿਚ ਚੱਲੀ । ਵੱਡੀਆਂ ਰਸਾਇਣਿਕ ਤੇ ਪਦਾਰਥਿਕ ਖੋਜਾਂ ਪ੍ਰਗਟ ਹੋਈਆਂ ਤੇ ਇਹ ਖ਼ਿਆਲ ਹੋਇਆ ਕਿ ਸਰਬ ਸੰਸਾਰ ਦਾ ਅਗਮ ਨਿਗਮ ਪਤਾ ਲੱਗ ਗਿਆ ਤੇ ਸੰਸਾਰ ਦਾ ਕੋਈ ਭੇਦ ਲੁਕਿਆ ਛੁਪਿਆ ਬਾਕੀ ਨਹੀਂ ਰਿਹਾ । ਪਰ ਅੱਜ ਕਲ੍ਹ ਦੇ ਸਾਇੰਸਵੇਤਾ ਉਸ ਸਮੇਂ ਨਾਲੋਂ ਬਾਹਲੇ ਨਿਵ ਚੱਲਣ ਵਾਲੇ ਹਨ । ਉਨ੍ਹਾਂ ਦਾ ਹੁਣ ਫਿਰ ਨਿਸ਼ਚਾ ਹੈ ਕਿ ਸੰਸਾਰ ਦਾ ਭੇਦ ਉਨ੍ਹਾਂ ਦੀ ਸਮਝੋਂ ਬਾਹਰ ਹੈ । ਸਰ ਆਲੀਵਰ ਲੌਜ ਨੇ ਇਕ ਵਾਰੀ ਵਿਖਿਆਨ ਕਰਦਿਆਂ ਕਿਹਾ : ਪਦਾਰਥਿਕ ਸੰਸਾਰ ਨਿਹਚਲ, ਸਦੀਵੀ ਵਸਤੂ ਨਹੀਂ, ਮੈਂ ਵੇਖਿਆ ਹੈ ਤੇ ਦਿਨੋਂ ਦਿਨ ਵਧੇਰੇ ਵੇਖ ਰਿਹਾ ਹਾਂ ਕਿ ਅਧਿਆਤਮਿਕ ਸੰਸਾਰ ਅਸਲ ਸਤਤਾ ਹੈ, ਤੇ ਇਸ ਅਧਿਆਤਮਿਕ ਸੰਸਾਰ ਨੂੰ ਕਿਸੇ ਮਾਦੀ ਹਥਿਆਰ ਦੀ ਤਾਂ ਸ਼ਾਇਦ ਲੋੜ ਹੈ, ਪਰ ਮਾਦਾਪ੍ਰਸਤੀ ਦੀ ਲੋੜ ਨਹੀਂ । ਪਦਾਰਥਿਕ ਸੰਸਾਰ ਇਕ ਮਹਾਂ ਸੁੰਦਰ ਚਿੱਤਰ ਹੈ, ਜਿਸ ਦਾ ਨਕਸ਼ਾ ਤੇ ਪਲੈਨ ਵਚਿੱਤਰ ਹੈ, ਭਾਵੇਂ ਇਹ ਨਹੀਂ ਪਤਾ ਕਿ ਇਸ ਦੇ ਅਰਥ ਕੀ ਹਨ ਤੇ ਮੰਤਵ ਕੀ ਹੈ ?

ਵਿਸ਼ੇਸ਼ ਕਰਕੇ ਡਾਰਵਿਨ ਦੇ ਵਿਕਾਸ ਸਿੱਧਾਂਤ ਦੀ ਵਿਆਖਿਆ ਮਗਰੋਂ ਇਹ ਵਿਸ਼ਵਾਸ ਹੋ ਗਿਆ ਸੀ ਕਿ ਸੰਸਾਰ ਦੇ ਅਗਮ ਨਿਗਮ ਤੇ ਸੰਸਾਰ ਦੀ ਅਦਲਾ ਬਦਲੀ ਦੇ ਕਾਰਨ ਦਸਣੇ ਬੜੇ ਸੌਖੇ ਹਨ, ਪਰ ਸਾਇੰਸ ਦੀ ਚਕ੍ਰਿਤ ਕਰਨ ਵਾਲੀ ਉੱਨਤੀ ਦੇ ਹੁੰਦਿਆਂ ਸੁੰਦਿਆਂ ਵੀ ਉਹ ਸ੍ਵੈ-ਵਿਸ਼ਵਾਸ ਟੁਟ-ਫੁਟ ਚੁੱਕਾ ਹੈ । ਆਪਣੀ ਪੁਸਤਕ (Fundamental Ideas in Science)' ਦੇ ਅੰਤ ਵਿਚ ਸਰ ਆਲੀਵਰ ਲੌਜ ਨੂੰ ਮੰਨਣਾ ਪਿਆ ।

"ਇਸ ਗੱਲ ਦੀ ਸ਼ਿਕਾਇਤ ਹੈ ਤੇ ਕੁਝ ਹੱਦ ਤੀਕ ਸਾਨੂੰ ਮੰਨਣਾ ਪਏਗਾ ਕਿ ਭਾਵੇਂ ਅਸੀਂ ਚੱਲੇ ਤਾਂ ਸਾਂ ਇਹ ਵਿਸ਼ਾ ਲੈਕੇ ਕਿ ਕੁਦਰਤ ਵਿਚ ਸੰਮਾਨਤਾ (uniformity) ਹੈ, ਨਿਰੰਤਰਤਾ (continuity) ਹੈ, ਵਿਕਾਸ (evolution) ਹੈ ਪਰ ਅਸੀਂ ਆਪਣੇ ਮੁੱਢਲੇ

ਖ਼ਿਆਲ ਤੋਂ ਇਕ ਲਾਂਭੇ ਹੋ ਗਏ ਹਾਂ ਅਤੇ ਹੁਣ ਉਥੇ ਪੁੱਜੇ ਹਾਂ, ਜਾਂ ਅਜੇ ਇਸ਼ਾਰਤਨ ਮੰਨਦੇ ਹਾਂ ਕਿ ਕੁਦਰਤ ਵਿਚ ਇਕਸਾਰਤਾ ਨਹੀਂ, ਅਦਲਾ ਬਦਲੀ ਹੈ, ਨਿਰੰਤਰਤਾ ਨਹੀਂ ਅੰਤ੍ਰਰਤਾ ਹੈ, ਤੇ ਕਾਲ ਦੀ ਹਸਤੀ ਬਾਰੇ ਵੀ ਡੂੰਘਾ ਸ਼ੱਕ ਹੋ ਗਿਆ ਹੈ, ਤੇ ਇਨ੍ਹਾਂ ਗੱਲਾਂ ਦੇ ਅਰਥ ਇਹ ਹਨ ਕਿ ਵਿਕਾਸ ਦੀ ਅਸਲੀਅਤ ਬਾਰੇ ਸਾਡਾ ਨਿਸ਼ਚਾ ਦ੍ਰਿੜ ਨਹੀਂ ਰਹਿ ਸਕੇਗਾ।

ਕੁਦਰਤ ਉਲਟ-ਪੁਲਟ ਗੱਲਾਂ (contradictions) ਨਾਲ ਪੂਰਤ ਦਿਸਦੀ ਹੈ, ਫਲ ਸਫ਼ੀਆਂ ਦੀਆਂ ਬੁਝਾਰਤਾਂ ਜਿਵੇਂ ਏਕ ਤੇ ਅਨੇਕ (One and Many), ਹਿਲ-ਜੁਲ ਤੇ ਸ਼ਾਂਤ (Motion and Rest), ਕਾਰਨ ਤੇ ਕਾਰਜ (Cause and Effect) ਦਲੀਲਾਂ ਨਾਲ ਹੱਲ ਨਹੀਂ ਹੁੰਦੀਆਂ । ਵਿਲੀਅਮ ਜੇਮਜ਼ ਨੇ ਆਪਣੀ ਪੁਸਤਕ Some Problems of Philosophy ਵਿਚ ਕਿਹਾ ਹੈ :

ਸਾਡੇ ਸਾਰਿਆਂ ਲਈ ਯਥਾਰਥ ਤੱਥ ਸਹੀ ਗੱਲ ਹੈ, ਦਾਤ ਹੈ, ਮੁੱਢਲੀ ਬੁਨਿਆਦ ਹੈ, ਜਿਸ ਦੇ ਹੇਠਾਂ ਅਸੀਂ ਖੋਜ ਨਹੀਂ ਸਕਦੇ, ਨਾਂ ਉਸ ਦੀ ਵਿਆਖਿਆ ਟਾਲ ਸਕਦੇ ਹਾਂ, ਨਾ ਉਹਲਾ ਹਟਾ ਕੇ ਅਸਲੀਅਤ ਵੇਖ ਸਕਦੇ ਹਾਂ । ਇਵੇਂ ਹੀ ਗੁਰੂ ਸਾਹਿਬਾਨ ਨੇ ਫੁਰਮਾਇਆ :

ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ।
ਉਤਭੁਜ ਚਲਤ ਆਪਿ ਕਰ ਚੀਨੈ ਆਪੇ ਤਤੁ ਪਛਾਣੈ ।

(ਰਾਮਕਲੀ, ਮ. ੧)

ਆਪਹਿ ਸੂਖਮ ਆਪਹਿ ਅਸਥੂਲਾ । ਲਖੀ ਨ ਜਾਈ ਨਾਨਕ ਲੀਲਾ ।

(ਗਉੜੀ ਬਾਵਨ ਅਖਰੀ, ਮ. ੫)

ਸਾਧੋ ਰਚਨਾ ਰਾਮ ਬਨਾਈ ।
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ।

(ਗਉੜੀ, ਮ. ੯)

ਜਗ ਦੀ ਅਦਭੁਤ ਰਚਨਾ ਤੇ ਜ਼ਾਹਿਰਾ ਅਜੋੜ ਗੱਲਾਂ ਦੇ ਮੇਲ ਦੀ ਔਕੜ ਨੂੰ ਵੇਖ ਭਾਈ ਗੁਰਦਾਸ ਜੀ ਨਿਮਾਣੇ ਹੋ ਪੁੱਛਦੇ ਹਨ :

ਕੇਵਡ ਵਡਾ ਆਖੀਐ, ਵਡੇ ਦੀ ਵਡੀ ਵਡਿਆਈ,
ਵਡੀ ਹੂੰ ਵਡਾ ਵਖਾਣੀਐ ਸੁਣ ਸੁਣ ਆਖਣ ਆਪ ਸੁਣਾਈ,
ਰੋਮ ਰੋਮ ਵਿਚ ਰਖਿਉਨ ਕਰ ਵਰਭੰਡ ਕਰੋੜ ਸਮਾਈ,
ਇਕ ਕਵਾਉ ਪਸਾਉ ਜਿਸ ਤੋਲ ਅਤੋਲ ਨ ਤੁਲ ਤੁਲਾਈ,
ਵੇਦ ਕਤੇਬਹੁੰ ਬਾਹਰਾ ਅਕਥ ਕਹਾਣੀ ਕਥੀ ਨਾ ਜਾਈ,
ਅਬਗਤਿ ਗਤਿ ਕਿਵ ਅਲਖ ਲਖਾਈ

(ਵਾਰ ੧੩-੨)

ਰੋਜ਼ਾਨਾ ਜੀਵਨ ਵਿਚ ਸਾਡੇ ਲਈ ਇਹ ਸੰਸਾਰ ਮਾਨੋਂ ਇਉਂ ਹੈ ਜਿਵੇਂ ਡੱਡੂ ਲਈ ਖੂਹ । ਅਸੀਂ ਸਾਰੇ ਜਗ ਦੀਆਂ ਨਿੱਕੀਆਂ ਗੱਲਾਂ ਵਿਚ ਮਗਨ ਰਹਿੰਦੇ ਹਾਂ ਤੇ ਇਹ ਨਹੀਂ ਜਾਣਦੇ ਕਿ ਪਰੇ-ਪ੍ਰੇਡੇ ਕੀ ਹੈ ? ਕਦੀ ਕਦਾਈ ਅਸੀਂ ਬਾਹਰਲੇ ਸੰਸਾਰ ਦਾ ਝਲਕਾ ਵੇਖਦੇ ਹਾਂ, ਝਿਲਮਿਲ-ਪੂਰਤ ਅਨੰਤਤਾ ਦਾ ਸਾਨੂੰ ਝਾਵਲਾ ਪੈਂਦਾ ਹੈ । ਇਹ ਝਾਵਲਾ ਸਾਨੂੰ

ਹੈਰਾਨ ਤੇ ਚਕ੍ਰਿਤ ਕਰਦਾ ਹੈ, ਅਸੀਂ ਉਸ ਨੂੰ ਸਮਝ ਨਹੀਂ ਸਕਦੇ ਤੇ ਪਿੱਛੇ ਨੂੰ ਮੁੜਦੇ ਹਾਂ, ਜਿਵੇਂ ਡਰਦਾ ਤ੍ਰਭਕਦਾ ਡੱਡੂ ਖੂਹ ਦੀਆਂ ਕੰਧਾਂ ਵੱਲ ਟਪੂਸੀਆਂ ਮਾਰਦਾ ਹੈ । ਮਾਨੋ ਅਸੀਂ ਹਨੇਰੇ ਵਿਚ ਕੁਦਰਤ ਦੇ ਗਿਆਨ ਦੀ ਖੋਜ ਵਿਚ ਅੰਨ੍ਹੇ ਵਾਂਗ ਹੱਥ ਪੈਰ ਮਾਰਦੇ ਹਾਂ । ਕੁਦਰਤ ਦੀ ਡੂੰਘਾਈ, ਉਸ ਦੀ ਅਦਲਾ ਬਦਲੀ, ਉਸ ਦੀ ਵਿਸ਼ਾਲਤਾ ਦਾ ਕੋਈ ਅੰਤ ਨਹੀਂ । ਆਪਣੇ ਮਹਿਦੂਦ ਗਿਆਨ ਦੁਆਰਾ ਹੀ ਅਸੀਂ ਵਧਦੇ ਹਾਂ । ਮਿੱਟੀ ਦਾ ਨਿੱਕਾ ਜਿਹਾ ਦੀਵਾ ਗੰਦੇ ਤੇਲ ਨਾਲ ਭਰਿਆ ਹੋਇਆ ਕਿਵੇਂ ਉਨ੍ਹਾਂ ਮੈਦਾਨਾਂ, ਪਰਬਤਾਂ ਤੇ ਚਾਨਣਾ ਪਾਏ ਜੋ ਦੂਰ-ਦੁਰੇਡੇ ਫੈਲੇ ਹਨ ਤੇ ਸਾਡੀ ਸਮਝੋਂ ਬਾਹਰੇ ਹਨ, ਹਾਂ ਇਡੇ ਦੂਰ ਕਿ ਸਾਡਾ ਖ਼ਿਆਲ ਵੀ ਚਕਰਾਂਦਾ, ਡਿਗੂੰ-ਡਿਗੂੰ ਕਰਦਾ ਹੈ, ਤੇ ਉਨ੍ਹਾਂ ਅਮਿੱਤ-ਅਮੁੱਕ ਵਾਟਾਂ ਤੇ ਚਕਰਾਣ ਵਾਲੀਆਂ ਉਚਿਆਈਆਂ ਨੂੰ ਮਾਪਣ ਦੇ ਜਤਨ ਵਿਚ ਬਿਹਬਲ ਹੋਇਆ ਹੋਇਆ ਘਾਬਰਦਾ, ਗ਼ਸ਼ਾਂ ਖਾਂਦਾ ਹੈ । ਰੈਗੋਲਿਨ ਨੇ ਕਿਹਾ ਹੈ : "ਉਹ ਪੁਰਾਣੇ ਵੱਡੇ-ਵਡੇਰੇ, ਸਾਡੀ ਜਾਤੀ ਦੇ ਮਹਾਂ-ਰਿਸ਼ੀ, ਉਹ ਆਦਮੀ ਜਿਨ੍ਹਾਂ ਲਈ ਵਿਚਾਰ ਇਕ ਕੋਮਲ ਹੁਨਰ ਸੀ ਤੇ ਉਨ੍ਹਾਂ ਦੇ ਜੀਵਨ ਦਾ ਕਾਰ-ਵਿਹਾਰ ਤੇ ਪ੍ਰਯੋਜਨ ਸੀ, ਬੜੇ ਸਿਆਣੇ ਸਨ ਤੇ ਉਹ ਮੰਨਦੇ ਸਨ ਕਿ ਬਾਜੇ ਸਵਾਲਾਂ ਦਾ ਸਭ ਤੋਂ ਚੰਗਾ ਉੱਤਰ ਖਾਮੋਸ਼ੀ ਹੈ : ਹਾਂ, ਉਨ੍ਹਾਂ ਨਿਰਮਾਣ ਲੋਕਾਂ ਨੇ ਉਹ ਸਬਕ ਸਿਖਿਆ ਸੀ ਜਿਹੜਾ ਅੱਜ ਕਲ੍ਹ ਦੀ ਹੰਕਾਰ-ਮੱਤੀ ਸਾਇੰਸ ਲਈ ਸਿੱਖਣਾ ਔਖਾ ਹੈ, ਪਰ ਅੱਜ ਕਲ ਦੀ ਸਾਇੰਸ ਵੀ (ਕਿਉਂਕਿ ਸਾਇੰਸ ਹੋਰ ਤਰੁੱਟੀਆਂ ਦੇ ਹੁੰਦਿਆਂ ਵੀ ਸਤਿਵਾਦੀ ਤਾਂ ਹੈ) ਆਪਣਾ ਹੰਕਾਰ ਭਰਿਆ ਸਿਰ ਨਿਵਾਣ ਤੇ, ਅਤੇ ਮਾਣ-ਮੱਤੀ ਜ਼ਬਾਨ ਨਾਲ ਉਹ ਗੱਲ ਕਹਿਣ ਤੇ ਮਜ਼ਬੂਰ ਹੋਈ ਜੋ ਮਾਣ ਮੱਤਿਆਂ, ਹੰਕਾਰੀਆਂ ਲਈ ਕਹਿਣੀ ਅਤੀ ਦੁਖਦਾਈ ਹੁੰਦੇ ਹਨ ਕਿ 'ਮੈਂ ਨਹੀਂ ਜਾਣਦੀ'' ।[1]

ਗੁਰੂ ਸਾਹਿਬਾਨ ਨੇ ਇਸੇ ਕਰਕੇ ਨਿਰਮਾਣ ਸ਼ਬਦਾਂ ਵਿਚ ਇਸ ਸੰਸਾਰ ਨੂੰ ਪਰਮਾਤਮਾ ਦੀ ਲੀਲ੍ਹਾ ਜਾਂ ਖੇਡ ਕਿਹਾ ਹੈ । ਪਰਮਾਤਮਾ ਸਦੀਵ-ਕਾਲ ਨੂੰ, ਆਦਿ ਅੰਤ ਨੂੰ, ਭੂਤ, ਭਵਾਨ, ਭਵਿੱਖ ਨੂੰ, ਇਕ ਅਮੁੱਕ ਵਰਤਮਾਨ-ਨਿਰੰਤਰਤਾ ਏਕਤਾ ਦੇ ਰੂਪ ਵਿਚ ਵੇਖ ਰਿਹਾ ਹੈ । ਇਸ ਵਿਚ ਭਾਂਤ ਭਾਂਤ ਦੀਆਂ ਵੰਨ-ਸਵੰਨੀਆਂ ਅਦਲਾ ਬਦਲੀਆਂ ਇਕ ਨਾਟਕ ਦੇ ਹੇਰ-ਫ਼ੇਰ ਹਨ, ਤੇ ਉਸ ਨਾਟਕ ਦਾ ਇੱਕੋ ਮਜ਼ਮੂਨ, ਇੱਕੋ ਵਿਸ਼ਾ ਹੈ ਜਿਸ ਦੇ ਆਲੇ ਦੁਆਲੇ ਨਾਟਕ ਦਾ ਖੇਲ ਘੁੰਮਦਾ ਹੈ ।

ਤੁਧੁ ਆਪੇ ਜਗਤੁ ਉਪਾਇਕੈ ਆਪ ਖੇਲੁ ਰਚਾਇਆ,
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ।

(ਸੋਰਠਿ, ਮ. ੩)

ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ।
ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ।
ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ।
ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ।

(ਵਾਰ ਸੋਰਠਿ)

1. Vedic India

ਸ੍ਰਿਸ਼ਟੀ ਤੂੰ ਸਾਜੀ ਤੇ ਇਹ ਖੇਲ ਤੂੰ ਆਪ ਰਚਿਆ ਹੈ, ਆਪੇ ਕਰਤਾ ਤੇ ਆਪੇ ਭੁਗਤਾ ਹੈਂ, ਸਭ ਤੇਰਾ ਸ਼ਬਦ, ਤੇਰਾ ਭਾਣਾ ਵਰਤ ਰਿਹਾ ਹੈ।

ਨ ਕਿਛੁ ਆਵਤ ਨ ਕਿਛੁ ਜਾਵਤ, ਸਭੁ ਖੇਲੁ ਕੀਓ ਹਰਿ ਰਾਇਓ।

(ਗਉੜੀ, ਮ. ੫)

ਤੁਝ ਬਿਨੁ ਦੂਜਾ ਕੋਇ ਨਾਹਿ, ਸਭ ਤੇਰੋ ਖੇਲੁ ਤੁਝ ਮਾਹਿ ਸਮਾਹਿ।

(ਬਸੰਤ, ਮ. ੫)

ਇਨ੍ਹਾਂ ਸ਼ਬਦਾਂ ਵਿਚ ਅਕਾਲ ਪੁਰਖ ਨੂੰ ਇਕ ਮਹਾਨ ਚਿੱਤਰਕਾਰ, ਇਕ ਮਹਾਨ ਪਾਤਰ ਦਰਸਾਇਆ ਹੈ, ਜੋ ਕਈ ਸਵਾਂਗ ਇਸ ਕਾਰਨ ਭਰਦਾ ਹੈ ਕਿ ਉਸ ਨੂੰ ਆਪਣੀ ਰਚਨਾ, ਆਪਣੇ ਕੋਮਲ ਹੁਨਰ ਤੋਂ ਆਨੰਦ ਪ੍ਰਾਪਤ ਹੁੰਦਾ ਹੈ। ਹੁਨਰ ਹੁਨਰ ਦੀ ਖਾਤਰ ਹੈ, ਇਸ ਤੋਂ ਛੁੱਟ ਕੋਈ ਹੋਰ ਪ੍ਰਯੋਜਨ ਨਹੀਂ, ਕੋਈ ਗ਼ਰਜ਼ ਨਹੀਂ।

ਬਾਜੀਗਰ ਜੈਸੇ ਬਾਜੀ ਪਾਈ। ਨਾਨਾ ਰੂਪ ਭੇਖ ਦਿਖਲਾਈ।
ਸਾਂਗੁ ਉਤਾਰਿ ਥੰਮਿਓ ਪਾਸਾਰਾ। ਤਬ ਏਕੋ ਏਕੰਕਾਰਾ।
ਕਵਨ ਰੂਪ ਦ੍ਰਿਸਟਿਓ ਬਿਨਸਾਇਓ।
ਕਤਹਿ ਗਇਓ ਉਹੁ ਕਤ ਤੇ ਆਇਓ।
ਜਲ ਤੇ ਊਠਹਿ ਅਨਿਕ ਤਰੰਗਾ।
ਕਨਿਕ ਭੂਖਨ ਕੀਨੇ ਬਹੁ ਰੰਗਾ।
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ।
ਫਲ ਪਾਕੇ ਤੇ ਏਕੰਕਾਰ।
ਸਹਸ ਘਟਾ ਮਹਿ ਏਕੁ ਆਕਾਸੁ।
ਘਟ ਫੂਟੇ ਤੇ ਓਹੀ ਪ੍ਰਗਾਸੁ।
ਭਰਮ ਲੋਭ ਮੋਹ ਮਾਇਆ ਵਿਕਾਰ।
ਭਰਮ ਛੂਟੇ ਤੇ ਏਕੰਕਾਰ।
ਓਹ ਅਬਿਨਾਸੀ ਬਿਨਸਤ ਨਾਹੀ।
ਨਾ ਕੋ ਆਵੈ ਨਾ ਕੋ ਜਾਹੀ।

(ਸੂਹੀ, ਮ. ੫)

ਪਰਮਾਤਮਾ ਬਾਜੀਗਰ ਵਾਂਗ ਤਮਾਸ਼ਾ ਕਰਦਾ ਹੈ ਤੇ ਅਨੇਕ-ਰੂਪ-ਭੇਖ ਧਾਰਦਾ ਹੈ, ਜਦ ਭੇਸ ਉਤਾਰ ਦਿੰਦਾ ਹੈ ਤਾਂ ਕਲਮਕੱਲਾ ਹੁੰਦਾ ਹੈ, ਭੇਖ ਕਿਥੋਂ ਆਇਆ ਤੇ ਕਿਥੇ ਗਿਆ? ਜਿਵੇਂ ਪਾਣੀ ਵਿਚੋਂ ਲਹਿਰਾਂ ਉਠਦੀਆਂ ਹਨ, ਸੋਨੇ ਦੇ ਵੰਨ-ਸੁਵੰਨੇ ਗਹਿਣੇ ਬਣਦੇ ਹਨ, ਜਿਵੇਂ ਅਨੇਕ ਬੀਜ ਬੀਜੀਦੇ ਹਨ ਤੇ ਫਲ ਇੱਕੋ ਜਿਹੇ ਹੁੰਦੇ ਹਨ, ਜਿਵੇਂ ਹਜ਼ਾਰਾਂ ਘੜਿਆਂ ਵਿਚ ਇੱਕੋ ਆਕਾਸ਼ ਹੁੰਦਾ ਹੈ, ਘੜੇ ਟੁੱਟਦੇ ਹਨ ਤਾਂ ਕੇਵਲ ਪਰਮਾਤਮਾ ਦਾ ਪ੍ਰਗਾਸ ਰਹਿੰਦਾ ਹੈ, ਜਦ ਭਰਮ, ਲੋਭ, ਮੋਹ, ਮਾਇਆ, ਵਿਕਾਰ ਹਟ ਜਾਣ ਤਾਂ ਕੇਵਲ ਪਰਮਾਤਮਾ ਨਜ਼ਰੀ ਆਉਂਦਾ ਹੈ। ਉਹ ਸਦਾ ਸਦਾ ਹੈ, ਹੋਰ ਨਾ ਕੋਈ ਆਉਂਦਾ ਹੈ, ਨਾ ਜਾਂਦਾ ਹੈ।

ਬਾਜੀਗਰ ਡੰਕ ਬਜਾਈ। ਸਭ ਖਲਕ ਤਮਾਸੇ ਆਈ।
ਬਾਜੀਗਰ ਸ੍ਵਾਂਗੁ ਸਕੇਲਾ। ਅਪਨੇ ਰੰਗ ਰਵੈ ਅਕੇਲਾ।

(ਸੋਰਠਿ-ਕਬੀਰ)

ਖੇਡ ਆਨੰਦ ਦਾ ਚਮਤਕਾਰ ਹੈ, ਆਪਣੀ ਕਾਰ ਵਿਚ ਆਨੰਦ ਹੋਣਾ ਆਪਣੇ ਆਪ ਵਿਚ ਤੇ ਆਲੇ ਦੁਆਲੇ ਨਾਲ ਸੰਤੁਸ਼ਟ ਹੋਣ ਦਾ ਆਨੰਦ। ਵੈਲਜ਼[1] ਨੇ ਲਿਖਿਆ ਹੈ : ਖੇਡ ਉਸ ਥੋੜ੍ਹੇ ਬਾਹਲੇ ਸੰਤੁਸ਼ਟ ਤੇ ਚਿੰਤਾ-ਰਹਿਤ ਜੰਤੂ ਦੇ ਆਪਣੇ ਜ਼ੋਰ ਤ੍ਰਾਣ ਦਾ ਡੁਲ੍ਹ-ਡੁਲ੍ਹ ਪੈਂਦਾ, ਉਛਾਲੇ ਮਾਰਦਾ ਆਨੰਦ ਹੈ, ਜਿਸ ਨੂੰ ਕੋਈ ਚਿੰਤਾ ਫ਼ਿਕਰ ਨਾ ਹੋਵੇ।

ਪਰਮਾਤਮਾ ਨੂੰ ਇਸ ਦ੍ਰਿਸ਼ਟੀਕੋਣ ਤੋਂ ਵੇਖ ਕੇ ਪਰਮ-ਆਨੰਦ-ਸਰੂਪ ਕਿਹਾ ਗਿਆ ਹੈ। ਇਹ ਸੰਸਾਰ ਉਸ ਦੇ ਉਛਾਲੇ ਖਾਂਦੇ ਆਨੰਦ ਤੇ ਪ੍ਰੇਮ ਦਾ ਜ਼ਹੂਰ ਹੈ :

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ।
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ।
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ।

(ਸਿਰੀ ਰਾਗੁ, ਮ. ੧)

ਪਰਮਾਤਮਾ ਆਪ ਆਨੰਦ-ਮਈ ਹੈ, ਆਪ ਹੀ ਆਨੰਦ ਲੈਣ ਵਾਲਾ ਹੈ; ਆਪੇ ਮੁਟਿਆਰ ਕੁੜੀ ਹੈ, ਅਪੇ ਪ੍ਰੇਮੀ ਹੈ, ਪਰਮਾਤਮਾ-ਪ੍ਰੇਮ-ਪੂਰਤ ਹੈ ਤੇ ਸਭ ਕੁਝ ਉਸ ਦੇ ਆਨੰਦ ਦਾ ਜ਼ਹੂਰ ਹੈ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਿਹ ਪਸਾਉ।
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ।
ਕਰਿ ਆਸਣੁ ਡਿਠੋ ਚਾਉ। (ਆਸਾ, ਮ. ੧)

ਪਰਮਾਤਮਾ ਨੇ ਆਪ ਹੀ ਸ੍ਰਿਸ਼ਟੀ ਸਾਜੀ ਤੇ ਨਾਮ ਰੂਪ ਧਾਰ ਲਏ; ਕੁਦਰਤ ਵਿਚ ਬੈਠ ਕੇ ਆਨੰਦ ਨਾਲ ਵੇਖ ਰਿਹਾ ਹੈ, ਆਪ ਹੀ ਕਰਤਾਰ ਤੇ ਦਾਤਾਰ ਹੈ; ਤੁਠ ਕੇ, ਖੁਸ਼ ਹੋ ਕੇ, ਦਿੰਦਾ ਤੇ ਮਿਹਰ ਕਰਦਾ ਹੈ, ਸਭ ਦਾ ਜਾਣੂ ਹੈ ਤੇ ਆਪਣੇ ਹੁਕਮ ਨਾਲ ਜਿੰਦ-ਜਾਨ ਲੈ ਲਏਗਾ।

ਭਾਈ ਗੁਰਦਾਸ ਜੀ ਨੇ ਇਸ ਖ਼ਿਆਲ ਨੂੰ ਇਉਂ ਦਰਸਾਇਆ ਹੈ ਕਿ ਜਿਵੇਂ ਇਕ ਸੁਦਰ ਲੜਕੀ ਨੂੰ ਆਪਣਾ ਮੁਖੜਾ ਆਰਸੀ ਵਿਚ ਵੇਖਣ ਦਾ ਚਾਅ ਹੁੰਦਾ ਹੈ, ਇਵੇਂ ਪਰਮਾਤਮਾ ਆਪਣਾ ਮੁੱਖ ਸੰਸਾਰ ਦੇ ਸ਼ੀਸ਼ੇ ਵਿਚ ਵੇਖ ਰਿਹਾ ਹੈ। ਪਰ ਇਸ ਲਿਹਾਜ਼ ਨਾਲ ਸਭ ਤੋਂ ਢੁਕਵੀਂ ਫੱਬਦੀ ਮਿਸਾਲ ਉਸ ਬਜੰਤ੍ਰੀ ਦੀ ਹੈ ਜੋ ਆਪਣੀ ਆਤਮਾ ਦਾ ਰਾਗ ਆਕਾਸ਼ ਵਿਚ ਖਿਲਾਰਦਾ ਹੈ, ਭਾਈ ਗੁਰਦਾਸ ਜੀ ਦੇ ਅਨੁਸਾਰ :

ਜਿਉਂ ਜੰਤ੍ਰੀ ਹਥ ਜੰਤ੍ਰ ਲੈ ਸਭ ਰਾਗ ਵਜਾਏ,
ਆਪੇ ਸੁਣ ਸੁਣ ਮਗਨ ਹੋਇ ਆਪੇ ਗੁਨ ਗਾਏ,

1. Work, Wealth and Happiness for Mankind

ਸ਼ਬਦ ਸੁਰਤ ਲਿਵ ਲੀਨ ਹੋਇ ਆਪੇ ਰੀਝਾਏ,
ਕਥਤਾ ਬਕਤਾ ਆਪ ਹੈ ਸੁਰਤਾ ਲਿਵ ਲਾਏ,
ਆਪੇ ਆਪ ਵਿਸਮਾਦ ਹੋਇ ਸਰਬੰਗ ਸਮਾਏ ।

(ਵਾਰ ੨)

ਪਰਮਾਤਮਾ ਬਜੰਤ੍ਰੀ ਵਾਂਗ ਵਾਜਾ ਵਜਾਂਦਾ ਹੈ, ਆਪੇ ਸੁਣਦਾ ਤੇ ਮਸਤ ਤੇ ਮਗਨ ਹੁੰਦਾ ਹੈ, ਆਨੰਦ ਪ੍ਰਸੰਨ ਹੁੰਦਾ ਹੈ, ਆਪੇ ਆਪ ਵਿਸਮਾਦ ਵਿਚ ਆਪਣੀ ਰਚਨਾ ਵੇਖਦਾ ਹੈ, ਤੇ ਵਿਸਮਾਦ ਦੀ ਦਸ਼ਾ ਵਿਚ ਆਪਣੀ ਰਚਨਾ ਵਿਚ ਸਮਾਇਆ ਹੈ ।

ਇਸ ਪ੍ਰਕਾਰ ਸੰਸਾਰ ਪਰਮਾਤਮਾ ਦੇ ਆਨੰਦ ਦਾ ਚਮਤਕਾਰ ਹੈ । ਰਚਨਾ ਇਕ ਵਾਹਿਗੁਰੂ ਦਾ ਆਪਣਾ ਅਕਸ ਸੰਸਾਰ ਵਿਚ ਵੇਖਣ ਦੀ ਆਨੰਦਮਈ ਖੇਡ ਦਾ ਸਿੱਟਾ ਹੈ । ਉਸਨੂੰ ਇਹੋ ਭਾਉਂਦਾ ਹੈ ਕਿ ਆਪਣੇ ਪ੍ਰਤਾਪ ਤੇ ਤੇਜ ਦੀ ਮਹਾਨਤਾ ਨੂੰ ਵੇਖੇ, ਆਪਣੇ ਆਨੰਦ ਦੇ ਜਜ਼ਬੇ ਦੇ ਜ਼ਹੂਰ ਦਾ ਦੀਦਾਰ ਕਰੇ ।

ਤੁਧੁ ਆਪੇ ਆਪੁ ਉਪਾਇਆ ।
ਦੂਜਾ ਖੇਲੁ ਕਰਿ ਦਿਖਲਾਇਆ ।

(ਸਿਰੀ ਰਾਗੁ, ਮ. ੧)

ਤੂੰ ਆਪਣੇ ਆਪ ਤੋਂ ਸ੍ਰਿਸ਼ਟੀ ਸਾਜੀ ਤੇ ਖੇਡ ਵਜੋਂ ਇਕ ਤੋਂ ਦੋ ਅਰਥਾਤ ਅਨੇਕ ਕਰ ਵਿਖਾਏ ।

ਤਿਥੈ ਲੋਅ ਲੋਅ ਆਕਾਰ ।
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ।
ਵੇਖੈ ਵਿਗਸੈ ਕਰਿ ਵੀਚਾਰੁ ।
ਨਾਨਕ ਕਥਨਾ ਕਰੜਾ ਸਾਰੁ ।

(ਜਪੁਜੀ)

ਉੱਥੇ ਅਨੇਕ ਸੰਸਾਰ ਹਨ, ਤੇ ਪਰਮਾਤਮਾ ਦੇ ਹੁਕਮ ਅੰਦਰ ਕਾਰ-ਵਿਹਾਰ ਚੱਲ ਰਿਹਾ ਹੈ, ਭਲੀ ਪਰਕਾਰ ਆਪ ਹੀ ਉਨ੍ਹਾਂ ਦੀ ਪਾਲਨਾ ਕਰਦਾ ਤੇ ਵੇਖ ਵੇਖ ਪ੍ਰਸੰਨ ਹੁੰਦਾ ਹੈ, ਇਸ ਗੱਲ ਨੂੰ ਕਥਨ ਕਰਨਾ ਕਠਿਨ ਹੈ ।

ਓਅੰਕਾਰਿ ਸਭ ਸ੍ਰਿਸਟਿ ਉਪਾਈ । ਸਭੁ ਖੇਲੁ ਤਮਾਸਾ ਤੇਰੀ ਵਡਿਆਈ ।
ਆਪੇ ਵੇਕ ਕਰੇ ਸਭ ਸਾਚਾ ਆਪੇ ਭੰਨਿ ਘੜਾਇਦਾ
ਬਾਜੀਗਰਿ ਇਕ ਬਾਜੀ ਪਾਈ ।

(ਮਾਰੂ ਸੋਲਹੇ, ਮ. ੩)

ਇਕ ਦਾਤੇ ਇਕ ਭੇਖਾਰੀ ਜੀ ਸਭ ਤੇਰੇ ਚੋਜ ਵਿਡਾਣਾ ।

(ਆਸਾ, ਮ. ੪)

ਜਾਂ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ।
ਆਪਨੈ ਭਾਣੈ ਲਏ ਸਮਾਏ ।

(ਸੁਖਮਨੀ)

ਆਪਣੇ ਭਾਣੇ ਅੰਦਰ ਸ੍ਰਿਸ਼ਟੀ ਰਚਦਾ ਹੈ ਤੇ ਆਪਣੇ ਭਾਣੇ ਅੰਦਰ ਲੀਨ ਕਰਦਾ ਹੈ।

ਸਰਬ ਭੂਤ ਆਪਿ ਵਰਤਾਰਾ, ਸਰਬ ਨੈਨ ਆਪਿ ਪੇਖਨਹਾਰਾ।
ਸਗਲ ਸਮਗ੍ਰੀ ਜਾ ਕਾ ਤਨਾ। ਆਪਨ ਜਸੁ ਆਪ ਹੀ ਸੁਨਾ।
ਆਵਨੁ ਜਾਨੁ ਇਕੁ ਖੇਲੁ ਬਨਾਇਆ, ਆਗਿਆਕਾਰੀ ਕੀਨੀ ਮਾਇਆ।

(ਸੁਖਮਨੀ)

ਪਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਵਿਆਪਿਆ ਹੈ, ਸਭ ਨੈਣਾਂ ਵਿਚ ਉਹ ਆਪ ਵੇਖ ਰਿਹਾ ਹੈ, ਸਾਰੀ ਰਚਨਾ ਉਸ ਦਾ ਤਾਣਾ ਬਾਣਾ ਹੈ, ਉਤਪਤ ਪਰਲੋ, ਜਨਮ-ਮਰਣ ਦਾ ਖੇਲ ਰਚਿਆ ਹੈ, ਤੇ ਮਾਇਆ ਅਰਥਾਤ ਦ੍ਰਿਸ਼ਟਮਾਨ ਸੰਸਾਰ ਉਸ ਦੀ ਆਗਿਆ ਅਨੁਸਾਰ ਚਲ ਰਿਹਾ ਹੈ।

ਉਦੋਂ ਹੀ ਜਦੋਂ ਆਦਮੀ ਵਿਸਮਾਦ ਦੀ ਦਸ਼ਾ ਵਿਚ ਹੋਵੇ, ਨਿਰਮਾਣਤਾ ਸਹਿਤ ਆਪਣੇ ਵੀਚਾਰ ਉਸ ਭੇਦ ਬਾਰੇ ਪ੍ਰਗਟ ਕਰਨ ਯੋਗ ਹੁੰਦਾ ਹੈ ਜੋ ਇਸ ਵੱਡੀ ਲੀਲ੍ਹਾ ਦੇ ਪਰਦੇ ਪਿਛੇ ਹੈ, ਤੇ ਜਿਸ ਨੂੰ ਆਦਮੀ ਸਮਝਣ ਦਾ ਜਤਨ ਕਰਦਾ ਹੈ ਪਰ ਉਹ ਭੇਦ ਸਮਝਣੋਂ ਅਸਮਰੱਥ ਹੈ। ਉਹ ਕਹਿੰਦਾ ਹੈ : "ਹੇ ਪਰਮਾਤਮਾ, ਇਹ ਤੇਰੀ ਖੇਡ ਹੈ, ਸੰਸਾਰ ਤੇਰੇ ਉਸ ਆਨੰਦ ਦਾ ਜ਼ਹੂਰ ਹੈ ਜੋ ਤੈਨੂੰ ਆਪਣੀ ਕਾਰ ਵਿਚ ਪ੍ਰਤੀਤ ਹੁੰਦਾ ਹੈ।"

ਹਰਿ ਖੇਲ ਕੀਆ ਸਭ ਆਪੇ ਵਰਤੈ।

(ਕਾਨੜਾ, ਮ. ੪)

ਬਿਸਮ ਪੇਖੈ ਬਿਸਮ ਸੁਣੀਐ ਬਿਸਮਾਦ ਨਦਰੀ ਆਇਆ।

(ਸੂਹੀ, ਮ. ੫)

ਪੂਰਨ ਸਿੰਘ ਹੋਰਾਂ ਇਸ ਦੀ ਵਿਆਖਿਆ ਇਉਂ ਕੀਤੀ ਹੈ :

"ਚਿੱਤਰਕਾਰ ਆਪਣੇ ਚਿਤਰ ਦਾ ਦੀਦਾਰ ਕਰ ਰਿਹਾ ਹੈ, ਕਾਰੀਗਰ ਆਪਣੀ ਕਾਰ ਨੂੰ ਬੰਦਨਾ ਕਰ ਰਿਹਾ ਹੈ।"[1]

---

1, Puran Singh : Sisters of the Spinning Wheel

ਅਧਿਆਇ 3



# ਮਾਇਆ

ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਹਉਮੈ, ਮਮਤਾ ਕਰਕੇ ਸਾਨੂੰ ਜਗਤ ਦਾ ਗਿਆਨ ਹੁੰਦਾ ਹੈ। ਸਿੱਧਾਂ ਨੇ ਗੁਰੂ ਨਾਨਕ ਸਾਹਿਬ ਨੂੰ ਪ੍ਰਸ਼ਨ ਕੀਤਾ :

ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ
ਕਿਤੁ ਕਿਤੁ ਦੁਖਿ ਬਿਨਸਿ ਜਾਈ ।

(ਸਿਧ ਗੋਸਟਿ, ਮ. ੧)

ਕਿਵੇਂ ਜਗਤ ਪੈਦਾ ਹੁੰਦਾ ਤੇ ਕਿਵੇਂ ਦੁਖ ਬਿਨਸਦਾ ਹੈ ?
ਗੁਰੂ ਨਾਨਕ ਸਾਹਿਬ ਨੇ ਉੱਤਰ ਦਿੱਤਾ ।

ਹਉਮੈ ਵਿਚ ਜਗੁ ਉਪਜੈ ਪੁਰਖਾ
ਨਾਮਿ ਵਿਸਰਿਐ ਦੁਖੁ ਪਾਈ ।

(ਸਿਧ ਗੋਸਟਿ, ਮ. ੧)

ਜਗ ਮਨ ਤੇ ਪ੍ਰਕਿਰਤੀ ਦੀ ਖੇਡ ਹੈ, ਸਾਨੂੰ ਮਨ ਜਾਂ ਨਿੱਜ ਚੇਤਨਾ (self-consciousness) ਦੁਆਰਾ ਜਗਤ ਦਾ ਗਿਆਨ ਹੁੰਦਾ ਹੈ। 'ਮੈਂ ਹਾਂ' ਤੇ 'ਇਹ ਹੋਰ ਕੋਈ ਹੈ' ਦੇ ਵਿਚਾਰਾਂ ਕਰਕੇ ਸਾਨੂੰ ਸੰਸਾਰ ਦਾ ਗਿਆਨ ਹੁੰਦਾ ਹੈ। ਮਨ ਤੇ ਪ੍ਰਕਿਰਤੀ ਦੇ ਜਗ ਨੂੰ, ਜਿਸ ਨੂੰ ਅਸੀਂ ਮਾਨਸਿਕ ਸ਼ਕਤੀਆਂ (faculties) ਦੁਆਰਾ ਸਮਝਦੇ ਹਾਂ, ਹਿੰਦੁਸਤਾਨੀ ਧਾਰਮਿਕ, ਦਾਰਸ਼ਨਿਕ ਸਾਹਿਤ ਵਿਚ ਮਾਇਆ ਕਹਿੰਦੇ ਹਨ ।

ਮਨੁੱਖੀ ਮਨ ਬ੍ਰਹਿਮੰਡੀ ਮਨ ਦੀ ਅੰਸ਼ ਹੈ, ਮਾਨੋ ਸੀਮਿਤ ਹੱਦਾ (finite terms) ਵਿਚ ਅਨੰਤ ਦਾ ਨਿੱਜ-ਜ਼ਹੂਰ (self-expression) ਹੈ। ਜਦ ਮਨੁੱਖੀ ਮਨ ਇਉਂ ਵੱਖ ਹੁੰਦਾ ਹੈ, ਤਾਂ ਦੇਸ਼ ਦੀਆਂ ਹੱਦਾਂ ਵਿਚ, ਸਥੂਲ ਪ੍ਰਕਿਰਤਿਕ ਜਗਤ ਵਿਚ ਆਪਣੇ ਆਲੇ ਦੁਆਲੇ ਜੀਵਨ ਦਾ ਤਾਣਾ ਬਾਣਾ ਬੁਣ ਲੈਂਦਾ ਹੈ। ਸਤਿ ਇਕ ਹੈ, ਜੀਵ ਦਾ ਵੱਖ ਪ੍ਰਤੀਤ ਹੋਣਾ ਭਰਮ ਹੈ, ਤੇ ਦੇਸ਼ ਕਾਲ ਦਾ ਜੀਵਨ ਵੀ ਭਰਮ ਹੈ, ਕਿਉਂਕਿ ਦੇਸ਼ ਕਾਲ ਬ੍ਰਹਿਮੰਡੀ ਮਨ (Universal Mind) ਦੇ ਜੀਵਨ ਵਿਚ accidents ਅਰਥਾਤ ਇਤਫਾਕੀਆ, ਬਦਲਦੀਆਂ ਹਾਲਤਾਂ ਹਨ ।

ਦੇਸ ਤੇ ਕਾਲ ਮਾਇਆ ਦਾ ਪਰਦਾ ਉਣਦੇ ਹਨ ਜਿਸ ਨਾਲ ਸਭ ਵਸਤਾਂ ਦੀ ਅੰਤ੍ਰੀਵ ਏਕਤਾ (hidden unity) ਛੁਪ ਜਾਂਦੀ ਹੈ ਤੇ ਜਗਤ ਇਕ ਦੀ ਥਾਂ ਅਨੇਕ ਭਾਸਦਾ ਹੈ। ਗੁਰੂ ਅਰਜਨ ਸਾਹਿਬ ਨੇ ਇਸ ਨੂੰ ਇਉਂ ਕਥਨ ਕੀਤਾ ਹੈ :

ਏਊ ਜੀਅ ਬਹੁਤੁ ਗ੍ਰਭ ਵਾਸੇ ।
ਮੋਹ ਮਗਨ ਮੀਠ ਜੋਨਿ ਫਾਸੇ ।

ਇਨਿ ਮਾਇਆ ਤ੍ਰੈਗੁਣ ਬਸਿ ਕੀਨੇ ।
ਆਪਨ ਮੋਹ ਘਟੇ ਘਟਿ ਦੀਨੇ ।

(ਗਉੜੀ ਬਾਵਨ ਅਖਰੀ, ਮ. ੫)

ਮਾਇਆ ਮੋਹ ਬੰਧੁ ਪ੍ਰਭਿ ਕੀਤਾ ।

(ਗਉੜੀ, ਮ. ੫)

ਮਾਇਆ ਮੋਹਿ ਸਭੋ ਜਗੁ ਸੋਇਆ...

(ਗਉੜੀ, ਮ. ੫)

ਇਹ ਜੀਵ-ਆਤਮਾ ਕਈ ਜਨਮ ਭੋਗ ਚੁੱਕਾ ਹੈ, ਮਾਇਆ ਮਿੱਠੀ ਲਗਣ ਕਰਕੇ ਜੂਨਾਂ ਵਿਚ ਫਸਦਾ ਰਿਹਾ, ਇਸ ਮਾਇਆ ਨੇ ਸ੍ਰਿਸ਼ਟੀ ਨੂੰ ਵੱਸ ਕੀਤਾ ਹੈ ਤੇ ਘਟ ਘਟ ਵਿਚ ਆਪਣਾ ਮੋਹ ਪਾ ਦਿੱਤਾ ਹੈ ।

ਭਗਤ ਰਵਿਦਾਸ ਜੀ ਜਗ ਨੂੰ ਸੁਪਨੇ ਦੀ ਅੰਸ਼ ਕਥਨ ਕਰਦੇ ਹਨ :

ਮਾਧਵੇ ਕਿਆ ਕਹੀਐ ਭ੍ਰਮੁ ਐਸਾ । ਜੈਸਾ ਮਾਨੀਐ ਹੋਇ ਨਾ ਤੈਸਾ ।
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ।
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ।
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ।

(ਸੋਰਠਿ, ਰਵਿਦਾਸ)

ਹੇ ਪਰਮਾਤਮਾ ਕੀ ਕਹੀਏ, ਭਰਮ ਐਸੀ ਚੀਜ਼ ਹੈ ਕਿ ਇਸ ਵਿਚ ਪੈ ਕੇ ਜਿਸ ਤਰ੍ਹਾਂ ਚੀਜ਼ਾਂ ਨੂੰ ਸਮਝੀਦਾ ਹੈ, ਅਸਲ ਵਿਚ ਉਸ ਤਰ੍ਹਾਂ ਨਹੀਂ ਹੁੰਦੀਆਂ, ਰਾਜ ਸਿੰਘਾਸਨ ਤੇ ਬੈਠਿਆਂ, ਰਾਜ ਦੇ ਹੁੰਦਿਆਂ ਫਿਰ ਰਾਜਾ ਸੁਪਨੇ ਵਿਚ ਦੁਖੀ ਹੋਇਆ ਕਿਉਂਕਿ ਸੁਪਨੇ ਵਿਚ ਆਪਣੇ ਆਪ ਨੂੰ ਭਿਖਾਰੀ ਵੇਖਿਆ, ਇਹੋ ਦਸ਼ਾ ਸਾਡੀ ਹੈ । ਜਿਵੇਂ ਹਨੇਰੇ ਵਿਚ ਰੱਸੀ ਸੱਪ ਪ੍ਰਤੀਤ ਹੁੰਦੀ ਹੈ ਤੇ ਡਰੀਦਾ ਹੈ, ਮੈਨੂੰ ਹੁਣ ਅਸਲ ਭੇਦ ਦਾ ਪਤਾ ਲੱਗਾ ਹੈ ।

ਭਾਰਤ ਦੇ ਵਿਚਾਰਵਾਨਾਂ ਨੇ ਮਾਇਆ ਨੂੰ ਪਾਣੀ ਜਾਂ ਸ਼ੀਸ਼ੇ ਵਿਚ ਪ੍ਰਛਾਵੇਂ ਵਾਂਗ, ਮ੍ਰਿਗ ਤ੍ਰਿਸ਼ਨਾ ਵਾਂਗ, ਅਕਾਸ਼ੀ ਪੀਂਘ ਵਾਂਗ, ਤੇ ਹਨੇਰੇ ਵਿਚ ਰੱਸੀ ਨੂੰ ਸੱਪ ਪ੍ਰਤੀਤ ਕਰਨ ਦੀ ਨਿਆਈਂ ਦੱਸਿਆ ਹੈ । ਜਦ ਅਸੀਂ ਹਨੇਰੇ ਵਿਚ ਰੱਸੀ ਨੂੰ ਸੱਪ ਸਮਝਦੇ ਹਾਂ ਤਾਂ ਇਸ ਕਿਸਮ ਦਾ ਭਰਮ ਮਨ ਦਾ ਭਰਮ ਹੈ, ਇਹ (subjective illusion) ਚਿੱਤ ਵਿਚ ਭਰਮ ਹੁੰਦਾ ਹੈ ਅਤੇ ਜਦ ਅਸੀਂ ਚੰਦਰਮਾ ਦਾ ਅਕਸ (reflection) ਪਾਣੀ ਜਾਂ ਸ਼ੀਸ਼ੇ ਵਿਚ ਵੇਖਦੇ ਹਾਂ, ਤਾਂ ਇਹ ਬਾਹਰਲਾ ਭੁਲੇਖਾ (objective illusion) ਹੁੰਦਾ ਹੈ, ਭੁਲੇਖੇ ਦੇ ਜਾਲ ਵਿਚੋਂ ਨਿਕਲ ਕੇ ਅਸੀਂ ਅੰਤਹ-ਕਰਣ ਵਿਚ ਸਤਿਤਾ (Reality) ਨੂੰ ਪ੍ਰਤੀਤ ਕਰ ਸਕਦੇ ਹਾਂ ।

ਆਤਮਾ ਆਪਣੇ ਨਵੇਂ ਜਾਮੇ ਵਿਚ ਆਪਣੇ ਜੀਵਨ ਉਪਰਾਲੇ ਲਈ ਇਸ ਗੱਲ ਤੇ ਮਜਬੂਰ ਹੁੰਦੀ ਹੈ ਕਿ ਦਿਸਦੇ, ਵਿਆਪਕ ਜਗ ਨੂੰ ਇਵੇਂ ਸਮਝੇ ਜਿਵੇਂ ਇਸ ਦੀ ਹੋਂਦ ਸਤਿ ਹੈ । ਜੀਵ ਵਿਚ ਜੀਣ ਦੀ ਤੇ ਆਨੰਦ ਭੋਗਣ ਦੀ ਸੁਭਾਵਕ ਕਾਮਨਾ ਹੈ । ਇਹ ਮੋਹ ਹੀ ਜੀਵ ਨੂੰ ਇਸ ਗੱਲ ਤੇ ਮਜਬੂਰ ਕਰਦਾ ਹੈ ਕਿ ਸਤਿ ਨੂੰ ਅੱਡ ਅੱਡ ਹਿਸਿਆਂ ਵਿਚ ਵੰਡੇ । ਇਹ ਇਵੇਂ ਹੀ ਹੈ ਜਿਵੇਂ ਜੀਵ ਨਿੱਜ ਸਵਾਰਥ ਲਈ ਪੂਰਨ ਸਤਿ ਨੂੰ ਨਿਕੀਆਂ ਨਿਕੀਆਂ ਗਰਾਹੀਆਂ ਦੁਆਰਾ ਵਰਤਣ ਦਾ ਜਤਨ ਕਰੇ । ਜੀਣ ਦਾ ਮੋਹ ਪ੍ਰਬਲ ਹੈ ਤੇ ਇਸ ਦੀ ਕਾਮਨਾ

ਦੇ ਜਾਦੂ ਹੇਠ ਮਨ ਸਥੂਲ ਜਗਤ ਵਿਚ ਇਵੇਂ ਵਿਚਰਦਾ ਹੈ ਜਿਵੇਂ ਇਸ ਦੇ ਸੰਸਾਰ ਵਿਚ ਆਉਣ ਦਾ ਤੇ ਹੋਣ ਦਾ ਕੇਵਲ ਇਹੋ ਹੀ ਮਨੋਰਥ ਹੁੰਦਾ ਹੈ।

ਬਿੰਦੁ ਰਕਤੁ ਮਿਲਿ ਪਿੰਡੁ ਸਰੀਆ।
ਪਉਣ, ਪਾਣੀ ਅਗਨੀ ਮਿਲ ਜੀਆ।
ਆਪੇ ਚੋਜ ਕਰੇ ਰੰਗ ਮਹਲੀ
ਹੋਰ ਮਾਇਆ ਮੋਹ ਪਸਾਰਾ ਹੇ। (ਮਾਰੂ,ਮ. ੧)

ਸਰੀਰ ਲਹੂ ਤੇ ਵੀਰਜ ਦਾ ਬਣਿਆ ਹੈ, ਹਵਾ, ਪਾਣੀ ਤੇ ਅਗਨੀ ਨੇ ਇਸ ਵਿਚ ਜਿੰਦ ਪਾਈ; ਇਹ ਆਨੰਦੀ ਪਰਮਾਤਮਾ ਦੀ ਖੇਡ ਹੈ, ਤੇ ਮਾਇਆ ਦੇ ਮੋਹ ਕਰਕੇ ਸਭ ਪਸਾਰਾ ਹੋਇਆ ਹੈ।

ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਇਆ।
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ।
(ਰਾਮਕਲੀ ਆਨੰਦ, ਮ.੩)

ਜਿਸ ਪਰਮਾਤਮਾ ਨੇ ਇਹ ਭਰਮ ਪੈਦਾ ਕੀਤਾ ਉਸੇ ਨੇ ਮਾਇਆ ਨੂੰ ਮਨ-ਮੋਹਣੀ ਬਣਾਇਆ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਮੋਹ ਨੂੰ ਮਿੱਠਾ ਕੀਤਾ।

ਮਾਇਆ ਮਮਤਾ ਕਰਤੈ ਲਾਈ।
ਏਕੁ ਹੁਕਮੁ ਕਰ ਸ੍ਰਿਸਟਿ ਉਪਾਈ। (ਮਲਾਰ, ਮ. ੩)
ਜਾ ਤਿਸੁ ਭਾਨਾ ਤਾ ਜੰਮਿਆ ਪਰਵਾਰਿ ਭਲਾ ਭਾਇਆ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ।
(ਰਾਮਕਲੀ ਆਨੰਦ, ਮ. ੩)

ਅਕਾਲ ਪੁਰਖ ਨੇ ਆਪਣੇ ਭਾਣੇ ਅੰਦਰ ਤੈਨੂੰ ਪਿਆਰ ਕਰਨ ਵਾਲੇ ਪਰਵਾਰ ਵਿਚ ਪੈਦਾ ਕੀਤਾ, ਫਿਰ ਤੇਰੀ ਲਿਵ ਪਰਮਾਤਮਾ ਨਾਲੋਂ ਟੁੱਟ ਗਈ, ਤੈਨੂੰ ਕਾਮਨਾ ਦੀ ਤ੍ਰਿਸ਼ਨਾ ਲੱਗੀ ਤੇ ਮਾਇਆ ਦਾ ਰਾਜ ਤੇਰੇ ਤੇ ਵਰਤ ਗਿਆ।

ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ।
ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ।
(ਧਨਾਸਰੀ, ਮ. ੫)

ਕਿਸੇ ਨੇ ਮਾਇਆ ਨੂੰ ਸੁਣਦਿਆਂ, ਬੋਲਦਿਆਂ ਜਾਂ ਮੋਂਹਦਿਆਂ ਨਹੀਂ ਵੇਖਿਆ, ਪਰਮਾਤਮਾ ਨੇ ਅਜਿਹਾ ਭਰਮ ਪੈਦਾ ਕੀਤਾ ਹੈ ਕਿ ਮਾਇਆ ਸਭ ਦੇ ਮਨ ਨੂੰ ਮਿੱਠੀ ਲਗਦੀ ਹੈ।

ਮਾਇਆ ਅਰਥਾਤ ਪ੍ਰਕਿਰਤਿਕ ਜਗ ਦਾ ਜਨਮ ਸਾਡੇ ਮਨ (mind) ਤੇ ਇੰਦ੍ਰੀਆਂ ਦੁਆਰਾ ਹੁੰਦਾ ਹੈ, ਤੇ ਸਾਡੇ ਸੰਕਲਪਾਂ (conceptions) ਤੇ ਸਾਡੇ ਪ੍ਰਤੱਖ-ਗਿਆਨ (perceptions) ਦਾ ਸਿੱਟਾ ਹੈ। ਇਸ ਤਰ੍ਹਾਂ ਇਹਦੀ ਹੋਂਦ ਦੂਜੀਆਂ ਚੀਜ਼ਾਂ ਦੇ ਸੰਬੰਧ ਕਰਕੇ ਹੈ। ਸਾਡਾ ਪ੍ਰਕਿਰਤਿਕ ਸੰਸਾਰ ਦੇਸ਼ ਕਾਲ ਦੇ ਵਿਸਤਾਰ ਕਰਕੇ ਭਾਸ ਰਿਹਾ ਹੈ। ਇਹ ਦੋਵੇਂ ਸਾਡੇ ਮਨ ਦੇ ਪ੍ਰਭਾਵ ਕਰਕੇ ਪ੍ਰਤੀਤ ਹੁੰਦੇ ਹਨ, ਇਹ ਸੰਸਾਰ ਦੇ ਸੁਭਾਵਿਕ ਗੁਣ ਨਹੀਂ,

ਸੰਸਾਰ ਅਨੰਤ ਈਸ਼ਵਰੀ ਮਨ ਵਿਚ ਵੱਸ ਰਿਹਾ ਹੈ। ਗਿਆਨ ਦੇ ਅਰਥ ਅਪਰੰਪਾਰ ਦ੍ਰਿਸ਼ਟੀ ਦੇ ਹਨ, ਅਰਥਾਤ ਪੂਰਨ ਪਰਮਾਤਮਾ ਏਕਤਾ ਦੀਆਂ ਸਮੂਹ ਦਸ਼ਾਵਾਂ ਦਾ ਊੱਚ-ਗਿਆਨ, ਮਾਇਕ ਦ੍ਰਿਸ਼ਟੀ, ਅਰਥਾਤ ਪ੍ਰਕਿਰਤਿਕ ਸੰਸਾਰ ਦਾ ਦ੍ਰਿਸ਼ ਜਿਵੇਂ ਕਿ ਮਨੁੱਖੀ ਮਨ ਉਹਨੂੰ ਸਮਝਦਾ ਹੈ, ਪ੍ਰਤਾਵੇ ਦਾ (experimental) ਨਜ਼ਰੀਆ ਹੈ ਤੇ ਨਾਸਵੰਤ ਘਟਨਾ ਹੈ। ਜਿਹੜੇ ਆਪਣੇ ਆਪ ਨੂੰ ਜਾਣਨਾ ਚਾਹੁੰਦੇ ਹਨ ਜਾਂ ਇਹ ਜਾਣਨ ਦੇ ਚਾਹਵਾਨ ਹਨ ਕਿ ਮਾਇਆ ਕਿਵੇਂ ਵਰਤ ਰਹੀ ਹੈ, ਉਸ ਆਦਮੀ ਵਾਂਗ ਹਨ ਜਿਹੜਾ ਆਪਣੇ ਗਲ ਵਿਚ ਆਪ ਹੀ ਰੱਸਾ ਪਾ ਕੇ ਲਟਕਣ ਦਾ ਜਤਨ ਕਰਦਾ ਹੈ। ਮਨੁੱਖ ਪ੍ਰਕਿਰਤਿਕ ਲਿਹਾਜ਼ ਨਾਲ ਮਾਇਆ ਦਾ ਅੰਸ਼ ਹੈ, ਉਸ ਦੇ ਮਾਨਸਿਕ ਕਾਰਜ ਮਾਇਆ ਦੀ ਖੇਡ ਹਨ, ਫੇਰ ਅਸੀਂ ਇਸ ਸਤਿ ਨੂੰ, ਇਸ ਸਤਿਤਾ ਨੂੰ ਕਿਵੇਂ ਮਨ ਦੁਆਰਾ ਜਾਣ ਸਕਦੇ ਹਾਂ ?[1]

ਪ੍ਰਕਿਰਤਿਕ ਸੰਸਾਰ ਇਕ ਅਮੁੱਕ ਸਿਲਸਿਲਾ ਹੈ ਜਿਸ ਵਿਚ ਕਈ ਪ੍ਰਕਾਰ ਦੇ ਵਲ (curvatures) ਹਨ। ਇਸ ਅਣ-ਘੜੇ ਮਸਾਲੇ ਜਾਂ ਪਦਾਰਥ ਵਿਚੋਂ ਬਾਜ਼ੀਆਂ ਚੋਣਵੀਆਂ ਵਸਤਾਂ ਤੇ ਸਾਡਾ ਮਨ ਕੰਮ ਕਰਦਾ ਹੈ ਤੇ ਇਸ ਤੋਂ ਪਦਾਰਥ-ਗਿਆਨ (physics) ਤੇ ਪਦਾਰਥਿਕ ਨਿਯਮਾਂ ਦਾ ਗਿਆਨ ਹੁੰਦਾ ਹੈ। ਇਸ ਵਿਚਾਰ ਦੁਆਰਾ ਦੇਸ਼-ਕਾਲ ਸਭ ਵਸਤੂ ਨਹੀਂ; ਦੇਸ਼-ਕਾਲ ਦਾ ਵਕਫ਼ਾ (interval) ਜਿਸ ਤੋਂ Eddington ਆਪਣੇ ਵਿਚਾਰ ਦਾ ਆਰੰਭ ਕਰਦਾ ਹੈ, ਦੇਸ਼-ਕਾਲ ਨਾਲ ਸੰਬੰਧਿਤ ਹੀ ਨਹੀਂ। ਮਨ ਇਸ ਵਕਫ਼ੇ ਨੂੰ ਦੇਸ਼ ਕਾਲ ਦੇ ਭਾਗਾਂ ਵਿਚ ਵੰਡਦਾ ਹੈ ਪਰ ਪ੍ਰਬਲ psychological laws ਮਾਨਸਿਕ ਨਿਯਮਾਂ ਅਨੁਸਾਰ ਐਸਾ ਹੋਣਾ ਅਵੱਸ਼ ਸੀ। ਕੁਦਰਤ ਸਾਡੇ ਤੇ ਦੇਸ਼ ਕਾਲ ਦੀ ਵੰਡ ਧੀਂਗੋ ਜ਼ੋਰੀ ਨਹੀਂ ਮੜ੍ਹਦੀ, ਸਗੋਂ ਅਸੀਂ ਕੁਦਰਤ ਤੇ ਇਹ ਵੰਡ ਮੜ੍ਹਦੇ ਹਾਂ। ਇਸ ਵਿਚਾਰ ਅਨੁਸਾਰ ਸਮੂਹ ਪ੍ਰਕਿਰਤਿਕ ਸੰਸਾਰ (universe of matter) ਸਾਡੇ ਮਨ ਦੀਆਂ ਵਿਚਾਰਾਂ ਦਾ

---

1. ਸੰਸਾਰ ਦੇ ਨਵੇਂ ਵੀਚਾਰ (theory) ਬਾਰੇ Eddington ਦਾ ਜ਼ਿਕਰ ਕਰਦਿਆਂ Sullevan ਆਪਣੀ ਪੁਸਤਕ 'The Physical Nature of the Universe' ਵਿਚ ਲਿਖਦਾ ਹੈ :

The objective reality is a continuum possesing certain kinds of curvature. As a result of the mind's selective action on this raw material the universe of Physics, matter and its laws arise. Space and time are not fundamental on this theory. The interval with whicn Eddington starts is not, to begin with, a spacio-temporal relation. The mind splits up the interval into space and time components, but this is done in obedience to imperious psychological laws. The division into space and time is not imposed on us by nature; we impose it on nature. The whole universe of matter is on this theory a much more subjective affair than we had hitherto supposed. It arises as a result of the mind's selective action on certain raw material. A different mind from ours would fashion a different universe out of this same raw material."

ਸਿੱਟਾ ਹੈ, ਜਿਸ ਦਾ ਅੱਗੇ ਅਸੀਂ ਇਡਾ ਖਿਆਲ ਨਹੀਂ ਕਰਦੇ ਸੀ । ਕੁਝ ਚੋਣਵੀਆਂ ਪਦਾਰਥਿਕ ਵਸਤਾਂ ਤੇ ਸਾਡਾ ਮਨ ਕੰਮ ਕਰਦਾ ਹੈ। ਸਾਡੇ ਤੋਂ ਵਖਰਾ ਮਨ ਇਨ੍ਹਾਂ ਹੀ ਪਦਾਰਥਿਕ ਵਸਤਾਂ ਤੋਂ ਇਕ ਵਖਰੀ ਤਰ੍ਹਾਂ ਦਾ ਸੰਸਾਰ ਘੜ ਸਕਦਾ ਹੈ ।

ਪਾਲਸਨ ਅਨੁਸਾਰ ਵਸਤਾਂ ਦੀ ਹੋਂਦ ਕੇਵਲ ਦੂਜੀਆਂ ਵਸਤਾਂ ਦੇ ਸੰਬੰਧ ਕਰਕੇ ਹੈ, ਇਹ ਆਪੇ ਆਪ ਜਾਂ ਸੁਤੰਤਰ (independent) ਨਹੀਂ। ਜਿਨ੍ਹਾਂ ਚੀਜ਼ਾਂ ਨੂੰ ਪਰਮਾਤਮਾ ਨੇ ਸਾਜਿਆ ਤੇ ਥਾਪਿਆ ਹੈ, ਉਸ ਪਰਮਾਤਮਾ, ਦੇ ਸੰਬੰਧ ਵਿਚ ਸੁਤੰਤਰ ਨਹੀਂ; ਉਹ ਚੀਜ਼ਾਂ ਪਰਮਾਤਮਾ ਦੇ ਸੰਬੰਧ ਵਿਚ ਪਰਮਾਤਮਾ ਦੇ ਸੁਭਾ ਦਾ ਚਮਤਕਾਰ (activities or determinations) ਹਨ । ਗੁਰੂ ਸਾਹਿਬਾਨ ਨੇ ਸੰਸਾਰ ਦੇ ਇਸ ਨਜ਼ਰੀਏ ਤੇ ਬਹੁਤ ਜ਼ੋਰ ਦਿੱਤਾ ਹੈ । ਸਾਹਿਬਾਂ ਨੇ ਸੰਸਾਰ ਨੂੰ ਸੁਪਨ-ਸਮਾਨ, ਮ੍ਰਿਗ-ਤ੍ਰਿਸ਼ਨਾ ਸਮਾਨ, ਪ੍ਰਛਾਵੇਂ ਵਾਂਗ, ਰੇਤ ਤੇ ਮਕਾਨ ਵਾਂਗ, ਧੂੰਏ ਦੇ ਪਹਾੜ ਵਾਂਗ, ਤੇ ਹੋਰ ਇਹੋ ਜਿਹੇ ਅਲੰਕਾਰਾਂ ਦੁਆਰਾ ਦੱਸਿਆ ਹੈ, ਜਿਸ ਤੋਂ ਉਨ੍ਹਾਂ ਵਸਤਾਂ ਦੀ ਸੰਬੰਧਿਤ ਤੇ ਚਲਾਇਮਾਨ ਅਵਸਥਾ ਪ੍ਰਤੱਖ ਹੁੰਦੀ ਹੈ ।

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖ ਤਾਸਿ ਉਠਿ ਧਾਵੈ ।

(ਗਉੜੀ, ਮ. ੯)

ਸੰਸਾਰ ਮ੍ਰਿਗ ਤ੍ਰਿਸ਼ਨਾ ਵਾਂਗ ਹੈ, ਆਦਮੀ ਉਹਦੇ ਮਗਰ ਭੱਜਦਾ ਹੈ ।

ਇਹ ਸੰਸਾਰ ਸਗਲ ਹੈ ਸੁਪਨੋ ਦੇਖ ਕਹਾ ਲੋਭਾਵੈ ।
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ।

(ਸਾਰੰਗ, ਮ. ੯)

ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰਿ ।

(ਜੈਜਾਵੰਤੀ, ਮ. ੯)

ਸਮ ਸੁਪਨੈ ਕੈ ਇਹੁ ਜਗੁ ਜਾਨੁ ।
ਬਿਨਸੈ ਛਿਨ ਮੈ ਸਾਚੀ ਮਾਨੁ ।

(ਬਸੰਤ, ਮ. ੯)

ਜੀਵਤ ਲਉ ਬਿਉਹਾਰ ਹੈ ਜਗ ਕਉ ਤੁਮ ਜਾਨਉ ।
ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ।

(ਤਿਲੰਗ, ਮ. ੯)

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ।
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ।

(ਗਉੜੀ, ਮ. ੯)

ਢੰਢੋਲਿਮੁ ਢੂਢਿਮ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲ ਹਰੁ ।

(ਵਾਰ ਮਾਝ, ਮ. ੧)

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ,
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ।

(ਬਿਲਾਵਲ, ਮ. ੫)

ਇਨਸਾਨ ਦੇ ਪਦਾਰਥਿਕ ਰੁਝੇਵਿਆਂ ਨੂੰ ਰੋਕਣ ਲਈ ਸਾਹਿਬਾਂ ਨੂੰ ਵਾਰ ਵਾਰ

ਕਹਿਣ ਦੀ ਲੋੜ ਪਈ ਕਿ ਸੰਸਾਰ ਨੂੰ ਕੇਵਲ ਅਕਾਲ ਪੁਰਖ ਦਾ ਜ਼ਹੂਰ ਸਮਝੋ । ਮਨੁੱਖ ਨੂੰ ਜਗ ਦੇ ਧੰਧਿਆਂ ਵਿਚ ਉਕਾ ਹੀ ਖਚਿਤ ਨਹੀਂ ਹੋ ਜਾਣਾ ਚਾਹੀਦਾ । ਜਗ ਤਾਂ ਸਾਡੇ ਜੀਵਨ ਵਿਚ ਸਦੀਵੀ ਚਾਨਣ ਵੱਲ ਜਾਣ ਲਈ ਇਕ ਪੌੜੀ ਹੈ, ਇਕ ਪੜਾ ਹੈ । ਇਸ ਖਿਆਲ ਦੀ ਕਿ ਜਗ ਹੀ ਸਭ ਕੁਝ ਹੈ, ਸਾਹਿਬਾਂ ਨੇ ਡਾਢੀ ਨਿਖੇਧੀ ਕੀਤੀ, ਇਥੋਂ ਤੀਕ ਕਿ ਉਨ੍ਹਾਂ ਸੰਸਾਰ ਨੂੰ ਅਕਸਰ ਮਿਥਿਆ ਜਾਂ ਅਸਤਿ ਕਿਹਾ ।

ਚੇਰੀ ਕੀ ਸੇਵਾ ਕਰਹਿ ਠਾਕੁਰ ਨਹੀਂ ਦੀਸੈ ।
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀਂ ਰੀਸੈ ।

(ਗਉੜੀ, ਮ. ੧)

ਲੋਕੀ ਗੋਲੀ ਦੀ ਸੇਵਾ ਕਰਦੇ ਹਨ ਤੇ ਉਨ੍ਹਾਂ ਨੂੰ ਸਵਾਮੀ ਨਹੀਂ ਦਿਸਦਾ । ਪਾਣੀ ਨੂੰ ਰਿੜਕਣ ਨਾਲ ਮੱਖਨ ਨਹੀਂ ਨਿਕਲਦਾ ।

ਜਨਮੇ ਕਾ ਫਲੁ ਕਿਆ ਗਣੀ ਜਾ ਹਰਿ ਭਗਤਿ ਨ ਭਾਉ ।
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ।
ਵੇਖਣੁ ਸੁਣਨਾ ਝੂਠੁ ਹੈ ਮੁਖਿ ਝੂਠਾ ਆਲਾਓ ।
ਨਾਨਕ ਨਾਲੁ ਸਾਲਾਹਿ ਤੂੰ ਹੋਰ ਹਉਮੈ ਆਵਉ ਜਾਉ ।

*   *   *   *

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ।

(ਸਲੋਕ, ਮ. ੧)

ਅਕਾਲ ਪੁਰਖ ਦੀ ਭਗਤੀ ਤੇ ਪ੍ਰੇਮ ਹੀ ਅਸਲੀ ਚੀਜ਼ ਹੈ । ਨਹੀਂ ਤਾਂ ਸੰਸਾਰ ਦਿਖਾਵਾ ਤੇ ਬਕ ਬਕ ਹੈ ।

ਇਸ ਜੁਗ ਮਹਿ ਸੋਭਾ ਨਾਮਿ ਕੀ ਬਿਨੁ ਨਾਵੈ ਸੋਭ ਨ ਹੋਇ ।
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਂਦੀ ਬਿਲਮੁ ਨ ਹੋਇ ।

(ਆਸਾ, ਮ. ੩)

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ।
ਦੁਖਿ ਸੁਖਿ ਇਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ।

(ਸਿਰੀ ਰਾਗ ਅਸਟਪਦੀਆ, ਮ. ੩)

ਮਾਇਆ ਕਰਕੇ ਜੀਵ ਦੁੱਖ ਸੁੱਖ ਵਿਚ ਬੰਨ੍ਹਿਆ ਹੋਇਆ ਹੈ ਤੇ ਹਉਮੈ ਵਿਚ ਕੰਮ ਕਰਦਾ ਹੈ ।

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ।
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ।
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ।
ਇਕ ਚਾਲੇ ਇਕ ਚਾਲਸਹਿ ਸਭ ਅਪਨੀ ਵਾਰ ।
ਜਿਨਿ ਪੂਰਾ ਸਤਿਗੁਰ ਸੇਵਿਆ ਸੇ ਅਸਥਿਰਿ ਹਰਿ ਦੁਆਰਿ ।

(ਬਿਲਾਵਲੁ, ਮ. ੫)

ਸੰਸਾਰ ਰਾਤ ਦੇ ਸੁਪਨੇ ਵਾਂਗ ਹੈ, ਜੋ ਕੁਝ ਦਿਸਦਾ ਹੈ, ਬਿਨਸ ਜਾਏਗਾ, ਤੇਰੇ ਭਾਈ, ਮਿਤ੍ਰ ਕਿਥੇ ਹਨ, ਕੋਈ ਚਲੇ ਗਏ ਕੋਈ ਚਲੇ ਜਾਣਗੇ । ਜਿਨ੍ਹਾਂ ਪੂਰਨ ਪਰਮਾਤਮਾ ਨੂੰ

ਸੇਵਿਆ, ਹਰੀ ਦੁਆਰੇ ਨਿਹਚਲ ਰਹਿਣਗੇ ।

ਮਾਇਆ ਕੇ ਮਾਤੇ ਤੈ ਉਠਿ ਚਲਨਾ,
ਰਾਚਿ ਰਹਿਉ ਤੂੰ ਸੰਗ ਸੁਪਨਾ ।

(ਰਾਮਕਲੀ, ਮ. ੫)

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ।
ਕਹਿ ਨਾਨਕ ਥਿਰ ਨ ਰਹੈ ਜਿਉ ਬਾਲੂ ਕੀ ਭੀਤ ।

(ਸਲੋਕ ਮ. ੯)

ਜਗਤ ਰੇਤ ਦੀ ਕੰਧ ਵਾਂਗ ਹੈ ।

ਜਿਉਂ ਸੁਪਨਾ ਅਰੁ ਪੇਖਨਾ ਐਸੇ ਜਗ ਕਾਉ ਜਾਨ ।
ਇਨ ਮੈਂ ਕਛੁ ਸਾਚੋ ਨਹੀਂ ਨਾਨਕ ਬਿਨੁ ਭਗਵਾਨ ।

(ਸਲੋਕ ਮ. ੯)

ਇਹ ਸੁਪਨੇ ਤੇ ਤਮਾਸ਼ੇ ਵਾਂਗ ਹੈ, ਪਰਮਾਤਮਾ ਤੋਂ ਛੁੱਟ ਹੋਰ ਕੋਈ ਚੀਜ਼ ਥਿਰ ਰਹਿਣ ਵਾਲੀ ਨਹੀਂ ।

ਰੇ ਨਰ ਇਹੁ ਸਾਚੀ ਜੀਅ ਧਾਰਿ ।
ਸਗਲ ਜਗਤੁ ਹੈ ਜੈਸੇ ਸੁਪਨਾ,
ਬਿਨਸਤ ਲਗਤ ਨਾ ਬਾਰ ।
ਬਾਰੂ ਭੀਤ ਬਨਾਈ ਰਚਿ ਪਚਿ ਰਹਿਤ ਨਹੀਂ ਦਿਨ ਚਾਰਿ ।
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਉ ਕਹਾ ਗਵਾਰ ।

(ਸੋਰਿਠ, ਮ. ੯)

ਮਾਇਆ ਧਾਰੀ ਅਤਿ ਅੰਨਾ ਬੋਲਾ ।

(ਗਉੜੀ ਵਾਰ, ਮ. ੩)

ਇਥੇ ਮਾਇਆ ਦੇ ਫਲਸਫੇ ਦਾ ਜ਼ਿਕਰ ਕਰਦਿਆਂ ਹੋਇਆ ਆਚਾਰਿਕ ਤੇ ਧਾਰਮਿਕ ਨੁਕਤਾ ਨਿਗਾਹ ਦਾ ਖ਼ਿਆਲ ਕੀਤਾ ਗਿਆ ਹੈ, ਪਰ ਸਿੱਖ ਧਰਮ ਵਿਚ ਫਲਸਫਾ ਤੇ ਧਰਮ ਨਾਲ ਨਾਲ ਹਨ । ਇਨ੍ਹਾਂ ਵਿਚਾਲੇ ਪਰਦਾ ਨਹੀਂ ।

ਗੁਰੂ ਗ੍ਰੰਥ ਸਾਹਿਬ ਵਿਚ ਮਾਇਆ ਦਾ ਲਫ਼ਜ਼ ਵਿਸ਼ੇਸ਼ ਫ਼ਲਸਫ਼ੀ ਅਰਥਾਂ ਤੋਂ ਛੁੱਟ, ਕਵਿਤਾ ਦੇ ਰੰਗ ਵਿਚ ਤੇ ਇਖ਼ਲਾਕੀ ਤੇ ਮਾਦੀ (material) ਅਰਥਾਂ ਵਿਚ ਵੀ ਵਰਤਿਆ ਗਿਆ ਹੈ । ਇਸਦੇ ਭਿੰਨ ਭਿੰਨ ਅਰਥ ਹਨ—ਭੁਲੇਖਾ, ਜਗ, ਮਾਲ-ਧਨ, ਦੌਲਤ, ਲੋਭ, ਹਉਮੈ (vanity) । ਇਹ ਸਭ ਅਰਥ ਮੂਲ ਫ਼ਲਸਫੀ ਅਰਥਾਂ ਤੋਂ ਹੀ ਨਿਕਲੇ ਹਨ ।

ਸਿੱਖ ਧਰਮ ਅਨੁਸਾਰ ਜਗਤ ਚਲਾਏਮਾਨ ਹੈ, ਚਲਣਹਾਰ ਹੈ । ਇਹ ਮਨੁੱਖ ਦਾ ਸਦੀਵੀ ਟਿਕਾਣਾ ਨਹੀਂ । ਮਨੁੱਖ ਅਕਾਲ ਪੁਰਖ ਤੋਂ ਆਇਆ ਹੈ ਤੇ ਮੁੜ ਅਕਾਲ ਪੁਰਖ ਕੋਲ ਜਾਣਾ ਹੈ । ਉਹ ਇੱਥੇ ਥੋੜੇ ਚਿਰ ਲਈ ਆਇਆ ਹੈ ਤੇ ਇਸ ਸਮੇਂ ਦੇ ਅੰਦਰ ਉਸ ਨੂੰ ਪਰਮਾਤਮਾ ਨੂੰ ਵਿਸਾਰਨਾ ਨਹੀਂ ਚਾਹੀਦਾ, ਬਲਕਿ ਪਰਮਾਤਮਾ ਵਿਚ ਵੱਸਣਾ ਰਸਣਾ ਹੈ । ਉਸ ਨੇ ਜਗ ਨੂੰ ਵੇਖ ਕੇ ਪਰਮਾਤਮਾ ਤੇ ਉਸ ਦੀ ਸ੍ਰਿਸ਼ਟੀ ਨਾਲ ਪ੍ਰੇਮ ਕਰਨਾ ਹੈ ।

ਜਗ ਦੀ ਮਾਇਆ-ਵਾਦੀ ਵੀਚਾਰ (theory) ਅਨੁਸਾਰ ਹਿੰਦੁਸਤਾਨ ਦੇ ਪੰਡਤਾਂ

ਵਿਚਾਰਵਾਨਾਂ ਨੇ ਜਗ ਦਾ ਤਿਆਗ ਕੀਤਾ ਤੇ ਜੀਵਨ ਦੀ ਨਿਖੇਧੀ ਕੀਤੀ। ਵੇਦਾਤੀਆਂ ਦੀਆਂ ਕਈ ਅੱਡੋ ਅੱਡ ਸ਼੍ਰੇਣੀਆਂ ਹਨ। ਉਨ੍ਹਾਂ ਦੀ ਜਗ ਦੀ ਵੀਚਾਰ ਤਾਂ ਇੱਕੋ ਹੀ ਹੈ ਪਰ ਪ੍ਰਕਿਰਤਿਕ ਸੰਸਾਰ ਦੇ ਉਪਜ ਦੀ ਵਿਆਖਿਆ ਕਰਨ ਦੇ ਜਤਨ ਵਿਚ ਉਨ੍ਹਾਂ ਦੇ ਖ਼ਿਆਲਾਂ ਵਿਚ ਨਿੱਕੇ ਨਿੱਕੇ ਭਿੰਨ ਭੇਦ ਨਜ਼ਰੀਂ ਆਉਂਦੇ ਹਨ। ਪਰ ਫੇਰ ਵੀ ਇਸ ਗੱਲ ਬਾਰੇ ਸਰਬ ਸੰਮਤੀ ਹੀ ਹੈ ਕਿ ਪ੍ਰਕਿਰਤਿਕ ਸੰਸਾਰ ਮਿਥਿਆ ਹੈ ਤੇ ਉਨ੍ਹਾਂ ਨੂੰ ਜੋ ਸਤਿ ਨੂੰ ਵੇਖ ਸਕਦੇ ਹਨ, ਜਗਤ ਤਿਆਗਣਾ ਚਾਹੀਦਾ ਹੈ।

ਸਿੱਖ ਧਰਮ ਨੂੰ ਵੇਦਾਂਤ ਨਾਲ ਮੇਲਿਆ ਜਾਂਦਾ ਹੈ। ਪਰ ਜਿਵੇਂ ਕਿ ਪਹਿਲੇ ਕਥਨ ਕੀਤਾ ਜਾ ਚੁੱਕਾ ਹੈ, ਸਿੱਖ ਧਰਮ ਤੇ ਵੇਦਾਂਤ ਵਿਚ ਇਕ ਵੱਡਾ ਭਿੰਨ ਭੇਦ ਹੈ। ਵੇਦਾਂਤੀ ਤਾਂ ਅਕਸਰ ਪ੍ਰਕਿਰਤਿਕ-ਸੰਸਾਰ ਨੂੰ ਉੱਕਾ ਮਿਥਿਆ ਮੰਨਦੇ ਹਨ। ਜਿਵੇਂ ਪਦਾਰਥਵਾਦੀ (materialists) ਉਸ ਨੂੰ ਮੂਲੋਂ ਹੀ ਸਤਿ ਮੰਨਦੇ ਹਨ। ਸਿੱਖ ਜਗ ਨੂੰ ਅਸਤਿ ਕੇਵਲ ਉਸ ਹਾਲਤ ਵਿਚ ਕਹਿੰਦਾ ਹੈ ਜਦ ਕੋਈ ਏਸੇ ਨੂੰ ਆਪਣਾ ਮੁੱਖ ਮੰਤਵ ਬਣਾ ਲਏ, ਜਦ ਕੋਈ ਜਗਤ ਨੂੰ ਪਰਮਾਤਮਾ ਤੋਂ ਵੱਖਰਾ ਸਮਝੇ ਤੇ ਪਰਮਾਤਮਾ ਨੂੰ ਭੁਲਾ ਦੇਵੇ। ਸਿੱਖ ਜਗਤ ਨੂੰ ਪਰਮਾਤਮਾ ਦਾ ਸੁਭਾਵਿਕ-ਜ਼ਹੂਰ, ਆਤਮਿਕ ਰੁਚੀਆਂ ਦੀ ਵਰਤੋਂ ਦੀ ਥਾਂ, ਅਤੇ ਉੱਨਤ ਹੋਣ ਦਾ ਵਸੀਲਾ ਮੰਨਦਾ ਹੈ। ਭਾਵੇਂ ਜੱਗ ਚਲਣਹਾਰ ਹੈ, ਪਰ ਫੇਰ ਵੀ ਖਾਸ ਹੱਦਾਂ ਅੰਦਰ ਤੇ ਇਸ ਦੇ ਖਾਸ ਨਿਯਮਾਂ ਅਨੁਸਾਰ ਇਸ ਦੀ ਆਪਣੀ ਸਤਿਤਾ ਇੱਡੀ ਹੀ ਯਥਾਰਥ ਹੈ ਜਿੱਡੀ ਮਨੁੱਖੀ ਹਉਮੈ ਜਾਂ ਨਿੱਜ ਚੇਤਨਤਾ, ਜਿਸ ਦੁਆਰਾ ਸੰਸਾਰ ਉਪਜਦਾ ਹੈ।

ਇਸ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਏ ਤਾਂ ਮਾਇਆ ਜਾਂ ਸੰਸਾਰ ਮਾੜੀ ਚੀਜ਼ ਨਹੀਂ। ਇਹ ਈਸ਼ਵਰੀ ਕਾਰ (economy) ਪ੍ਰਬੰਧ ਦਾ ਇਕ ਅੰਗ ਹੈ ਅਤੇ ਮਨੁੱਖ ਦੇ ਵਿਕਾਸ ਵਿਚ ਸਹਾਈ ਹੈ।

ਮਾਇਆ ਮੋਹੁ ਮੇਰੈ ਪ੍ਰਭਿ ਕੀਨਾ।
ਆਪੇ ਭਰਮਿ ਭੁਲਾਇਆ।

(ਸਿਰੀ ਰਾਗ, ਮ. ੩)

ਮਾਇਆ ਕਾ ਰੂਪੁ ਸਭੁ ਤ੍ਰਿਸਤੇ ਹੋਇ।

(ਬਿਲਾਵਲੁ, ਮ. ੩)

ਨਿਰੰਕਾਰਿ ਆਕਾਰ ਉਪਾਇਆ।
ਮਾਇਆ ਮੋਹੁ ਹੁਕਮਿ ਬਣਾਇਆ।

(ਮਾਰੂ ਸੋਲਹੇ, ਮ. ੪)

ਅਮਲੀ ਤੇ ਸਾਧਾਰਨ ਦ੍ਰਿਸ਼ਟੀ ਨਾਲ ਵੇਖੀਏ ਤਾਂ ਸੰਸਾਰ ਦੀ ਨੀਂਹ ਸਤਿ ਤੇ ਹੈ, ਭਾਵੇਂ ਕਿਸੇ ਖ਼ਾਸ ਪ੍ਰਯੋਜਨ ਲਈ ਇਹ ਜਗ ਇਕ ਵਸੀਲਾ ਹੈ ਪਰ ਵਸੀਲੇ ਵਜੋਂ ਇਕ ਖਾਸ ਕਦਰ ਕੀਮਤ ਹੈ।

ਬਾਂਕੇ ਬਿਹਾਰੀ ਜੀ ਲਿਖਦੇ ਹਨ:

"ਇਹ ਕਹਿਣਾ ਠੀਕ ਹੋਵੇਗਾ ਕਿ ਸੰਸਾਰ ਸਾਜ ਕੇ ਪਰਮਾਤਮਾ ਨੇ ਆਪਣੇ ਆਪ ਨੂੰ ਹੱਦਾਂ ਅੰਦਰ ਪਾਇਆ। ਜਦ ਇਹ ਗੱਲ ਹੈ ਤਾਂ ਇਹ ਸਹੀ ਵੀਚਾਰ ਨਹੀਂ ਕਿ ਕੋਈ ਇਸ

ਸੰਸਾਰ ਨਾਲ ਘ੍ਰਿਣਾ ਕਰੇ ਜਾਂ ਇਸ ਤੋਂ ਅਕੇਵਾਂ ਭਾਸੇ।"[1] ਸਾਹਿਬਾਂ ਦਾ ਵੀ ਇਹੋ ਨਜ਼ਰੀਆ ਸੀ :

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ।
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਹਿ ਸਮਾਹੀ !

(ਸਲੋਕ, ਮ. ੧)

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲ ਰਚਾਇਆ।
ਜਾ ਤਿਸੁ ਭਾਣਾ ਤਾਂ ਜੰਮਿਆ ਪਰਵਾਰ ਭਲਾ ਭਾਇਆ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ।
ਇਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ।
ਕਹੈ ਨਾਨਕ ਗੁਰ ਪ੍ਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ।

(ਰਾਮਕਲੀ ਅਨੰਦ, ਮ. ੩)

ਨਿੰਦਉ ਨਾਹੀ ਕਾਹੂ ਬਾਤੈ ਏਹ ਖਸਮ ਕਾ ਕੀਆ।

(ਸੋਰਠਿ, ਮ. ੫)

ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ।

(ਬਿਲਾਵਲੁ, ਮ. ੫)

ਜੀਵਨ ਸੁਪਨਾ ਤਾਂ ਹੈ ਪਰ ਜੋ ਕੁਝ ਇਥੇ ਕਮਾਈ ਦਾ ਹੈ ਉਹ ਨਾਲ ਜਾਂਦਾ ਹੈ।

ਸੰਤ ਹੇਤਿ ਪ੍ਰਭਿ ਤ੍ਰਿਭਵਨ ਧਾਰੇ।

(ਗਉੜੀ ਗਵਾਰੇਰੀ, ਮ. ੫)

ਮਨੁੱਖ ਨੂੰ ਸ੍ਰੇਸ਼ਟ ਸੰਤ ਬਣਾਨ ਲਈ ਪਰਮਾਤਮਾ ਨੇ ਸਾਜਿਆ।

ਹਰਿ ਸਿਮਰਨਿ ਧਾਰੀ ਸਭ ਧਰਨਾ।

(ਸੁਖਮਨੀ)

ਹਰੀ ਸਿਮਰਨ ਲਈ ਧਰਤੀ ਸਾਜੀ ਗਈ।

ਪਰਮਾਤਮਾ ਆਪਣੀ ਸ੍ਰਿਸ਼ਟੀ ਵਿਚ ਵਿਆਪ ਰਿਹਾ ਹੈ। ਸੰਸਾਰ ਈਸ਼ਵਰ ਤੋਂ ਉਤਪੰਨ ਹੋਇਆ ਹੈ। ਜਦ ਤੀਕ ਅਸੀਂ ਇਥੇ ਜੀਉਂਦੇ ਹਾਂ ਇਸ ਦੀ ਸਤਿਤਾ ਨਿਰਸੰਦੇਹ ਹੈ ਤੇ ਸੰਬੰਧ ਦੇ ਲਿਹਾਜ਼ ਨਾਲ ਦ੍ਰਿਸ਼ਟਮਾਨ ਵਸਤਾਂ ਦੀ ਸਤਿਤਾ ਅਵੱਸ਼ ਹੈ।

ਸਚੀ ਤੇਰੀ ਸਿਫਤਿ ਸਚੀ ਸਾਲਾਹੁ।
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹੁ।

(ਆਸਾ, ਮ. ੧)

---

1 Mysticism in the Upanishads :
"It would be correct to say that the World is a self-limitation of the Creator. As such, it is not a correct attitude of mind to look at it with contempt or disgust."

ਆਸਣੁ ਲੋਇ ਲੋਇ ਭੰਡਾਰ ।
ਜੋ ਕਿਛੁ ਪਾਇਆ ਸੁ ਏਕਾ ਵਾਰ ।
ਕਰਿ ਕਰਿ ਵੇਖੈ ਸਿਰਜਣਹਾਰੁ ।
ਨਾਨਕ ਸਚੇ ਕੀ ਸਾਚੀ ਕਾਰ ।

ਅਨੇਕ ਜਗਤ ਪਰਮਾਤਮਾ ਦੇ ਸਿੰਘਾਸਨ ਤੇ ਭੰਡਾਰ ਹਨ, ਇੱਕੋ ਵੇਰ ਪਰਮਾਤਮਾ ਨੇ ਉਨ੍ਹਾਂ ਲੋਕਾਂ ਨੂੰ ਆਪਣੀਆਂ ਦਾਤਾਂ ਬਖਸ਼ ਦਿੱਤੀਆਂ ਹਨ । ਉਹ ਆਪਣੀ ਸਾਜੀ ਹੋਈ ਸ੍ਰਿਸ਼ਟੀ ਨੂੰ ਵੇਖ ਵੇਖ ਕੇ ਪ੍ਰਸੰਨ ਹੁੰਦਾ ਹੈ । ਇਹ ਸੱਚੇ ਦੀ ਸੱਚੀ ਰਚਨਾ ਹੈ ।

ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸਿ ।

(ਆਸਾ, ਮ. ੨)

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ।
ਹਰਿ ਬਿਨੁ ਅਵਰੁ ਨ ਦੇਖਹੁ ਕੋਈ ।
ਹਰਿ ਬਿਨੁ ਅਵਰੁ ਨ ਦੇਖਹੁ ਕੋਈ ।
ਨਦਰੀ ਹਰਿ ਨਿਹਾਲਿਆ ।

(ਅਨੰਦ, ਮ. ੩)

ਆਪਿ ਸਾਚੁ ਧਾਰੀ ਸਭੁ ਸਾਚੁ ।
ਉਤਿ ਪੋਤਿ ਆਪਨ ਸੰਗਿ ਰਾਚੁ ।

(ਸੁਖਮਨੀ)

ਸ੍ਰਿਸ਼ਟੀ ਦਾ ਤਾਣਾ ਪੇਟਾ ਅਕਾਲ ਪੁਰਖ ਨੇ ਆਪਣੇ ਆਪ ਵਿਚੋਂ ਸਾਜਿਆ ਹੈ । ਆਪ ਸੱਚ ਹੈ ਤੇ ਸ੍ਰਿਸ਼ਟੀ ਸੱਚ ਵਿਚ ਟਿਕੀ ਹੈ ।

ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ।
ਸਚੁ ਤੇਰੇ ਖਾਜੀਨਿਆਂ ਸਚੁ ਤੇਰਾ ਪਾਸਾਰਾ ।

(ਸੂਹੀ, ਮ. 5)

ਵੇਦਾਂਤੀ ਵਿਚਾਰਾਂ ਕਰਕੇ ਸੰਸਾਰ ਨੂੰ ਮਾਇਆ ਮੰਨਣ ਦੀ ਰੁਚੀ ਬਹੁਤ ਪ੍ਰਬਲ ਹੋਈ । ਪਰ ਇਹ ਕਹਿਣਾ ਠੀਕ ਨਹੀਂ ਹੋਵੇਗਾ ਕਿ ਫਲਸਫੀਆਂ ਦੀਆਂ ਦੂਜੀਆਂ ਸ਼੍ਰੇਣੀਆਂ ਕਿਸੇ ਨਾ ਕਿਸੇ ਸ਼ਕਲ ਵਿਚ ਇਸ ਖ਼ਿਆਲ ਤੋਂ ਅਣਜਾਣ ਸਨ । ਸਾਂਖ ਵਾਲਿਆਂ ਦੀ 'ਪ੍ਰਕਿਰਤੀ' ਮਾਇਆ ਤੋਂ ਬਾਹਲੀ ਨਿਰਾਲੀ ਨਹੀਂ । (Xenophanes) ਦਾ ਸੰਸਾਰਿਕ ਪਦਾਰਥ (cosmic substance) ਤੇ (Heraclitus) ਦੀ ਅਨੰਦ ਹਸਤੀ ਦੀ ਲੀਲਾ ਇਸ ਖਿਆਲ ਨਾਲ ਰਲਦੀਆਂ ਮਿਲਦੀਆਂ ਹਨ । Berkeley ਦਾ ਸੰਕਲਪਵਾਦ (idealism) ਵੇਦਾਂਤ ਦੀ ਵਿਚਾਰ ਤੋਂ ਬਹੁਤਾ ਓਪਰਾ ਨਹੀਂ । ਹੁਣੇ ਜਿਹੇ ਬਰਗਸ ਨੇ ਇਸੇ ਖ਼ਿਆਲ ਨੂੰ ਬਿਲਕੁਲ ਨਵੇਂ ਰੰਗ ਵਿਚ ਪ੍ਰਚਲਿਤ ਕੀਤਾ ਹੈ ਤੇ ਆਈਨਸਟਾਈਨ ਦੇ Relativity ਸਿੱਧਾਂਤ ਦੀਆਂ ਬਾਜੀਆਂ ਗੱਲਾਂ ਮਾਇਆ ਦੀ ਵਿਚਾਰ ਨਾਲ ਅਸਚਰਜ ਤਰੀਕੇ ਨਾਲ ਮਿਲਦੀਆਂ ਹਨ ।

ਗੁਰੂ ਗ੍ਰੰਥ ਸਾਹਿਬ ਵਿਚ ਸੰਸਾਰ ਨੂੰ ਸਤਿ ਦੇ ਆਧਾਰ ਤੇ ਟਿਕਿਆ ਤੇ ਫੇਰ ਮਿਥਿਆ ਕਿਹਾ ਗਿਆ ਹੈ । ਜਗ ਰਚਨਾ ਸੱਚੀ ਹੈ ਤੇ ਫੇਰ ਕੱਚੀ ਹੈ; ਸਤਿ ਇਸ ਲਈ ਹੈ ਕਿ ਸਤਿ

ਵਿਚ ਇਸ ਦਾ ਨਿਵਾਸ ਹੈ, ਤੇ ਇਹ ਫੇਰ ਮਿਥਿਆ ਹੈ, ਅਸਤਿ ਹੈ, ਕੂੜ ਹੈ, ਭਰਮ ਹੈ। ਇਹ ਸਤਿ ਹੈ ਕਿਉਂਕਿ ਇਸ ਵਿਚ ਅਕਾਲ ਪੁਰਖ ਵਿਆਪ ਰਿਹਾ ਹੈ ਤੇ ਉਸ ਦੇ ਹੁਕਮ ਅੰਦਰ ਹੈ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਮਾਇਆ ਬ੍ਰਹਮ-ਮਈ ਹੈ ਤੇ ਬ੍ਰਹਮ ਮਾਇਆਮਈ ਹੈ। ਮਿਥਿਆ ਇਸ ਲਈ ਕਿਹਾ ਹੈ ਕਿ ਪਰਮਾਤਮਾ ਤੋਂ ਵੱਖ ਉਸ ਦੀ ਕੋਈ ਸੁਤੰਤਰ ਹਸਤੀ ਨਹੀਂ, ਕਿਉਂਕਿ ਇਸ ਦੀ ਹੋਂਦ ਕੇਵਲ ਸੰਬੰਧਿਤ ਤੌਰ ਤੇ ਸੱਚ ਹੈ, ਇਹ ਸਦੀਵੀ ਨਹੀਂ, ਬਦਲਦੀ ਰਹਿੰਦੀ ਹੈ ਤੇ ਆਰਜ਼ੀ ਹੈ। ਸਤਿ ਤਾਂ ਸਦੀਵੀ ਸੱਚ ਹੈ, ਕੂੜ ਇਕ ਘਟਨਾ ਹੈ, ਇਤਫ਼ਾਕ ਹੈ, ਛਾਈਂ ਮਾਈਂ ਹੋਣ ਵਾਲਾ ਖੇਡ ਤਮਾਸ਼ਾ ਹੈ।

ਪ੍ਰਕਿਰਤਿਕ ਸੰਸਾਰ ਦੇ ਦੋ ਪਹਿਲੂ ਹਨ। ਇਕ ਪਹਿਲੂ ਵਿਚ ਇਹ ਉਸ ਸੱਚੀ ਹਸਤੀ ਦਾ ਜ਼ਹੂਰ ਹੈ, ਜੋ ਅਪਰੰਪਾਰ ਪਰਮਾਤਮਾ ਦੀ ਅਨੰਤ ਤੇ ਅਮਿਤ ਰਚਨਾ ਵਿਚ ਮੌਜੂਦ ਹੈ। ਦੂਜੇ ਪਹਿਲੂ ਵਿਚ ਅਮਲੀ ਤੌਰ ਤੇ ਮਹਿਦੂਦ ਹੋਂਦ ਹੋਣ ਕਰਕੇ ਇਹ ਚੰਦ ਰੋਜ਼ਾ ਹੈ, ਆਰਜ਼ੀ ਹੈ। ਮਾਇਆ ਨੂੰ ਨਾ ਤਾਂ ਅਸੀਂ 'ਨੇਸਤੀ' ਜਾਂ ਅਣਹੋਣੀ (non-existence) ਕਹਿ ਸਕਦੇ ਹਾਂ ਤੇ ਨਾ ਹੋਂਦ (existence) ਕਹਿ ਸਕਦੇ ਹਾਂ। ਇਹ ਨੇਸਤੀ (non-existence) ਇਸ ਤਰ੍ਹਾਂ ਹੈ ਕਿ ਅਪਰੰਪਾਰ ਪਰਮਾਤਮਾ ਦੀ ਲੀਲ੍ਹਾ ਹੀ ਹੈ ਤੇ ਸਦੀਵੀ ਸਤਿ ਦੇ ਵਿਸਥਾਰ ਵਿਚ ਇਸ ਲੀਲ੍ਹਾ ਦੀ ਕਦਰ-ਕੀਮਤ ਕੇਵਲ ਸੰਬੰਧਿਤ ਰੂਪ ਵਾਲੀ ਹੋ ਸਕਦੀ ਹੈ। ਇਹ ਨੇਸਤੀ ਨਹੀਂ ਹੈ, ਕਿਉਂਕਿ ਅਮਲੀ ਤੌਰ ਤੇ ਸਾਡੀ ਬੁੱਧੀ ਕਹਿੰਦੀ ਹੈ ਕਿ ਇਸਦੀ ਹੋਂਦ ਤੋਂ ਅਸੀਂ ਇਨਕਾਰ ਨਹੀਂ ਕਰ ਸਕਦੇ। ਜਿਵੇਂ ਡਾ. ਰਾਧਾ ਕ੍ਰਿਸ਼ਨਨ ਜੀ ਨੇ ਲਿਖਿਆ ਹੈ: "ਜਦ ਵਿਗਿਆਨਿਕ ਗਿਆਨ ਦੁਆਰਾ ਸਾਡਾ ਮ੍ਰਿਗ-ਤ੍ਰਿਸ਼ਨਾ ਸਮਾਨ ਭਰਮ ਭੁਲੇਖਾ ਹਟ ਜਾਂਦਾ ਹੈ,ਤਾਂ ਭਰਮ ਆਪਣੀ ਥਾਵੇਂ ਮੌਜੂਦ ਤਾਂ ਰਹਿੰਦਾ ਹੈ ਪਰ ਸਾਨੂੰ ਮੁੜ ਭਰਮਾ ਨਹੀਂ ਸਕਦਾ। ਇਸ ਤਰ੍ਹਾਂ ਜਗ ਤੋਂ ਅਸੀਂ ਇਨਕਾਰ ਨਹੀਂ ਕਰਦੇ ਬਲਕਿ ਸਾਡੇ ਮਨ ਵਿਚ ਇਸ ਦੇ ਅਰਥ ਹੋਰ ਦੇ ਹੋਰ ਹੋ ਜਾਂਦੇ ਹਨ। ਜਗਤ ਭਾਵੇਂ ਨਿਰੋਲ ਸੋਨਾ ਨਾ ਹੋਵੇ, ਪਰ ਇਹ ਕੇਵਲ ਖੋਟ ਵੀ ਨਹੀਂ ਜਿਸ ਵਿਚ ਬਹੁਮੁਲੀ ਧਾਤ ਹੋਵੇ ਹੀ ਨਾਂ।'[1]

ਜਦ ਅਸੀਂ ਕਹਿੰਦੇ ਹਾਂ ਕਿ ਮਾਇਆ ਭੁਲੇਖਾ ਹੈ ਤਾਂ ਸਾਡਾ ਮਤਲਬ ਇਹ ਨਹੀਂ ਹੁੰਦਾ ਕਿ ਸਭ ਕੁਝ ਅਸਤਿ ਹੈ ਤੇ ਅਸਤਿ ਗੱਲਾਂ ਤੇ ਵਸਤਾਂ ਤੋਂ ਛੁੱਟ ਹੋਰ ਕੋਈ ਗੱਲ ਹੈ ਹੀ ਨਹੀਂ। ਮਤਲਬ ਤਾਂ ਇਹ ਹੁੰਦਾ ਹੈ ਕਿ ਅਧਿਕ ਅਮਲੀ ਦਿਲਚਸਪੀ ਕਰਕੇ ਸਾਡੇ ਤੋਂ ਮਾਇਆ ਈਸ਼ਵਰੀ, ਸਤਿ ਅਨੰਤ ਅਚਲ ਪਰਮ-ਆਤਮਾ ਨੂੰ ਲੁਕਾ ਲੈਂਦੀ ਹੈ। ਇਹ ਸਾਡੇ ਮਨ ਤੇ ਪਰਦਾ ਪਾ ਦਿੰਦੀ ਹੈ, ਗਲਤ ਕੀਮਤਾਂ ਪੈਦਾ ਕਰਦੀ ਹੈ, ਅਰਥਾਤ ਉੱਤਮ ਵਸਤਾਂ ਘਟੀਅਲ ਤੇ ਘਟੀਅਲ ਵਸਤਾਂ ਉੱਤਮ ਮਲੂਮ ਹੁੰਦੀਆਂ ਹਨ, ਹਉਮੈ ਵਾਲੀ ਜ਼ਹਿਨੀਅਤ ਦਾ ਵਾਯੂ-ਮੰਡਲ ਸਾਨੂੰ ਆਪਣੇ ਅੰਦਰ ਲਪੇਟ ਲੈਂਦਾ ਹੈ, ਤੇ ਸਾਡੇ ਤੋਂ ਇਹ ਪਰਮ ਹਕੀਕਤ ਲੋਪ ਹੋ ਜਾਂਦੀ ਹੈ ਕਿ ਸਾਡਾ ਆਪਣਾ ਮੂਲ ਕੀ ਹੈ ? ਅਸੀਂ ਕਿਥੋਂ ਆਏ ਤੇ

1. "When the illusion or mirage is dissipated by scientific knowledge, the illusion stands there though it is no longer able to tempt us. The world is not so much denied as re-interpreted."

—*Hindu View of Life*

ਉਹ ਅੱਡ ਅੱਡ ਵਸਤਾਂ ਜਿਨ੍ਹਾਂ ਨਾਲ ਸਾਡੇ ਮਨ ਨੂੰ ਵਾਹ ਪੈਂਦਾ ਹੈ, ਕਿਥੋਂ ਆਈਆਂ ? ਇਹ ਸਰਬ ਬ੍ਰਹਮੰਡੀ ਪਰਦਾ ਹੈ ਜਿਹੜਾ ਪਰਮਾਤਮਾ ਨੇ ਸਾਡੀ ਸਮਝ ਤੇ ਪਾਇਆ ਹੈ। ਜਿਵੇਂ ਅਸੀਂ ਨੀਲੀਆਂ ਐਨਕਾਂ ਪਾਈਏ ਤਾਂ ਹਰ ਚੀਜ਼ ਨੀਲੀ ਨਜ਼ਰ ਆਉਂਦੀ ਹੈ, ਤੇ ਸਾਨੂੰ ਪਤਾ ਨਹੀਂ ਲਗਦਾ ਕਿ ਨੀਲੀਆਂ ਐਨਕਾਂ ਸਾਨੂੰ ਕਿੱਡਾ ਧੋਖਾ ਦੇ ਰਹੀਆਂ ਹਨ।

ਪ੍ਰੋਫੈਸਰ ਬਰਗਸ ਦਾ ਖ਼ਿਆਲ ਹੈ ਕਿ ਇਨਸਾਨੀ ਅਕਲ ਮਾਦੀ ਸੰਸਾਰ ਅੰਦਰ ਵਿਚਰਨ ਵਿਚ, ਸਾਡੀ ਰਹਿਬਰੀ ਕਰਨ ਲਈ ਉੱਨਤ ਹੋਈ ਹੈ, ਇਸ ਲਈ ਪੁਲਾੜ (space) ਸੰਬੰਧੀ ਤਬਦੀਲੀਆਂ ਤੇ ਸੰਬੰਧਾਂ ਨੂੰ ਹੀ ਸਮਝਣ ਦੇ ਲਾਇਕ ਹੈ। ਸਰੀਰ ਦੀ ਰਖਿਆ ਮਨ ਦਾ ਮੁਖ ਕਰਮ ਹੈ, ਇਸ ਲਈ ਪ੍ਰਕਿਰਤਿਕ ਆਲੇ ਦੁਆਲੇ ਅਨੁਸਾਰ ਮਨ ਨੂੰ ਉਸ ਅਨੁਕੂਲ ਹੀ ਆਪਣੇ ਆਪ ਨੂੰ ਢਾਲਣਾ ਪੈਂਦਾ ਹੈ। ਬੱਸ ਇਸ ਤਰ੍ਹਾਂ ਪ੍ਰਕਿਰਤੀ ਜਾਂ ਮਾਇਆ ਸਾਡੀ ਆਤਮਾ ਦੁਆਲੇ ਜਾਲ ਉਣ ਲੈਂਦੀ ਹੈ। "ਵਸਤਾਂ ਨੂੰ ਵੇਖ ਕੇ ਅਸੀਂ ਸਮਝਦੇ ਹਾਂ ਕਿ ਉਹ ਸੱਚਮੁਚ ਉਹੋ ਕੁਝ ਹਨ ਜਿਵੇਂ ਨਜ਼ਰ ਆਉਂਦੀਆਂ ਹਨ, ਹਾਲਾਂ ਕਿ ਹੋਰ ਕਾਰਨਾਂ ਕਰਕੇ ਉਹ ਅਜਿਹੀਆਂ ਦਿਸਦੀਆਂ ਹਨ ਜਿਵੇਂ ਪਾਣੀ ਦੀਆਂ ਲਹਿਰਾਂ ਠੰਢ ਲੱਗ ਕੇ ਜੰਮ ਜਾਂਦੀਆਂ ਹਨ ਤੇ ਪਾਣੀ ਦੀ ਥਾਂ ਬਰਫ਼ ਦਿਸਦੀਆਂ ਹਨ। ਇਹ ਕੇਵਲ ਖ਼ਿਆਲ ਦਾ ਹੀ ਚਮਤਕਾਰ ਹੈ। ਬਰਗਸੱ ਦੇ ਵਿਚਾਰ ਅਨੁਸਾਰ :

'ਪੁਲਾੜ ਤੇ ਕਾਲ (Space and Time) ਇਨਸਾਨ ਦੇ ਮਹਿਦੂਦ ਜੀਵਨ ਵਿਚ ਇਤਫਾਕੀਆ ਬਦਲਦੀਆਂ ਘਟਨਾਵਾਂ ਹਨ। ਦੇਸ਼ ਕਾਲ ਦੇ ਜਗਤ ਦੀ ਉਤਪਤੀ ਕੇਵਲ ਉਸ ਜੀਵਨ ਵਿਚ ਹੋ ਸਕਦੀ ਹੈ ਜੋ ਇਸ ਨੂੰ ਪ੍ਰਤੀਤ ਕਰੇ ਤੇ ਆਕਾਰ ਵੇਖੇ। ਅਸੀਂ ਸਹਿਜੇ ਹੀ ਇਹ ਕਹਿ ਸਕਦੇ ਹਾਂ ਕਿ ਸਾਡਾ ਦਿਸਦਾ ਸੰਸਾਰ ਦੇਸ਼ ਕਾਲ ਦੀਆਂ ਹੱਦਾਂ ਵਿਚ ਬੱਧਾ ਸੰਸਾਰ ਹੈ, ਅਚਲ ਸਦੀਵੀ ਵਸਤੂ ਨਹੀਂ।[1]

Sir James Jeans ਆਪਣੀ ਪੁਸਤਕ The New World of Thought ਵਿਚ ਲਿਖਦਾ ਹੈ :

'Theory of Relativity ਦੀ ਨਵੀਂ ਰੋਸ਼ਨੀ ਵਿਚ ਵੇਖਣ ਨਾਲ ਇਨ੍ਹਾਂ ਤਜਰਬਿਆਂ ਦੇ ਅਰਥ ਇਹ ਨਿਕਲਦੇ ਹਨ ਕਿ ਸਾਡੀਆਂ ਆਪ ਬੀਤੀਆਂ ਤੋਂ ਛੁੱਟ ਦੇਸ਼ (space) ਦੇ ਅਰਥ ਕੁਝ ਵੀ ਨਹੀਂ। ਪੁਲਾੜ ਜਾਂ ਦੇਸ਼ ਦੀ ਘਾੜਤ ਸਾਡੇ ਮਨ ਹੀ ਘੜਦੇ ਹਨ, ਸਾਡੇ ਮਨ ਹੀ ਕੁਦਰਤ ਦੇ ਇਸ ਅਜੋੜ ਫਰਜ਼ੀ ਵਿਸਥਾਰ ਨੂੰ, ਜੋ ਸਾਡੀ ਡਿੱਠੀਆਂ ਵਸਤਾਂ ਨੂੰ ਸਮਝਣ ਤੇ ਤਰਤੀਬ ਦੇਣ ਵਿਚ ਸਹਾਈ ਹੈ, ਘੜਦੇ ਹਨ ਤੇ ਫਿਰ ਦੂਜੀ ਘਾੜਤ, ਕਾਲ (time) ਦੀ ਘੜੀ ਜਾਂਦੀ ਹੈ, ਤੇ ਕਾਲ ਦੇਸ਼ ਵਾਂਗ ਸਾਡੀਆਂ ਬੀਤੀਆਂ ਘਟਨਾਵਾਂ ਨੂੰ ਲੜੀ ਵਿਚ ਪ੍ਰੋਣ ਵਿਚ ਸਹਾਇਤਾ ਕਰਦਾ ਹੈ।

---

1' "Time and Space are only accidents in the conditioned life of man. The universe of time and space could come into being only with life which could perceive it and give it form. One could easily say that universe as we know it is creation in time and space and not an eternal entity,"

ਆਈਨਸਟਾਈਨ ਦੇ ਵੀਚਾਰ ਅਨੁਸਾਰ ਜੋ ਕੁਝ ਅਸੀਂ ਵੇਖਦੇ ਹਾਂ ਉਸ ਦਾ ਸੰਬੰਧ ਕੇਵਲ ਵੇਖਣ ਦੇ ਕਰਮ (process) ਨਾਲ ਹੀ ਨਹੀਂ, ਬਲਕਿ ਵੇਖਣ ਵਾਲੇ ਦੇ ਨੁਕਤਾ-ਨਿਗਾਹ ਨਾਲ ਵੀ ਹੈ। ਵਾਟਾਂ (ਫ਼ਾਸਲਿਆਂ) ਤੇ ਵਕਤ ਦੀ ਗਿਣਤੀ ਮਿਣਤੀ ਮਿਣੀਆਂ ਮਾਪੀਆਂ ਹੋਈਆਂ ਵਸਤਾਂ ਦੀਆਂ ਸਿਫਤਾਂ ਨੂੰ ਨਹੀਂ ਦਰਸਾਂਦੀ, ਸਗੋਂ ਇਹ ਦੱਸਦੀ ਹੈ ਕਿ ਮਾਪਣ ਵਾਲੇ ਦਾ ਉਨ੍ਹਾਂ ਵਸਤਾਂ ਨਾਲ ਕੀ ਸੰਬੰਧ ਹੈ। ਜੋ ਕੁਝ ਪ੍ਰਕਿਰਤਿਕ ਸੰਸਾਰ ਬਾਬਤ ਸਾਨੂੰ ਵੇਖਣ ਨਾਲ ਪਤਾ ਲਗਦਾ ਹੈ ਉਹ ਵਧੇਰੇ ਸਾਡੇ ਮਨ ਦੀ ਘਾੜਤ ਹੈ, ਪਰ ਅਸੀਂ ਹਾਲਾਂ ਤੀਕ ਕੁਝ ਹੋਰ ਮੰਨਦੇ ਸਾਂ।[1]

ਇਸ ਤਰ੍ਹਾਂ ਦੇਸ਼ ਕਾਲ ਤੇ ਉਸ ਦੇ ਨਾਲ ਹੀ ਦ੍ਰਿਸ਼ਟਮਾਨ ਸੰਸਾਰ ਪ੍ਰਛਾਵੇਂ ਨਜ਼ਰੀ ਆਉਂਦੇ ਹਨ। Sir Oliver Lodge ਆਪਣੀ ਪੁਸਤਕ Fundamental Ideas in Science ਵਿਚ ਲਿਖਦਾ ਹੈ :

"ਹੁਣ ਵੀਚਾਰਵਾਨ ਕਾਲ ਦੀ ਅਸਲੀਅਤ ਬਾਬਤ ਪ੍ਰਸ਼ਨ ਕਰਨ ਲਗ ਪਏ ਹਨ। ਕੁਝ ਲੋਕ ਖ਼ਿਆਲ ਕਰਦੇ ਹਨ ਕਿ ਸ਼ਾਇਦ ਇਹ ਮਨੁੱਖ ਦਾ ਭੁਲੇਖਾ ਹੀ ਹੈ, ਕਿ ਭੂਤ ਤੇ ਭਵਿੱਖ ਸਾਡੀ ਪਹੁੰਚ ਤੋਂ ਪਰ੍ਹੇ ਹਨ, ਕੋਈ ਅਣਹੋਂਦ (non-existent) ਨਹੀਂ ਹਨ। ਅਤੇ ਇਹ ਕਿ ਮਨੁੱਖੀ ਹੱਦਬੰਦੀ ਕਾਰਨ ਅਸੀਂ ਬੀਤੀਆਂ ਗੱਲਾਂ ਨੂੰ ਇਕ ਲੜੀ ਵਿਚ ਤਰਤੀਬ ਨਾਲ ਪ੍ਰੋ ਕੇ ਰਖਦੇ ਹਾਂ, ਭੂਤ ਸਮੇਂ ਨੂੰ ਚੇਤੇ ਰਖਦੇ ਹਾਂ, ਭਵਿਖਤ ਦਾ ਅਨੁਮਾਨ ਕਰਦੇ ਹਾਂ ਪਰ ਕੇਵਲ ਵਰਤਮਾਨ ਸਮੇਂ ਵਿਚ ਰਹਿੰਦੇ ਹਾਂ। ਜੇ ਸਾਡੀ ਮਾਨਸਿਕ ਦਸ਼ਾ ਕਾਫੀ ਉੱਚੀ ਹੋਵੇ ਤਾਂ ਅਸੀਂ ਨਾ ਕੇਵਲ ਸਾਰੇ ਵਰਤਮਾਨ ਕਾਲ ਨੂੰ ਇਕ ਛਿਨ-ਮਈ ਪ੍ਰਤੀਤ ਕਰ ਸਕੀਏ, ਬਲਕਿ ਵਿਸਥਾਰ ਪੂਰਵਕ ਦ੍ਰਿਸ਼ਟੀ ਨਾਲ ਵੇਖ ਕੇ ਭੂਤ, ਭਵਿੱਖ ਨੂੰ ਵਰਤਮਾਨ ਕਾਲ ਨਾਲ ਜੁੜਿਆ ਰਲਦਾ ਮਿਲਦਾ ਵੇਖੀਏ। ਅਜਿਹੀ ਹਸਤੀ ਲਈ ਸਾਰੀ ਰਚਨਾ ਸਦੀਵੀ ਵਰਤਮਾਨ ਕਾਲ ਹੀ ਹੈ।

ਇਸ ਉੱਚੇ ਵੀਚਾਰ ਬਾਰੇ Ludwig Buchner ਦੇ ਕਥਨ ਅਨੁਸਾਰ ਸਾਡਾ ਸੰਸਾਰ ਇਵੇਂ ਹੈ ਜਿਵੇਂ "the brief play of a day-fly floating above the occan of eternity and infinity" ਭਾਵ ਇਕ ਦਿਨ ਦੀ ਆਯੂ ਵਾਲੀ ਮੱਖੀ ਦੀ ਸੰਖੇਪ ਮਾਤਰ ਖੇਡ ਅਨੰਤਤਾ, ਬੇਅੰਤਤਾ ਦੇ ਸਾਗਰ ਉਤੇ ਚੜ੍ਹਦੀ ਜਾਂਦੀ ਹੋਵੇ। ਭਾਰਤੀ ਵਿਚਾਰ ਅਨੁਸਾਰ ਕੋਟ ਕੋਟਾਨ ਜੁਗ ਜੁਗਾਂਤਰ ਤੇ ਪੁਲਾੜ (space) ਦੇ ਅਣਗਿਣਤ ਤਾਰਾ ਮੰਡਲ ਤੇ ਉਨ੍ਹਾਂ ਦੇ ਅਮੁੱਕ ਝੁੰਡ ਕਿਣਕਾ ਮਾਤਰ ਵੀ ਨਹੀਂ, ਭਰਮ ਹਨ, ਮਾਇਆ ਹਨ। ਇਹ ਭਾਰਤੀ ਵੀਚਾਰ Buchner ਦੇ ਵੀਚਾਰ ਨਾਲ ਮਿਲਦਾ ਹੈ।

---

1. What is seen does not belong solely to the physical process observed but also to the standpoint of the observer. Measurements of distances and times do not reveal properties of the things measured but the relations of the things to the measurer. What observations can tell us about the physical world is therefore more abstractthan we have hitherto believed

ਅਧਿਆਇ 4

# ਕੁਦਰਤ ਦੇ ਨਿਯਮ

ਅਸੀਂ ਇਸ ਤੋਂ ਪਹਿਲੇ ਤਿੰਨ ਈਸ਼ਵਰੀ ਤਾਕਤਾਂ, ਅਰਥਾਤ ਸ੍ਰਿਸ਼ਟੀ ਰਚਨਾ, ਵਿਕਾਸ ਤੇ ਵਿਨਾਸ਼ ਦੀਆਂ ਤਾਕਤਾਂ ਦਾ ਜ਼ਿਕਰ ਕਰ ਚੁੱਕੇ ਹਾਂ। ਸੰਸਾਰ ਦੇ ਕਾਰਜ ਅਸਲੋਂ ਇਨ੍ਹਾਂ ਤਾਕਤਾਂ ਦੁਆਰਾ ਹੀ ਚਲਦੇ ਹਨ। ਪਰ ਸਾਹਿਬਾਂ ਦੇ ਕਥਨ ਅਨੁਸਾਰ ਇਹ ਸੁਤੰਤਰ ਤਾਕਤਾਂ ਜਾਂ ਹਿੰਦੂ ਤ੍ਰਿਮੂਰਤੀ (Hindu Trinity) ਸੁਤੰਤਰ ਹਸਤੀਆਂ ਜਾਂ ਸੁਤੰਤਰ ਦੇਵਤੇ ਨਹੀਂ, ਉਹ ਈਸ਼ਵਰੀ ਸੁਭਾ ਦੇ ਗੁਣ ਹਨ।

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।

(ਜਪੁਜੀ)

ਜਿਵੇਂ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ ਉਵੇਂ ਸੰਸਾਰ ਦਾ ਕੰਮ ਚਲਦਾ ਹੈ, ਪਰਮਾਤਮਾ ਚੇਤਨ ਹੈ ਤੇ ਵੇਖ ਰਿਹਾ ਹੈ ਕਿ ਕੀ ਹੋ ਰਿਹਾ ਹੈ। ਪਰ ਇਹ ਤਾਕਤਾਂ ਅਚੇਤ ਕੰਮ ਕਰ ਰਹੀਆਂ ਹਨ, ਅਤੇ ਇਸੇ ਗੱਲ ਦਾ ਬਹੁਤ ਅਚੰਭਾ ਹੈ।

ਖੰਡਾ ਪ੍ਰਿਥਮੈ ਸਾਜ ਕੇ ਜਿਨ ਸਭ ਸੰਸਾਰ ਉਪਾਇਆ
ਬ੍ਰਹਮਾ, ਵਿਸ਼ਨੂ, ਮਹੇਸ਼ ਸਾਜ ਕੁਦਰਤੀ ਦਾ ਖੇਲ ਰਚਾਇ ਬਣਾਯਾ।

(ਭਗੌਤੀ ਕੀ ਵਾਰ)

ਪਰਮਾਤਮਾ ਨੇ ਪਹਿਲੋਂ ਖੰਡਾ ਅਰਥਾਤ ਤਾਕਤ (force) ਸਾਜ ਕੇ ਸੰਸਾਰ ਪੈਦਾ ਕੀਤਾ, ਸ੍ਰਿਸ਼ਟੀ ਰਚਨਾ, ਵਿਨਾਸ ਤੇ ਵਿਕਾਸ ਦੀਆਂ ਤਾਕਤਾਂ ਸਾਜੀਆਂ ਤੇ ਇਸ ਤਰ੍ਹਾਂ ਕੁਦਰਤ ਦਾ ਖੇਲ ਰਚਿਆ।

ਇਹ ਤਿੰਨ ਤਾਕਤਾਂ ਹਨ ਜੋ ਸੰਸਾਰ ਦਾ ਕਾਰਜ ਨਿਭਾ ਰਹੀਆਂ ਹਨ, ਵੇਖਣ ਵਿਚ ਨਜ਼ਰੀ ਆਉਂਦੀਆਂ ਹਨ, ਤੇ ਜੇ ਅਸੀਂ ਵਿਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ ਉਨ੍ਹਾਂ ਦਾ ਅਸਰ ਤਾਂ ਪ੍ਰਤੀਤ ਹੁੰਦਾ ਹੈ ਜਦ ਮਨ ਦੀ ਵਿਚਾਰ ਦ੍ਰਿਸ਼ਟੀ ਇਹ ਸਮਝਣ ਦਾ ਜਤਨ ਕਰਦੀ ਹੈ ਕਿ ਕਰਤਾਰ ਕੁਦਰਤ ਵਿਚ ਕਿਵੇਂ ਕਿਰਤ ਕਰ ਰਿਹਾ ਹੈ।

### ਤ੍ਰੈ ਗੁਣ

ਜਿਵੇਂ ਪਹਿਲੇ ਕਿਹਾ ਗਿਆ ਹੈ ਤਿੰਨ ਹਾਲਤਾਂ (modes) ਨੂੰ ਜਿਨ੍ਹਾਂ ਦੁਆਰਾ ਸਤਿ ਅਨੇਕ ਰੂਪ ਧਾਰਦਾ ਹੈ ਤੇ ਏਕਤਾ ਨੂੰ ਅਨੇਕਤਾ ਵਿਚ ਬਦਲਦਾ ਹੈ, ਹਿੰਦ ਦੇ ਫ਼ਲਸਫ਼ੇ ਵਿਚ ਤਿੰਨ ਗੁਣ ਜਾਂ ਕੁਦਰਤ ਦੀਆਂ ਤਿੰਨ ਦਸ਼ਾਵਾਂ ਕਹਿੰਦੇ ਹਨ। ਮਨੂੰ

ਅਨੁਸਾਰ ਇਨ੍ਹਾਂ ਤਿੰਨਾਂ ਗੁਣਾਂ ਦੀ ਵਿਆਖਿਆ ਇਉਂ ਹੈ :

"ਇਹ ਗੱਲ ਸਮਝ ਲੈਣੀ ਜ਼ਰੂਰੀ ਹੈ ਕਿ ਤਿੰਨ ਗੁਣ ਜੀਵ ਆਤਮਾ ਦੇ ਬੰਧਨ ਹਨ। ਉਹ ਇਹ ਹਨ : ਸਤੋਗੁਣ ਜਾਂ ਉੱਤਮ ਰੁਚੀ, ਰਜੋ ਗੁਣ ਜਾਂ ਚਿਤ ਦਾ ਵੇਗ ਜਾਂ ਜੋਸ਼ ਤੇ ਤਮੋ ਗੁਣ ਜਾਂ ਅਗਿਆਨ, ਮੰਦ-ਰੁਚੀਆਂ। ਜਦ ਇਨ੍ਹਾਂ ਵਿਚੋਂ ਇਕ ਜਾਂ ਜ਼ਿਆਦਾ ਗੁਣ ਜੀਵ-ਆਤਮਾ ਨੂੰ ਬੰਧਨਾਂ ਵਿਚ ਰੱਖਣ ਤਾਂ ਜੀਵ-ਆਤਮਾ ਜੀਅ-ਜੰਤਾਂ ਦੇ ਮੋਹ ਵਿਚ ਫਸੀ ਗ੍ਰਸੀ ਰਹਿੰਦੀ ਹੈ; ਜਦ ਇਨ੍ਹਾਂ ਤਿੰਨਾਂ ਵਿਚੋਂ ਕੋਈ ਗੁਣ ਪ੍ਰਬਲ ਹੋਵੇ ਤਾਂ ਜੀਵ-ਆਤਮਾ ਵਿਚ ਉਹੋ ਗੁਣ ਭਰਪੂਰ ਹੁੰਦਾ ਹੈ।"

ਸੰਸਾਰ ਦੀ ਰਚਨਾ ਤੇ ਉਸ ਦੇ ਵਿਕਾਸ ਦਾ ਕਥਨ ਕਰਦੇ ਹੋਏ ਗੁਰੂ ਸਾਹਿਬਾਨ ਨੇ ਅਕਸਰ ਇਨ੍ਹਾਂ ਤਿੰਨਾਂ ਗੁਣਾਂ ਦਾ ਜ਼ਿਕਰ ਕੀਤਾ ਹੈ :

ਤਿੰਨ ਸ਼ਾਖ਼ਾਂ ਹਨ ਤੇ ਉਹ ਆਪ ਮੁੱਢ ਹੈ—

ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ।

(ਆਸਾ ਅਸਟਪਦੀਆ ਮ.੩)

ਤ੍ਰੈਗੁਣ ਕੀਆ ਪਸਾਰਾ, ਨਰਕ ਸੁਰਗ ਅਵਤਾਰਾ।
ਹਉਮੈ ਆਵੈ ਜਾਈ, ਮਨ ਟਿਕਣ ਨ ਪਾਵੈ ਰਾਈ।

(ਮਾਰੂ ਮ. ੫)

ਸੰਸਾਰ ਤੇ 'ਸੁਰਗ-ਨਰਕ' ਇਨ੍ਹਾਂ ਤਿੰਨਾਂ ਗੁਣਾਂ ਕਰਕੇ ਹੋਏ।

ਤੀਨਿ ਗੁਣਾਂ ਇਕ ਸਕਤਿ ਉਪਾਇਆ।
ਮਹਾ ਮਾਇਆ ਤਾਕੀ ਹੈ ਛਾਇਆ।

(ਗੋਂਡ ਮ. ੫)

ਪਰਮਾਤਮਾ ਦੀ ਸ਼ਕਤੀ ਨੇ ਤਿੰਨ ਗੁਣ ਪੈਦਾ ਕੀਤੇ, ਮਹਾਂ ਮਾਇਆ ਪਰਮਾਤਮਾ ਦੀ ਛਾਇਆ ਹੈ।

ਜਹ ਆਪਿ ਰਚਿਓ ਪਰਪੰਚ ਅਕਾਰੁ।
ਤਿਹੁ ਗੁਣ ਮਹਿ ਕੀਨੋ ਬਿਸਥਾਰੁ।

(ਸੁਖਮਨੀ ਮ. ੫)

ਜਦ ਪਰਮਾਤਮਾ ਨੇ ਸੰਸਾਰ ਦਾ ਪਰਪੰਚ ਰਚਿਆ ਤਾਂ ਇਨ੍ਹਾਂ ਤਿੰਨਾਂ ਗੁਣਾਂ ਰਾਹੀਂ ਵਿਸਤਾਰ ਕੀਤਾ।

ਸਤੋ, ਰਜੋ, ਤਮੋ ਤਿੰਨ ਗੁਣ ਹਨ। ਅਸੀਂ ਇਨ੍ਹਾਂ ਨੂੰ ਜੀਵ ਤੇ ਪ੍ਰਕਿਰਤੀ ਤੇ ਅਕਲੀ, ਇਖਲਾਕੀ, ਮਾਦੀ ਸੰਸਾਰ ਦੀਆਂ ਤਿੰਨ ਦਸ਼ਾ ਜਾਂ ਹਾਲਤਾਂ ਕਹਿ ਸਕਦੇ ਹਾਂ। ਅਸੀਂ ਦਸਿਆ ਹੈ ਕਿ ਪ੍ਰਕਿਰਤੀ ਸੰਸਾਰ ਵਿਚ ਇਹ ਗੁਣ ਕਿਵੇਂ ਕੰਮ ਕਰਦੇ ਪ੍ਰਤੀਤ ਹੁੰਦੇ ਹਨ। ਨੈਤਿਕ ਨੁਕਤਾ ਨਿਗਾਹ ਤੋਂ ਸਤੋ ਗੁਣ ਆਤਮਿਕ ਜੀਵਨ ਜਾਂ ਸਤਿ ਦਾ ਜੀਵਨ ਹੈ, ਰਜੋਗੁਣ ਜੋਸ਼, ਵੇਗ ਤੇ ਚੰਚਲਤਾ ਦਾ ਜੀਵਨ ਹੈ, ਤਮੋਗੁਣ ਅਗਿਆਨ ਤੇ ਆਲਸ ਦਾ ਜੀਵਨ ਹੈ। ਬਨਸਪਤੀ ਦੇ ਜੀਵਨ ਵਿਚ ਤਾਮਸ ਗੁਣ ਪ੍ਰਬਲ ਮੰਨਿਆ ਜਾਂਦਾ ਹੈ, ਪਸ਼ੂਆਂ ਵਿਚ ਰਜੋ ਗੁਣ ਤੇ ਮਨੁੱਖ ਵਿਚ ਸਤੋ ਗੁਣ।

ਸਭ ਥਾਂ ਜੀਵਨ ਦਾ ਇੱਕੋ ਮੂਲ ਨਿਯਮ ਕੰਮ ਕਰ ਰਿਹਾ ਹੈ, ਤੇ ਜਿਵੇਂ ਸੰਸਾਰ ਦੇ ਪ੍ਰਮਾਣੂਆਂ (atoms) ਵਿਚ ਨਫ਼ੀ,ਮੁਸਬਤ ਤੇ ਬੇਲਾਗ (negative, positive, neutral)

ਬਿਜਲੀ ਦੀਆਂ ਤਾਕਤਾਂ ਹਨ, ਤਿਵੇਂ ਇਹ ਤਿੰਨ ਗੁਣ ਜੀਵਨ ਦੇ ਮੂਲ-ਨਿਯਮਾਂ ਦੇ ਤਿੰਨ ਰੂਪ ਹਨ। ਸਤੋ ਤਾਂ ਸ਼ੁਭ ਵਿਚਾਰ ਹੈ, ਤਮਸ ਨਿਰਜਿੰਦ ਪ੍ਰਕਿਰਤੀ ਹੈ, ਤੇ ਰਜਸ ਇਨ੍ਹਾਂ ਦੋਹਾਂ ਦੇ ਵਿਚਾਲੇ ਚੇਤਨ-ਜੀਵ ਹੈ। ਸਾਨੂੰ ਇਹ ਨਹੀਂ ਖ਼ਿਆਲ ਕਰਨਾ ਚਾਹੀਦਾ ਕਿ ਇਹ ਗੁਣ ਇਕ ਦੂਜੇ ਤੋਂ ਅੱਡ ਅੱਡ ਹਨ। ਅਸਲ ਵਿਚ ਬਹੁ-ਰੂਪੀ ਸੰਸਾਰ ਇਨ੍ਹਾਂ ਤਿੰਨਾਂ ਵਿਸ਼ੇਸ਼ ਗੁਣਾਂ ਦੇ ਵਖਰੇ ਤੇ ਵੱਧ-ਘੱਟ ਮੇਲ-ਮਿਲਾਪ ਤੇ ਅਦਲਾ-ਬਦਲੀ ਦਾ ਸਿੱਟਾ ਹੈ। ਅਰਵਿੰਦੂ ਘੋਸ਼ ਦੇ ਕਥਨ ਅਨੁਸਾਰ :

ਜਦ ਸੰਤੁਲਨ (equilibrium) ਵਿਚ ਵਿਗਾੜ ਪੈਦਾ ਹੁੰਦਾ ਹੈ ਤਾਂ ਇਹ ਤਿੰਨ ਗੁਣ ਇਕ-ਸਾਰ ਇਕੋ-ਜੇਡੇ ਨਹੀਂ ਰਹਿੰਦੇ ਤੇ ਇਕ ਦੂਜੇ ਨਾਲ ਖਹਿ-ਮਖਿਹ ਤੇ ਖਿੱਚੋ-ਤਾਣ ਨਾਲ ਠਹਿਕਦੇ ਹਨ ਤੇ ਸ੍ਰਿਸ਼ਟੀ-ਰਚਨਾ, ਸ੍ਰਿਸ਼ਟੀ-ਰੱਖਿਆ ਤੇ ਪ੍ਰਲੋ ਦਾ ਕਾਰ-ਵਿਹਾਰ ਆਰੰਭ ਹੋ ਕੇ ਸੰਸਾਰ ਦੀਆਂ ਘਟਨਾਵਾਂ ਦਾ ਨਕਸ਼ਾ ਖੁਲ੍ਹ ਪੈਂਦਾ ਹੈ।

ਸਾਇੰਸ ਦੀ ਭਾਸ਼ਾ ਵਿਚ ਤਿੰਨ ਗੁਣਾਂ ਨੂੰ ਹਰਕਤ, ਗਰਮੀ ਤਾਮਸ਼ ਤੇ ਆਕਰਸ਼ਣ ਸ਼ਕਤੀ (motion, heat, gravity) ਕਹਿ ਲਓ ਜਾਂ ਪ੍ਰਮਾਣੂਆਂ ਦੇ electrons, protons ਤੇ neutrons ਆਖ ਦਿਉ। ਪਰ ਬਰਗਸੋਂ ਦੇ ਸ਼ਬਦ 'ਪ੍ਰਤਿਕ੍ਰਿਆ ਦਾ ਜੀਵਨ (Life of reflex action) ਸੁਭਾਵਿਕ ਬੁੱਧੀ ਦਾ ਜੀਵਨ (Life of instinct) ਵੀਚਾਰ-ਪੂਰਵਕ ਜੀਵਨ (Life of Reason), ਹਿੰਦੁਸਤਾਨੀ ਵਿਚਾਰ ਨੂੰ ਹੋਰ ਨਵੀਨ ਵੀਚਾਰਾਂ ਨਾਲੋਂ ਜ਼ਿਆਦਾ ਚੰਗੀ ਤਰ੍ਹਾਂ ਪ੍ਰਗਟ ਕਰਦੇ ਹਨ।

## ਸੰਜੋਗ ਵਿਜੋਗ

ਗੁਰੂ ਸਾਹਿਬਾਨ ਨੇ ਸੰਜੋਗ-ਵਿਜੋਗ ਦਾ ਵੀ ਜ਼ਿਕਰ ਕੀਤਾ ਹੈ, ਅਰਥਾਤ ਮੇਲ-ਵਿਛੋੜਾ, ਪ੍ਰੇਮ-ਵਿਰੋਧ ਰਚਨਾ ਦਾ ਕਾਰਨ ਹਨ।

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ।

(ਜਪੁਜੀ)

ਤੂੰ ਦਰੀਆਉ ਸਭ ਤੁਝ ਹੀ ਮਾਹਿ।
ਤੁਝ ਬਿਨੁ ਦੂਜਾ ਕੋਈ ਨਾਹਿ।
ਜੀਅ ਜੰਤ ਸਭਿ ਤੇਰਾ ਖੇਲੁ।
ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ।

(ਆਸਾ ਮ. ੪)

ਸੰਜੋਗ ਤੇ ਵਿਜੋਗ ਸਿਕੰਦਰੀਆ ਦੇ ਫ਼ਲਸਫ਼ੀਆਂ ਦੇ ਮੇਲ ਵਿਛੋੜਾ (Procession and Conversion) ਵਾਂਗ ਹਨ। Cardamus ਨੇ ਇਨ੍ਹਾਂ ਤਾਕਤਾਂ ਨੂੰ sympathy (ਹਮਦਰਦੀ) ਤੇ antipathy (ਵਿਰੋਧ) ਕਿਹਾ ਹੈ, ਤੇ ਇਸ ਤੋਂ ਵੀ ਪਹਿਲੇ Empedocles (ਐਮਪੀਡਾਕਲੀਜ਼) ਨੇ ਇਨ੍ਹਾਂ ਨੂੰ Love ਤੇ Strife ਜਾਂ ਪ੍ਰੇਮ ਤੇ ਖਿੱਚੋ-ਤਾਣ ਕਿਹਾ। ਪ੍ਰਮਾਣੂਆਂ ਨੂੰ ਮੰਨਣ ਵਾਲੇ ਇਨ੍ਹਾਂ ਤਾਕਤਾਂ ਲਈ mixture ਤੇ separation (ਮੇਲ ਤੇ ਵਿਛੋੜਾ) ਦੇ ਪਦ ਵਰਤਦੇ ਹਨ। ਨਵੀਨ ਫਿਲਾਸਫ਼ੀ ਵਿਚ ਇਨ੍ਹਾਂ ਰੁਚੀਆਂ ਨੂੰ Individuation (ਵਖੇਵਾਂ) ਤੇ Association (ਮੇਲ-ਮਿਲਾਪ) ਕਿਹਾ ਗਿਆ ਹੈ। ਸਾਇੰਸ ਵਾਲੇ ਇਨ੍ਹਾਂ ਤਾਕਤਾਂ ਨੂੰ ਕੇਂਦਰੀ ਖਿੱਚ Centripetal ਤੇ ਕੇਂਦਰੀ-ਵਿਰੋਧ

Centrifugal forces ਕਹਿੰਦੇ ਹਨ, ਤੇ ਉਨ੍ਹਾਂ ਦੇ ਅਰਥ ਭੀ ਇਹੋ ਜੇਹੇ ਹਨ।

ਸੰਜੋਗ-ਵਿਜੋਗ ਦੀ ਵੀਚਾਰ Law of Polarity ਨਾਲ ਬਹੁਤ ਮਿਲਦੀ-ਜੁਲਦੀ ਹੈ। ਪ੍ਰਮਾਣੂ ਦੀ ਅੰਤ੍ਰੀਵੀ ਮੁਸਬਤ ਤੇ ਮਨਫ਼ੀ (Positive and Negative) ਬਿਜਲੀ Electrons ਤੇ Protons ਨੂੰ ਪੈਦਾ ਕਰਦੀ ਹੈ ਤੇ ਇਨ੍ਹਾਂ electrons ਤੇ protons ਦਾ ਅੱਡ ਅੱਡ ਮੇਲ ਸਰਬ ਪ੍ਰਕਾਰ ਦੀ ਪ੍ਰਕਿਰਤੀ ਦੀ ਬੁਨਿਆਦ ਹੈ। Schelling ਨੇ ਵੀ ਇਹੋ ਦੱਸਿਆ ਕਿ ਪ੍ਰਕਿਰਤਿਕ ਵਸਤਾਂ ਦਾ ਉੱਚੀ ਜਾਂ ਨੀਵੀਂ ਕਿਸਮ ਦਾ ਹੋਣਾ ਪ੍ਰਮਾਣੂਆਂ ਦੇ ਵੱਧ ਘੱਟ ਹੋਣ ਕਰਕੇ ਨਹੀਂ ਸਗੋਂ ਖਿੱਚ ਤੇ ਧੱਕਾ (attraction and repulsion) ਦੀਆਂ ਤਾਕਤਾਂ ਦੇ ਵੱਧ-ਘੱਟ ਹੋਣ ਕਰਕੇ ਹੈ।

ਜਿਵੇਂ ਕਿ 'ਫ਼ਿਲਾਸਫ਼ੀ ਦੀ ਜਾਣ ਪਛਾਣ' ਵਿਚ ਲਿਖਿਆ ਹੈ, ਅਸੀਂ ਵੇਖਦੇ ਹਾਂ "ਕੁਦਰਤ ਵਿਚ ਹਰ ਥਾਂ ਅੱਡ ਹੋਣ ਦੀ ਰੁਚੀ ਹੈ ਤੇ ਨਾਲ ਹੀ ਇਸ ਰੁਚੀ ਦੇ ਉਲਟ ਤੇ ਮਾਨੋ ਇਸ ਰੁਚੀ ਦੀ ਸੰਪੂਰਨਤਾ ਲਈ ਮੇਲ ਮਿਲਾਪ ਦੀ ਰੁਚੀ ਹੈ, ਗੋਇਆ ਜ਼ਿੰਦਗੀ ਦੀ ਬਹੁਰੂਪੀ ਏਕਤਾ ਅਨੇਕ ਰੂਪ ਧਾਰਦੀ ਹੋਈ ਫਿਰ ਇਕ-ਮਿਕ ਹੋਣ ਤੇ ਏਕਤਾ ਦਾ ਰੂਪ ਧਾਰਨ ਦਾ ਜਤਨ ਕਰਦੀ ਹੈ।

"ਕੀ attraction ਤੇ repulsion ਜਿਨ੍ਹਾਂ ਦਾ Physics ਤੇ Chemistry ਜ਼ਿਕਰ ਕਰਦੀ ਹੈ ਕੇਵਲ ਕਹਿਣ-ਮਾਤਰ ਪਦਾਂ ਤੋਂ ਵੱਧ ਨਹੀਂ, ਕੀ ਪੁਰਾਣੇ ਸਮੇਂ ਦੇ Empedocles ਦੇ ਇਸ ਵਿਚਾਰ ਵਿਚ ਸਚਿਆਈ ਦੀ ਅੰਸ਼ ਨਹੀਂ, ਕਿ ਪ੍ਰੇਮ ਤੇ ਘ੍ਰਿਣਾ ਸਭ ਵਸਤਾਂ ਦਾ ਕਾਰਨ motive forces ਹਨ ?"

ਗੁਰੂ ਸਾਹਿਬਾਨ ਨੇ ਮਨ ਦੇ ਬਿਸਰਾਮ ਜਾਂ ਸ਼ਾਂਤ ਤੇ ਪੂਰਨ ਪ੍ਰੇਮ ਲਈ ਸਹਜ ਦਾ ਪਦ ਵਰਤਿਆ ਹੈ।

ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ,
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ।

(ਸਿਰੀ ਰਾਗ, ਮ. ੩)

ਗੁਰੂ ਸਾਹਿਬਾਨ ਦਾ ਵਿਸ਼ਵਾਸ ਸੀ ਕਿ ਮਾਦੀ ਤੇ ਇਖ਼ਲਾਕੀ ਤਾਕਤਾਂ ਮੂਲੋਂ ਇੱਕੋ ਕੁਝ ਹਨ। ਇਹ ਗੱਲ Law of correspondences (ਅਨੁਸਾਰਤਾ ਜਾਂ ਮੇਲ ਦਾ ਨਿਯਮ) ਵਾਂਗ ਹੈ ਕਿ ਜਦ ਕੋਈ ਤਾਕਤ ਇਕ ਪਾਸੇ ਪ੍ਰਕਿਰਤੀ ਵਿਚ ਕੰਮ ਕਰਦੀ ਹੈ ਤਾਂ ਉਹੋ ਜਿਹੀ ਤਾਕਤ ਦੂਜੇ ਪਾਸੇ ਇਖ਼ਲਾਕੀ ਮੰਡਲ ਵਿਚ ਪੈਦਾ ਹੁੰਦੀ ਹੈ, ਤੇ ਜੇ ਇਕ ਤਾਕਤ ਇਖ਼ਲਾਕੀ ਮੰਡਲ ਵਿਚ ਕੰਮ ਕਰੇ ਤਾਂ ਉਹੋ ਜਿਹੀ ਤਾਕਤ ਪ੍ਰਾਕਿਰਤਿਕ ਮੰਡਲ ਵਿਚ ਉਤਪੰਨ ਹੁੰਦੀ ਹੈ।

Utilitarian philosophy (ਉਪਯੋਗਿਤਾਵਾਦ) ਅਨੁਸਾਰ ਸਜ਼ਾ (ਡੰਡ) ਦੇ ਡਰ ਦਾ ਬੱਧਾ ਆਦਮੀ ਆਪਣਾ ਫ਼ਰਜ਼ ਪੂਰਾ ਕਰਦਾ ਹੈ। ਇਸੇ ਤਰ੍ਹਾਂ ਇਹ ਗੱਲ ਮੰਨੀ ਜਾਂਦੀ ਹੈ ਕਿ ਸੂਰਜ, ਚੰਦ ਤਾਰੇ ਇਸ ਤਰ੍ਹਾਂ ਕੰਮ ਕਰਦੇ ਹਨ ਤੇ ਉਨ੍ਹਾਂ ਤਾਕਤਾਂ ਦੇ ਵੱਸ ਹਨ ਜੋ ਇਖ਼ਲਾਕੀ-ਮੰਡਲ ਦੇ ਇਸ ਨਿਯਮ ਨਾਲ ਮਿਲਦੀਆਂ-ਜੁਲਦੀਆਂ ਹਨ। ਇਸ ਦਾ ਕਥਨ ਗੁਰੂ ਨਾਨਕ ਸਾਹਿਬ ਨੇ ਇਸ ਪ੍ਰਕਾਰ ਕੀਤਾ ਹੈ :

ਭੈ ਵਿਚਿ ਪਵਣੁ ਵਹੈ ਸਦਵਾਉ।

ਭੈ ਵਿਚਿ ਚਲਹਿ ਲਖ ਦਰੀਆਉ ।
ਭੈ ਵਿਚਿ ਅਗਨਿ ਕਢੈ ਵੇਗਾਰਿ ।
ਭੈ ਵਿਚਿ ਧਰਤੀ ਦਬੀ ਭਾਰਿ ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ।
ਭੈ ਵਿਚਿ ਰਾਜਾ ਧਰਮ ਦੁਆਰ ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ।
ਕੋਹ ਕਰੋੜੀ ਚਲਤ ਨ ਅੰਤੁ ।
ਭੈ ਵਿਚਿ ਸਿਧ ਬੁਧ ਸੁਰ ਨਾਥ ।
ਭੈ ਵਿਚਿ ਆਡਾਣੇ ਆਕਾਸ ।
ਭੈ ਵਿਚਿ ਜੋਧ ਮਹਾ ਬਲ ਸੂਰ ।
ਭੈ ਵਿਚਿ ਆਵਹਿ ਜਾਵਹਿ ਪੂਰ ।
ਸਗਲਿਆ ਭਉ ਲਿਖਿਆ ਸਿਰਿ ਲੇਖੁ ।
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ।

(ਆਸਾ, ਮ. ੧)

ਪਰ ਸਮਾਜਿਕ ਪ੍ਰਬੰਧ ਲਈ ਖ਼ਿਮਾ (charity) ਤੇ ਸੰਤੋਖ ਦੇ ਨਿਯਮ ਭੈ ਨਾਲੋਂ ਵੀ ਬਾਹਲੇ ਪ੍ਰਬਲ ਹਨ ਤੇ ਜਗ ਨੂੰ ਸਾਂਵੇਂ-ਪੱਧਰੇ ਰਖਦੇ ਹਨ । ਖਾਹਿਸ਼ਾਂ, ਕਾਮਨਾਂ ਬਹੁਤ ਖਿੱਚੋ-ਤਾਣ, ਲੜਾਈ-ਝਗੜਾ ਪੈਦਾ ਕਰਦੀਆਂ ਹਨ, ਇਨ੍ਹਾਂ ਖਾਹਿਸ਼ਾਂ-ਕਾਮਨਾਂ ਨੂੰ ਵੱਸ ਕਰਨ ਨਾਲ, ਸੰਤੋਖ ਨਾਲ, ਅਤੇ ਦੂਜਿਆਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਦਾਨ ਕਰਨ ਨਾਲ ਸਮਾਜ ਵਿਚ ਅਮਨ-ਚੈਨ ਰਹਿੰਦਾ ਹੈ । ਜੇ ਇਹ ਗੁਣ ਨਾ ਹੋਣ ਤਾਂ ਇਕ ਘੜੀ ਵੀ ਮਿਲ-ਜੁਲ ਕੇ ਜੀਉਣਾ ਸੰਭਵ ਨਾ ਹੋਵੇ । ਸਾਹਿਬਾਂ ਨੇ ਦੱਸਿਆ ਹੈ ਕਿ ਸਾਰਾ ਸੰਸਾਰ ਇਨ੍ਹਾਂ ਗੁਣਾਂ ਦੇ ਆਸਰੇ ਖੜਾ ਹੈ । ਪੰਡਿਤਾਂ ਨੇ ਗੁਰੂ ਨਾਨਕ ਸਾਹਿਬ ਨੂੰ ਕਿਹਾ ਕਿ ਧਰਤੀ ਧੌਲ ਤੇ ਖੜੀ ਹੈ ਤੇ ਇਹ ਗੱਲ ਉਨ੍ਹਾਂ ਅਲੰਕਾਰ ਵਜੋਂ ਨਹੀਂ ਸੀ ਕਹੀ, ਕਿਉਂਕਿ ਉਹ ਤਾਂ ਉਸ ਸਮੇਂ ਦੇ ਫਿਰਤੂ, ਟੱਪਰੀ-ਵਾਸ ਜੀਵਨ ਤੇ ਠੀਕ ਘਟਦੀ ਸੀ, ਬਲਕਿ ਉਨ੍ਹਾਂ ਆਪਣੇ ਵਲੋਂ ਸੋਲ੍ਹਾਂ ਆਨੇ ਅੱਖਰੀ (literal) ਸੱਚ ਕਿਹਾ । ਜਿਵੇਂ ਯੂਨਾਨੀ ਮੰਨਦੇ ਸਨ ਕਿ ਐਟਲਸ (Atlas) ਦੇਵ ਨੇ ਜਗ ਦਾ ਭਾਰ ਆਪਣਿਆਂ ਮੋਢਿਆਂ ਤੇ ਚੁੱਕਿਆਂ ਹੋਇਆ ਹੈ, ਇਵੇਂ ਹਿੰਦ ਵਿਚ ਇਹ ਵਿਸ਼ਵਾਸ ਸੀ ਕਿ ਧਰਤੀ ਦਾ ਭਾਰ ਪੁਰਾਣਿਕ ਧੌਲ ਦੇ ਸਿੰਗਾਂ ਤੇ ਟਿਕਿਆ ਹੈ । ਹਾਂ, ਜਦ ਪੰਡਿਤਾਂ ਨੇ ਗੁਰੂ ਨਾਨਕ ਜੀ ਨੂੰ ਇਹ ਗੱਲ ਕਹੀ ਤਾਂ ਉਨ੍ਹਾਂ ਫੁਰਮਾਇਆ :

ਜੇ ਕੋ ਕਹੈ ਕਰੈ ਵੀਚਾਰੁ ।
ਕਰਤੇ ਕੈ ਕਰਣੈ ਨਾਹੀ ਸੁਮਾਰੁ ।
ਧੌਲੁ ਧਰਮੁ ਦਇਆ ਕਾ ਪੂਤੁ ।
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ।
ਜੇ ਕੋ ਬੁਝੈ ਹੋਵੈ ਸਚਿਆਰੁ ।
ਧਵਲੈ ਉਪਰਿ ਕੇਤਾ ਭਾਰੁ ।

(ਜਪੁਜੀ)

ਅਧਿਆਇ 5

# ਪ੍ਰਕਿਰਤੀ ਤੇ ਸਤਿ

ਸੰਸਾਰ ਦੀ ਪ੍ਰਕਿਰਤਿਕ ਰਚਨਾ ਬਾਰੇ ਗੁਰੂ ਸਾਹਿਬਾਨ ਨੇ ਮੂਲ ਤੱਤਾਂ ਦੀਆਂ ਵਿਚਾਰਾਂ ਬਾਬਤ ਅਕਸਰ ਭਾਰਤੀ, ਈਰਾਨੀ ਵਿਚਾਰਾਂ ਵੱਲ ਇਸ਼ਾਰਾ ਕੀਤਾ ਹੈ। ਕਦੀ ਤਾਂ ਉਹ ਸਾਂਖ ਦੇ ਪੰਜ ਤੱਤਾਂ, ਅਗਨੀ, ਪੌਣ, ਪਾਣੀ, ਧਰਤੀ ਤੇ ਆਕਾਸ਼ ਦਾ ਜ਼ਿਕਰ ਕਰਦੇ ਹਨ, ਕਦੀ ਉਹ ਚੌਹਾਂ ਤੱਤਾਂ ਨੂੰ ਕਥਨ ਕਰਦੇ ਹਨ ਜੋ ਈਰਾਨੀਆਂ, ਯੂਨਾਨੀਆਂ ਨੇ ਮੰਨੇ ਹਨ, ਤੇ ਕਦੀ ਉਹ ਉਪਨਿਸ਼ਦਾਂ ਦੇ ਲਿਖਾਰੀਆਂ ਵਾਲੇ ਤਿੰਨਾਂ ਤੱਤਾਂ ਦਾ ਹਵਾਲਾ ਦਿੰਦੇ ਹਨ, ਪਰ ਇਨ੍ਹਾਂ ਅੱਡ ਅੱਡ ਤੱਤਾਂ ਦਾ ਜ਼ਿਕਰ ਕਰਦਿਆਂ ਹੋਇਆ ਉਨ੍ਹਾਂ ਵਿਸ਼ੇਸ਼ ਕਰਕੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਇਹ ਤੱਤ ਉਸੇ ਸਤਿ ਵਿਚੋਂ ਉਤਪੰਨ ਹੋਏ ਜੋ ਇਨ੍ਹਾਂ ਦੀ ਨੀਂਹ ਤੇ ਇਨ੍ਹਾਂ ਦਾ ਆਧਾਰ ਹੈ। ਉਹ ਇਹ ਤਾਂ ਮੰਨਦੇ ਹਨ ਕਿ ਤੱਤਾਂ ਨਾਲ ਜਗ ਪੂਰਤ ਹੈ, ਪਰ ਉਨ੍ਹਾਂ ਇਸ ਗੱਲ ਦੀ ਇੱਡੀ ਪਰਵਾਹ ਨਹੀਂ ਕੀਤੀ ਕਿ ਤੱਤ ਕਿਤਨੇ ਹਨ, ਜਿਤਨੀ ਇਸ ਗੱਲ ਦੀ ਕਿ ਸਾਰੇ ਤੱਤ ਇਕ ਤੱਤ ਵਿਚੋਂ ਨਿਕਲੇ ਹਨ ਤੇ ਉਹ ਤੱਤ ਸਭ ਵਸਤਾਂ ਵਿਚ ਸਾਂਝਾ ਵਰਤ ਰਿਹਾ ਹੈ ਤੇ ਜੀਵ-ਆਤਮਾ ਤੇ ਪ੍ਰਕਿਰਤੀ ਦੇ ਵਿਕਾਸ ਅਨੁਸਾਰ ਕਈ ਅੱਡ-ਅੱਡ ਤੱਤਾਂ ਵਿਚ ਬਦਲ ਗਿਆ ਹੈ।

ਏਕਸੁ ਤੇ ਸਭਿ ਰੂਪ ਹਹਿ ਰੰਗਾ।
ਪਉਣੁ ਪਾਣੀ ਬੈਸੰਤਰ ਸਭ ਸਹਲੰਗਾ।
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ।
ਏਕੁ ਅਚਰਜ ਏਕੋ ਹੈ ਸੋਈ।
ਗੁਰਮੁਖਿ ਵਿਚਾਰੇ ਵਿਰਲਾ ਕੋਈ।

(ਗਉੜੀ ਗੁਆਰੇਰੀ, ਮ. ੩)

ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ।
ਐਸਾ ਬਲੁ ਛਲੁ ਤਿਨ ਕਉ ਦੀਆਂ ਹੁਕਮੀ ਠਾਕਿ ਰਹਾਇਆ।

(ਪ੍ਰਭਾਤੀ, ਮ. ੧)

ਪੌਣ, ਪਾਣੀ, ਅਗਨੀ ਨੂੰ ਰਲਾ-ਮਿਲਾ ਕੇ ਸੰਸਾਰ ਪੈਦਾ ਕੀਤਾ, ਵਸਤਾਂ ਦੇ ਰੂਪ ਰੰਗ ਇੱਕੋ ਵਿਚੋਂ ਉਪਜੇ ਤੇ ਸਾਰੇ ਉਸ ਦੇ ਹੁਕਮ ਦੇ ਬੱਧੇ ਹਨ।

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ।

(ਸਿਰੀ ਰਾਗ, ਮ. ੧)

ਰਾਤੀ ਰੁਤੀ ਥਿਤੀ ਵਾਰ ।
ਪਵਣ ਪਾਣੀ ਅਗਨੀ ਪਾਤਾਲ ।
ਤਿਸੁ ਵਿਚ ਧਰਤੀ ਥਾਪਿ ਰਖੀ ਧਰਮਸਾਲ ।
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ।
ਤਿਨ ਕੇ ਨਾਮ ਅਨੇਕ ਅਨੰਤ ।

(ਜਪੁਜੀ)

ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ।

(ਸੂਹੀ, ਮ. ੪)

ਪਾਂਚ ਤਤ ਕੋ ਤਨੁ ਰਚਿਓ, ਜਾਨਹੁ ਚਤੁਰ ਸੁਜਾਨ ।

(ਸਲੋਕ. ਮ. ੯)

ਪਰ ਗੁਰੂ ਸਾਹਿਬ ਨੇ ਸਾਂਖ ਦੇ ਇਸ ਵਿਚਾਰ ਨੂੰ ਕਿ ਪ੍ਰਕਿਰਤੀ, ਜੀਵ-ਆਤਮਾ, ਮਾਇਆ, ਕਰਮ, ਆਦਿ ਪਰਮਾਤਮਾ ਵਾਂਗ ਅਨਾਦੀ ਹਨ ਨਹੀਂ ਮੰਨਿਆ, ਨਾ ਉਨ੍ਹਾਂ ਨੇ ਇਸ ਪ੍ਰਕਾਰ ਦੀ ਹੋਰ ਅਨੇਕਤਾ ਦੀ ਪਰੋੜ੍ਹਤਾ ਕੀਤੀ ਹੈ । ਗੁਰੂ ਆਸ਼ੇ ਅਨੁਸਾਰ ਸੰਸਾਰਿਕ-ਤਾਕਤਾਂ ਆਪੇ ਆਪ ਸੁਤੰਤਰ ਨਹੀਂ, ਉਹ ਪਰਮਾਤਮਾ ਕਰਕੇ ਹਨ ਤੇ ਪਰਮਾਤਮਾ ਸੰਸਾਰ ਦਾ ਕਾਰਨ ਹੈ, ਪਰ ਇਉਂ ਨਹੀਂ ਕਿ ਅਸੀਂ ਕਹੀਏ ਕਿ ਉਹ ਇਕ ਲੰਮੀ ਜ਼ੰਜੀਰ ਦੀ ਪਹਿਲੀ ਕੜੀ ਹੈ, ਨਹੀਂ, ਨਹੀਂ, ਬਲਕਿ ਉਹ ਆਦਿ ਕਾਰਨ ਇਨ੍ਹਾਂ ਅਰਥਾਂ ਵਿਚ ਹੈ ਕਿ ਹਰ ਵਸਤੂ ਉਸ ਤੋਂ ਉਤਪੰਨ ਹੋਈ ਹੈ ਤੇ ਪਰਮਾਤਮਾ ਵਿਚ ਉਸ ਦਾ ਵਾਸਾ ਹੈ । ਉਹ ਸਦਾ ਸਦਾ ਅਨਾਦੀ ਸੀ ਤੇ ਹੁਣ ਵੀ ਅਗੋਂ ਵੀ ਸਦਾ ਸਦਾ ਜੀਵ-ਆਤਮਾ ਤੇ ਪ੍ਰਕਿਰਤੀ ਦਾ ਸੋਮਾ ਹੈ, ਉਮਾਹਾ ਹੈ ਤੇ ਰਹੇਗਾ ।

ਭਗਤ ਕਬੀਰ ਜੀ ਨੇ ਸਾਂਖ ਦੀ ਦਲੀਲ ਨੂੰ ਇਸ ਪ੍ਰਸ਼ਨ ਦੁਆਰਾ ਰੱਦਿਆ :

ਪੰਚ ਤਤੁ ਮਿਲਿ ਕਾਇਆ ਕੀਨੀ ਤਤੁ ਕਹਾ ਤੇ ਕੀਨ ਰੇ ।

(ਗੌਂਡ, ਕਬੀਰ)

ਨਵੀਨ ਫ਼ਿਜ਼ਿਕਸ ਵਿਚ ਸੌ ਦੇ ਕਰੀਬ ਤੱਤਾਂ ਦਾ ਜ਼ਿਕਰ ਹੈ । ਪਰ ਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਸਾਂਖ ਦਰਸ਼ਨ ਦੇ ਪੰਜ ਤੱਤ ਨਵੀਨ ਸਾਇੰਸ ਦੇ ਅਰਥਾਂ ਵਿਚ ਤੱਤ ਨਹੀਂ । ਉਹ ਪ੍ਰਕਿਰਤਿਕ ਸ਼ਕਤੀ ਦੀਆਂ ਸੂਖਮ ਹਾਲਤਾਂ ਹਨ । ਡਾਕਟਰ ਨੈਗਸ ਆਪਣੀ ਪੁਸਤਕ The Story of Vitamins ਵਿਚ ਇਨ੍ਹਾਂ ਬਾਰੇ ਕਹਿੰਦਾ ਹੈ ਕਿ ਉਹ ਮੂਲ-ਤੰਤੂ (vitamins) ਹਨ ਜਿਨ੍ਹਾਂ ਕਰਕੇ ਤੱਤ ਬਣਦੇ ਹਨ ।

ਪੰਜ ਤੱਤ ਇੰਦ੍ਰੀਆਂ, ਅਰਥਾਤ ਛੋਹ, ਸਪੱਰਸ਼, ਜੀਭ ਦੇ ਸਵਾਦ, ਦ੍ਰਿਸ਼ਟੀ, ਸ੍ਰਵਣ ਤੇ ਵਾਸ਼ਨਾ ਦਾ ਆਧਾਰ ਹਨ । ਸਾਂਖ ਦੇ ਵਿਚਾਰ ਅਨੁਸਾਰ ਪੰਜ ਤੱਤ ਆਦਿ ਸ਼ਕਤੀ (primary energy) ਤੋਂ ਉਪਜੇ ਹਨ । ਇੰਦ੍ਰੀਆਂ ਦੁਆਰਾ ਜੀਵ-ਆਤਮਾ ਨੂੰ ਇਨ੍ਹਾਂ ਤੱਤਾਂ ਦਾ ਗਿਆਨ ਹੁੰਦਾ ਹੈ । ਜੀਵ-ਆਤਮਾ ਤੇ ਪ੍ਰਕਿਰਤੀ ਦੀ ਦੋਵੱਲੀ ਖੇਡ ਕਰਕੇ ਦ੍ਰਿਸ਼ਟਮਾਨ ਸੰਸਾਰ ਪ੍ਰਤੀਤ ਹੁੰਦਾ ਹੈ (ਜਿਸ ਨੂੰ ਅਸੀਂ ਨਵੀਨ ਭਾਸ਼ਾ ਵਿਚ objective aspect of cosmic existence ਕਹਿੰਦੇ ਹਾਂ) ।

ਜੀਵ-ਆਤਮਾ ਤੇ ਪ੍ਰਕਿਰਤੀ ਦੇ ਮੌਜੂਦਾ ਵਿਚਾਰਾਂ ਅਨੁਸਾਰ ਜੀਵ-ਆਤਮਾ ਤੇ

ਪ੍ਰਕਿਰਤੀ ਮਾਨਸਿਕ ਵਿਚਾਰਾਂ ਦਾ ਸਿੱਟਾ ਹਨ। ਨਵੀਆਂ ਖੋਜਾਂ ਅਨੁਸਾਰ ਜੀਵ ਤੇ ਪ੍ਰਕਿਰਤੀ ਦਾ ਭਿੰਨ-ਭੇਦ ਅਸਲੋਂ ਬੇ-ਮਲੂਮਾ ਜਿਹਾ ਹੈ, ਫਿਰ ਵੀ ਅਸੀਂ ਜੀਵ ਤੇ ਪ੍ਰਕਿਰਤੀ ਨੂੰ ਦੋ ਨਿਰੋਲ ਅੱਡ ਅੱਡ ਭਾਗਾਂ ਵਿਚ ਵੰਡਣ ਦਾ ਜਤਨ ਕਰਦੇ ਹਾਂ। ਮਾਨਸਿਕ ਤੇ ਪਦਾਰਥਿਕ ਮੰਡਲਾਂ ਦੇ ਭਿੰਨ-ਭੇਦ ਵੀ ਛੇਤੀ ਛੇਤੀ ਲੋਪ ਹੋ ਰਹੇ ਹਨ। ਵਿਲੀਅਮ ਜੇਮਜ਼ ਤੇ ਅਮਰੀਕਾ ਦੇ ਹੋਰ ਨਵੀਨ ਵਸਤੂ-ਵਾਦੀਆਂ (realists) ਦੇ ਕਥਨ ਅਨੁਸਾਰ (ਜਿਵੇਂ ਬ. ਰੱਸਲ ਨੇ ਕਿਹਾ ਹੈ) : **Stuff of the world is neither mental nor material but a neutral stuff out of which both are constructed.**

(ਸੰਸਾਰ ਰਚਨਾ ਦਾ ਪਸਾਰਾ ਨਾ ਤਾਂ ਮਾਨਸਿਕ ਵਸਤੂ ਹੈ ਨਾ ਪਦਾਰਥਿਕ, ਬਲਕਿ ਇਕ 'ਨਿਆਰੀ ਵਸਤੂ' ਹੈ, ਜਿਸ ਵਿਚੋਂ ਮਾਨਸਿਕ ਤੇ ਪਦਾਰਥਿਕ ਜੱਗ ਬਣਿਆ ਹੈ।)

ਹੁਣ ਉੱਚ ਦਰਜੇ ਦੀ ਫਿਜ਼ਿਕਸ ਵਿਚ ਇਹ ਇਕ ਸਧਾਰਨ ਗੱਲ ਮੰਨੀ ਜਾਂਦੀ ਹੈ ਕਿ ਪਦਾਰਥ ਸ਼ਕਤੀ ਵਿਚ ਤੇ ਸ਼ਕਤੀ ਪਦਾਰਥ ਵਿਚ ਬਦਲ ਜਾਂਦੀ ਹੈ, ਨਾ ਕੇਵਲ ਮਾਨਸਿਕ ਵਿਚਾਰਾਂ ਤੇ ਸਰੀਰਕ ਜ਼ਿੰਦਗੀ ਮਾਦੇ (matter) ਵਿਚੋਂ ਉਤਪੰਨ ਹੁੰਦੇ ਹਨ, ਬਲਕਿ ਮਾਦੇ ਵਿਚ ਆਤਮਾ ਮੰਨੀ ਗਈ ਹੈ। ਪਹਿਲੇ ਇਹ ਮੰਨਿਆ ਜਾਂਦਾ ਸੀ ਕਿ ਪਸ਼ੂਆਂ ਵਿਚ ਆਤਮਾ ਨਹੀਂ, ਕਈ ਈਸਾਈ ਤੇ ਮੁਸਲਮਾਨ ਹੁਣ ਵੀ ਇਹੋ ਗੱਲ ਕਹਿੰਦੇ ਹਨ। ਜੀਵ-ਵਿਦਿਆ (Biology) ਵਿਚ ਡਾਰਵਿਨ ਦੀਆਂ ਖੋਜਾਂ ਤੇ ਮਨੋਵਿਗਿਆਨ ਵਿਚ ਨਵੀਆਂ ਖੋਜਾਂ ਨੇ ਸਿੱਧ ਕੀਤਾ ਹੈ ਕਿ ਮਨੁੱਖ ਤੇ ਪਸ਼ੂ ਦੇ ਵਿਚਕਾਰ ਮੁੱਢਲਾ ਬੁਨਿਆਦੀ ਭਿੰਨ-ਭੇਦ ਕੋਈ ਨਹੀਂ, ਫ਼ਰਕ ਕੇਵਲ ਦਰਜੇ ਦਾ ਹੈ, ਗੁਣ ਦਾ ਫ਼ਰਕ ਨਹੀਂ, ਕੇਵਲ ਮਿਕਦਾਰ ਦਾ ਫ਼ਰਕ ਹੈ। ਅਰਥਾਤ ਮਨੁੱਖਾਂ ਪਸ਼ੂਆਂ ਵਿਚ ਕੁਝ ਕੁਝ ਗੁਣ ਬਾਹਲੇ ਪ੍ਰਬਲ ਹਨ, ਪਰ ਇਹ ਗੁਣ ਘੱਟ ਵੱਧ ਦੋਹਾਂ ਵਿਚ ਹਨ। ਬ੍ਰਿਛਾਂ ਬੂਟਿਆਂ ਦੇ ਰਗਾਂ-ਰੇਸ਼ਿਆਂ ਦੀ ਬਣਤਰ ਬਾਬਤ ਤੇ ਬਨਸਪਤੀ ਦੇ ਜੀਵਨ ਬਾਰੇ ਡਾਕਟਰ ਬੋਸ ਦੀਆਂ ਖੋਜਾਂ ਦਸਦੀਆਂ ਹਨ ਕਿ ਬ੍ਰਿਛ ਤੇ ਪਸ਼ੂ ਇੱਕੋ ਜਿਹੇ ਹਨ। ਡਾਕਟਰ ਬੋਸ ਨੇ ਇਹ ਵੀ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਧਾਤਾਂ ਵਿਚ ਵੀ ਯਾਦ ਰੱਖਣ ਦੀ ਸ਼ਕਤੀ ਹੈ। **Buchner** ਦਾ ਕਥਨ ਹੈ :

"ਨਾ ਕੇਵਲ ਸਰੀਰਕ ਬਲਕਿ ਮਾਨਸਿਕ ਸ਼ਕਤੀਆਂ ਵੀ ਮਾਦੇ ਵਿਚ ਮੌਜੂਦ ਹਨ ਤੇ ਜਦ ਮੁਨਾਸਿਬ ਕਿਸਮ ਦੇ ਹਾਲਤ ਮੌਜੂਦ ਹੁੰਦੇ ਹਨ ਤਾਂ ਇਹ ਸ਼ਕਤੀਆਂ ਜ਼ਾਹਿਰ ਹੁੰਦੀਆਂ ਹਨ।"

ਅਰਸਤੂ ਨੇ ਮਾਦੇ ਤੇ ਮਨ ਵਿਚਕਾਰ ਤਿੱਖਾ ਭਿੰਨ-ਭੇਦ ਦਰਸਾਇਆ। ਉਸ ਵਿਸ਼ਲੇਸ਼ਣਾਤਮਕ ਪ੍ਰਤਿਭਾ (great analytical genius) ਦੇ ਵਿਚਾਰਾਂ ਦਾ ਅਸਰ ਹਾਲਾਂ ਤੀਕ ਸਾਡੇ ਤੇ ਹੈ। ਸਾਡੇ ਸਾਧਾਰਨ ਖ਼ਿਆਲਾਂ ਤੇ ਉਸ ਦੇ ਵਿਚਾਰਾਂ ਦਾ ਪ੍ਰਭਾਵ ਡਾਢਾ ਡੂੰਘਾ ਪਿਆ ਹੋਇਆ ਹੈ। ਭਾਵੇਂ ਨਵੀਨ ਖੋਜਾਂ ਨੇ ਪੱਕੀ ਤਰ੍ਹਾਂ ਸਿੱਧ ਕਰ ਦਿੱਤਾ ਹੈ ਕਿ ਜੀਵ ਤੇ ਪ੍ਰਕਿਰਤੀ ਮੁੱਢੋਂ ਅਸਲੋਂ ਇਕੋ ਕੁਝ ਹਨ, ਪਰ ਫਿਰ ਵੀ ਅਸੀਂ ਹਾਲਾਂ ਤੱਕ ਅਰਸਤੂ ਦੇ ਪੁਰਾਣੇ ਖ਼ਿਆਲ ਨੂੰ ਭੁਲ ਭੁੱਲਾ ਨਹੀਂ ਸਕੇ ਕਿ ਜੀਵ ਤੇ ਪ੍ਰਕਿਰਤੀ ਉਕੀਆਂ ਅੱਡ ਅੱਡ ਤੇ ਅਜੋੜ ਚੀਜ਼ਾਂ ਹਨ। ਪਰ ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਭਾਰਤ ਵਿਚ

ਇਹ ਭਿੰਨ-ਭੇਦ ਕਦੀ ਇਤੇ ਤਿੱਖੇ ਨਹੀਂ ਹੋਏ। ਭਾਰਤ ਦੇ ਧਰਮ ਸਦਾ ਇਹ ਮੰਨਦੇ ਰਹੇ ਕਿ ਸਭ ਦ੍ਰਿਸ਼ਟਮਾਨ ਵਸਤਾਂ ਵਾਸਤਵ ਵਿਚ ਇੱਕੋ ਕੁਝ ਹਨ।

ਸਹਸ ਅਠਾਰਹ ਕਹਿਨ ਕਤੇਬਾਂ ਅਸੁਲੂ ਇਕੁ ਧਾਤੁ।

(ਜਪੁਜੀ)

ਮਨੁੱਖ ਦੀਆਂ 18,000 ਅਰਥਾਤ ਬੇਅੰਤ ਪੁਸਤਕਾਂ ਇਹੋ ਕਹਿੰਦੀਆਂ ਹਨ ਕਿ ਸੰਸਾਰ ਇੱਕੋ ਵਸਤੂ ਦਾ ਬਣਿਆ ਹੈ।

ਵਿਸੁਏ ਚਸਿਆ ਘੜੀਆਂ ਪਹਰਾ ਥਿਤੀ ਵਾਰੀ ਮਾਹੁ ਹੋਆ।
ਸੂਰਜੁ ਏਕੋ ਰੁਤਿ ਅਨੇਕ, ਨਾਨਕ ਕਰਤੇ ਕੇ ਕੇਤੇ ਵੇਸ।

(ਸੋਹਿਲਾ, ਮ. ੧)

ਪਲਾਂ, ਘੜੀਆਂ, ਪਹਿਰਾਂ, ਦਿਨਾਂ ਨਾਲ ਮਹੀਨੇ ਬਣਦੇ ਹਨ ਤੇ ਇਕ ਸੂਰਜ ਉਨ੍ਹਾਂ ਸਭਨਾਂ ਦਾ ਕਾਰਨ ਹੈ, ਇਸੇ ਤਰ੍ਹਾਂ ਇਕ ਪਰਮਾਤਮਾ ਅਨੇਕ ਵੇਸਾਂ, ਰੂਪਾਂ ਵਿਚ ਵੱਸ ਰਿਹਾ ਹੈ।

ਭਾਈ ਗੁਰਦਾਸ ਜੀ ਨੇ ਜੀਵ ਤੇ ਪ੍ਰਕਿਰਤੀ ਦੀ ਏਕਤਾ ਨੂੰ ਇਸ ਪ੍ਰਕਾਰ ਪੁਰ-ਜ਼ੋਰ ਲਫ਼ਜ਼ਾਂ ਵਿਚ ਦਰਸਾਇਆ ਹੈ:

ਫੁਲਾਂ ਅੰਦਰ ਵਾਸੁ ਹੈ ਹੋਇ ਭਵਰ ਲੁਭਾਣਾ,
ਅੰਬਾਂ ਅੰਦਰ ਰਸ ਧਰ ਕੋਇਲਾ ਰਸ ਮਾਣਾ,
ਮੋਰ ਬੰਬੀਹਾ ਹੋਇਕੈ ਘਣ ਵਰਸ ਸਿਞਾਣਾ।
ਖੀਰ ਨੀਰ ਸੰਜੋਗ ਕਲੀਕੰਦ ਵਖਾਣਾ,
ਓਅੰਕਾਰ ਅਕਾਰ ਕਰ ਹੋਇ ਪਿੰਡ ਪੁਰਾਣਾ।

(ਵਾਰ ਦੂਜੀ)

ਪਰਮਾਤਮਾ ਆਪ ਹੀ ਫੁੱਲਾਂ ਅੰਦਰ ਸੁਗੰਧੀ ਬਣ ਕੇ ਬੈਠਾ ਹੈ, ਆਪ ਹੀ ਭੌਰੇ ਦਾ ਵੇਸ ਧਾਰ ਕੇ ਫੁੱਲਾਂ ਤੇ ਮਸਤ ਹੁੰਦਾ ਹੈ, ਅੰਬਾਂ ਅੰਦਰ ਮਿੱਠਾ ਰਸ ਆਪ ਹੈ ਤੇ ਆਪ ਹੀ ਕੋਇਲ ਦਾ ਵੇਸ ਧਾਰ ਕੇ ਅੰਬਾਂ ਦਾ ਰਸ ਮਾਣਦਾ ਹੈ, ਮੋਰਾਂ ਤੇ ਬਬੀਹਿਆਂ ਦੇ ਵੇਸ ਵਿਚ ਬੱਦਲਾਂ ਦੀਆਂ ਘਟਾਂ ਦਾ ਆਨੰਦ ਲੈਂਦਾ ਹੈ, ਜਿਵੇਂ ਦੁੱਧ ਪਾਣੀ ਮਿਲ ਕੇ ਕਲਾਕੰਦ ਬਣਦਾ ਹੈ, ਇਵੇਂ ਪਰਮਾਤਮਾ ਅਨੇਕ ਸ਼ਕਲਾਂ ਧਾਰਦਾ ਹੈ ਤੇ ਉਨ੍ਹਾਂ ਦੇ ਪਿੰਡ ਪਰਾਣ ਆਪ ਹੀ ਬਣਦਾ ਹੈ।

ਭਾਰਤੀ ਵਿਚਾਰਾਂ ਅਨੁਸਾਰ ਮਨ ਤੇ ਪ੍ਰਿਕਰਤੀ ਅੰਗ ਸੰਗ ਰਹਿੰਦੇ ਹਨ। ਇਹ ਕਪਲ ਹੀ ਸੀ ਜਿਸ ਨੇ ਸਾਂਖ ਦੇ ਸਿੱਧਾਂਤ ਨੂੰ ਸਪੱਸ਼ਟ ਸ਼ਬਦਾਂ ਵਿਚ ਪੇਸ਼ ਕੀਤਾ ਤੇ ਦਰਸਾਇਆ ਕਿ ਸ੍ਰਿਸ਼ਟੀ ਦੀ ਉਤਪਤੀ ਤੇ ਵਿਕਾਸ ਅਗੰਮੀ ਤਾਕਤਾਂ ਤੇ ਮੂਲ ਪ੍ਰਮਾਣੂਆਂ ਦੀ ਦੁਵੱਲੀ ਖੇਡ ਦਾ ਸਿੱਟਾ ਹੈ। ਪੁਰਾਣੇ ਸਮੇਂ ਈਸਵੀ ਸੰਨ ਤੋਂ 400 ਸਾਲ ਪਹਿਲੇ ਡਿਮੋ-ਕਰੀਟੱਸ ਨੇ ਵਰਣਨ ਕੀਤਾ ਕਿ ਸਭ ਕੁਝ ਬਲਕਿ ਜਿੰਦ-ਜਾਨ ਤੇ ਵਿਚਾਰ ਦਾ ਜ਼ਹੂਰ ਇਸ ਕਰਕੇ ਹੈ ਕਿ ਪ੍ਰਮਾਣੂ ਖ਼ਾਲੀ ਥਾਂ ਵਿਚ ਗੇੜ ਕਢਦੇ ਹਨ। ਇਹ ਉਨ੍ਹਾਂ ਦੀ ਕਿਰਿਆ ਦਾ ਸਿੱਟਾ ਹੈ। ਵਿਲੀਅਮ ਜੇਮਜ਼ ਦੇ ਵੀਚਾਰ ਅਨੁਸਾਰ, ਵਿਕਾਸ ਦੇ ਨਿਰਵਿਘਨ ਚੱਲਣ ਲਈ ਆਦਿ ਤੋਂ ਹੀ ਕਿਸੇ ਨਾ ਕਿਸੇ ਸ਼ਕਲ ਵਿਚ ਚੇਤਨਤਾ ਦਾ ਹੋਣਾ ਆਵੱਸ਼ਕ ਸੀ। ਇਹ

ਠੀਕ ਹੈ ਕਿ ਪਸ਼ੂ-ਜੀਵਨ ਵਿਚ ਚੇਤਨਤਾ, ਮਮਤਾ, ਹਉਮੈਂ, ਮੈਂ-ਮੇਰਾ ਵਿਕਾਸ ਦੀ ਟੀਸੀ ਤੇ ਸਭ ਤੋਂ ਉੱਚੀ ਪੌੜੀ ਹੈ, ਪਰ ਪੱਕੇ ਪਦਾਰਥਵਾਦੀ ਤੇ ਨਾਲ ਹੀ ਪੱਕੇ ਆਤਮਵਾਦੀ ਜਾਂ ਪਰਮਾਤਮਾਵਾਦੀ ਇਹ ਤਾਂ ਮੰਨਣਗੇ ਕਿ ਪ੍ਰਕਿਰਤੀ ਵਿਚ ਕਿਸੇ ਨਾ ਕਿਸੇ ਸ਼ਕਲ ਵਿਚ ਜਿੰਦ-ਜਾਨ ਤੇ ਮਨ ਹੈ, ਪਰ ਕੀ ਉਨ੍ਹਾਂ ਵਿਚ ਕਿਸੇ ਨਾ ਕਿਸੇ ਪ੍ਰਕਾਰ ਦੀ ਆਤਮਾ ਵੀ ਹੈ ? ਵੇਦਾਂਤੀ ਵਿਚਾਰ ਇਹ ਹੈ ਕਿ ਸਭ ਸ੍ਰਿਸ਼ਟੀ ਦਾ ਪਰਮਾਤਮਾ ਵਿਚ ਵਾਸ ਹੈ, ਕੁਦਰਤ ਮਾਦੀ ਤੇ ਜੀਉਂਦੀਆਂ ਸ਼ਕਲਾਂ ਵਿਚ ਪਰਮਾਤਮਾ ਦਾ ਇਕ ਚਮਤਕਾਰ ਹੈ ਤੇ ਜੀਵ-ਆਤਮਾ ਦਾ ਵਿਕਾਸ ਇਹ ਹੈ ਕਿ ਮਾਦੇ ਦੀ ਛਿਪੀ ਅੰਤ੍ਰੀਵ ਆਤਮਾ ਮੁੜ ਆਪਣੀ ਅਸਲੀ ਹਾਲਤ, ਅਰਥਾਤ ਪਾਰਬ੍ਰਹਮ ਵਿਚ ਸਮਾਣ ਲਈ ਚਲਦੀ ਹੈ। ਹਾਂ, ਇਹ ਵੇਦਾਂਤੀ ਵਿਚਾਰ ਅੱਜ ਕਲ੍ਹ ਦੀਆਂ ਉਨ੍ਹਾਂ ਵਿਚਾਰਾਂ ਨਾਲੋਂ ਅੱਡਰੀ ਨਹੀਂ, ਜਿਨ੍ਹਾਂ ਵਿਚ ਇਹ ਦਰਸਾਇਆ ਜਾਂਦਾ ਹੈ ਕਿ ਮਨ, ਜਿੰਦ-ਜਾਨ, ਤੇ ਪ੍ਰਕਿਰਤੀ ਉਨ੍ਹਾਂ ਅਛੋਹ ਸ਼ਕਤੀਆਂ ਦਾ ਸਿੱਟਾ ਹਨ ਜਿਨ੍ਹਾਂ ਦੀ ਪੂਰੀ ਵਿਆਖਿਆ ਹਾਲਾਂ ਹੋ ਹੀ ਨਹੀਂ ਸਕੀ। ਇਨ੍ਹਾਂ ਵਿਚਾਰਾਂ ਦੀ ਸਮਾਨਤਾ ਦਾ ਬਾਹਲਾ ਖ਼ਿਆਲ ਨਾ ਵੀ ਕਰੀਏ ਤਾਂ ਵੀ ਇਹ ਸਮਝਣਾ ਔਖਾ ਨਹੀਂ ਕਿ ਪੁਰਾਤਨ ਹਿੰਦੀ ਤੇ ਮੌਜੂਦਾ ਵਿਚਾਰਾਂ ਇਸ ਗੱਲ ਵਿਚ ਬਹੁਤ ਕੁਝ ਮਿਲਦੀਆਂ ਜੁਲਦੀਆਂ ਹਨ, ਉਹ ਇਸ ਤਰ੍ਹਾਂ ਕਿ ਪੁਰਾਤਨ ਹਿੰਦੀ ਵਿਚਾਰਾਂ ਅਨੁਸਾਰ ਮਨ ਤੇ ਪ੍ਰਕਿਰਤੀ ਦਾ ਵਿਕਾਸ ਨਾਲੋਂ ਨਾਲ ਹੁੰਦਾ ਹੈ ਤੇ ਮੌਜੂਦਾ ਵਿਚਾਰਾਂ ਅਨੁਸਾਰ ਕੁਦਰਤ ਦੇ ਸਾਰੇ ਚਮਤਕਾਰ ਉਨ੍ਹਾਂ ਸਾਧਾਰਨ ਤਾਕਤਾਂ ਦੇ ਵਿਕਾਸ ਕਰਕੇ ਉਤਪੰਨ ਹੁੰਦੇ ਹਨ, ਜਿਨ੍ਹਾਂ ਦੀ ਪ੍ਰਬਲਤਾ ਦਾ ਅੰਦਾਜ਼ਾ ਲਾਉਣਾ ਮਾਨੋ ਅਸੰਭਵ ਹੈ। ਨੇਗਲੀ ਦਾ ਕਥਨ ਹੈ ਕਿ ਮਨੁੱਖੀ ਮਨ ਨੇ ਉਸ ਮਾਨਸਿਕ ਦਸ਼ਾ ਦੇ ਲਿਹਾਜ਼ ਨਾਲ, ਜੋ ਹਰ ਥਾਂ ਕੁਦਰਤ ਨੂੰ ਸੁਰਜੀਤ ਕਰਕੇ ਚੱਲ ਰਹੀ ਹੈ, ਉੱਨਤੀ ਦੀ ਸਭ ਤੋਂ ਉੱਚੀ ਪਦਵੀ ਪ੍ਰਾਪਤ ਕੀਤੀ ਹੈ। ਪਾਲਸਨ ਹੋਰ ਵੀ ਵਧੇਰੇ ਸਪੱਸ਼ਟ ਗੱਲ ਕਹਿੰਦਾ ਹੈ, "ਅਸੀਂ ਮੰਨਦੇ ਹਾਂ ਕਿ ਜਿਵੇਂ ਪਸ਼ੂਆਂ ਦੇ ਸਰੀਰ ਵਿਚ ਜਿੰਦ-ਜਾਨ ਨੂੰ ਕਾਇਮ ਰੱਖਣ ਵਾਲੇ ਸ਼ਰੀਰਕ ਕਰਮਾਂ ਦੇ ਨਾਲ ਨਾਲ ਮਾਨਸਿਕ ਪ੍ਰਭਾਵ ਤੇ ਜਜ਼ਬੇ ਵੀ ਮੌਜੂਦ ਹੁੰਦੇ ਹਨ, ਇਵੇਂ ਹੀ ਇਸੇ ਪ੍ਰਕਾਰ ਦਾ ਪਰ ਹੇਠਲੇ ਦਰਜੇ ਦਾ ਅੰਦਰਲਾ ਜੀਵਨ ਬਨਸਪਤੀ ਦਾ ਹੈ, ਤੇ ਫਿਰ ਇਸ ਦੇ ਨਾਲ ਦੀ ਕੁਝ ਮਿਲਵੀਂ ਗੱਲ ਜੜ੍ਹ ਵਸਤਾਂ ਦੀ ਆਪ ਮੁਹਾਰੀ, ਸੁਭਾਵਿਕ ਹਿਲ-ਜੁਲ ਵਿਚ, ਰਸਾਇਣਿਕ ਅਮਲਾਂ ਵਿਚ ਤੇ ਬਲੌਰੀ ਵਸਤਾਂ ਬਣਨ ਦੇ ਅਮਲ ਵਿਚ, ਤੇ ਖਿੱਚ ਧੱਕ ਦੀ ਕ੍ਰਿਆ ਵਿਚ ਹੁੰਦੀ ਹੈ।"

ਗੁਰੂ ਸਾਹਿਬਾਨ ਨੇ ਜੀਵ ਤੇ ਪ੍ਰਕਿਰਤੀ ਦੀ ਇਸ ਦਸ਼ਾ ਵੱਲ ਅਕਸਰ ਇਸ਼ਾਰਾ ਕੀਤਾ ਹੈ, ਭਾਵੇਂ ਉਹ ਹਵਾਲਾ ਧਾਰਮਿਕ ਸ਼ਬਦਾਂ ਵਿਚ ਹੈ ਤੇ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਸਿੱਧਾਂਤਾਂ ਬਾਰੇ ਉਨ੍ਹਾਂ ਦੇ ਵਿਚਾਰ ਮੌਜੂਦਾ ਵਿਚਾਰਾਂ ਨਾਲ ਕਿੰਨੇ ਮਿਲਦੇ ਜੁਲਦੇ ਹਨ :

ਸਭ ਮਹਿ ਜੀਉ ਜੀਉ ਹੈ ਸੋਈ, ਘਟਿ ਘਟਿ ਰਹਿਆ ਸਮਾਈ।

(ਮਲਾਰ, ਮ. ੧)

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ।
ਪਹਿਲਾ ਪਾਣੀ ਜਿਉ ਹੈ ਜਿਤਿ ਹਰਿਆ ਸਭੁ ਕੋਇ। (ਆਸਾ, ਮ. ੧)

ਕਈ ਕੋਟਿ ਕੀਨੇ ਬਹੁ ਭਾਤਿ ।
ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ।

(ਸੁਖਮਨੀ)

ਕਈ ਜੁਗਤਿ ਕੀਨੋ ਬਿਸਥਾਰ ।
ਕਈ ਬਾਰ ਪਸਰਿਓ ਪਾਸਾਰ ।
ਸਦਾ ਸਦਾ ਇਕੁ ਏਕੰਕਾਰ ।

(ਸੁਖਮਨੀ)

ਗੁਰੂ ਅਰਜਨ ਸਾਹਿਬ ਦੇ ਕੁਝ ਵਾਕ 'ਵਿਕਾਸ' ਸਿੱਧਾਂਤ ਤੇ ਇਡੇ ਨੇੜੇ ਲੈ ਜਾਂਦੇ ਹਨ ਕਿ ਆਦਮੀ ਚਕ੍ਰਿਤ ਹੁੰਦਾ ਹੈ :

ਕਈ ਜਨਮ ਭਏ ਕੀਟ ਪਤੰਗਾ, ਕਈ ਜਨਮ ਗਜ ਮੀਨ ਕੁਰੰਗਾ ।
ਕਈ ਜਨਮ ਪੰਖੀ ਸਰਪ ਹੋਇਓ, ਕਈ ਜਨਮ ਹੈਵਰ ਬ੍ਰਿਖ ਜੋਇਓ ।
ਮਿਲੁ ਜਗਦੀਸ ਮਿਲਨ ਕੀ ਬਰੀਆ, ਚਿਰੰਕਾਲ ਇਹ ਦੇਹ ਸੰਜਰੀਆ ।
ਕਈ ਜਨਮ ਸੈਲ ਗਿਰਿ ਕਰਿਆ, ਕਈ ਜਨਮ ਗਰਭ ਹਿਰਿ ਖਰਿਆ ।
ਕਈ ਜਨਮ ਸਾਖ ਕਰਿ ਉਪਾਇਆ, ਲਖ ਚਉਰਾਸੀਹ ਜੋਨਿ ਭ੍ਰਮਾਇਆ ।

(ਗਉੜੀ , ਮ. ੫)

ਕਈ ਜਨਮ ਕੀੜਿਆਂ, ਪਤੰਗਿਆਂ, ਹਾਥੀਆਂ, ਮੱਛੀਆਂ, ਹਿਰਨਾਂ, ਪੰਛੀਆਂ, ਸੱਪਾਂ, ਘੋੜਿਆਂ, ਬਲਦਾਂ, ਸੈਲ ਪੱਥਰਾਂ, ਪਹਾੜਾਂ, ਬਨਸਪਤ ਆਦਿ ਦੇ ਲੈ ਕੇ ਮਨੁੱਖ ਬਣਿਆ । ਹੁਣ ਪਰਮਾਤਮਾ ਨੂੰ ਮਿਲਣ ਦਾ ਮੌਕਾ ਹੈ । ਭਗਤ ਕਬੀਰ ਜੀ ਮਾਲਣ ਨੂੰ ਪੁਕਾਰ ਕੇ ਕਹਿੰਦੇ ਹਨ :

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ । (ਆਸਾ)

ਪੱਤੇ ਪੱਤੇ ਵਿਚ ਵਿਚ ਜੀਅ ਹੈ, ਤੂੰ ਪੱਤਿਆਂ ਨੂੰ ਤੋੜਦੀ ਹੈਂ ।
ਪਰ ਭਗਤ ਕਬੀਰ ਜੀ ਨੇ ਮਨੁੱਖੀ ਜੀਵਨ ਦੇ ਵਿਕਾਸ ਵੱਲ ਇਸ਼ਾਰਾ ਕੀਤਾ, ਜਦ ਉਨ੍ਹਾਂ ਉਚਾਰਿਆ :

ਅਸਥਾਵਰ ਜੰਗਮ ਕੀਟ ਪਤੰਗਾ ।
ਅਨਿਕ ਜਨਮ ਕੀਏ ਬਹੁ ਰੰਗਾ ।
ਐਸੇ ਘਰ ਹਮ ਬਹੁਤ ਬਸਾਏ ।
ਜਬ ਹਮ ਰਾਮ ਗਰਭ ਹੋਇ ਆਏ ।
ਜੋਗੀ ਜਤੀ ਤਪੀ ਬ੍ਰਹਮਚਾਰੀ ।...

(ਗਉੜੀ)

ਕਈ ਜੂਨਾਂ ਵਿਚ ਪਏ, ਰੁੱਖ ਬਿਰਖ, ਪਸ਼ੂ, ਕੀੜੇ, ਪਤੰਗੇ ਆਦਿ ਬਣੇ, ਫਿਰ ਮਨੁੱਖਾ ਜਨਮ ਹੋਇਆ ਤੇ ਅਸੀਂ ਯੋਗੀ, ਜਤੀ, ਤਪੀ ਬ੍ਰਹਮਚਾਰੀ ਹੋਏ ।

ਅਸੀਂ ਚਲਦੇ ਚਲਦੇ ਇਸ ਵਿਸ਼ੇ ਦੀ ਇਕ ਹੋਰ ਸਮਾਨਤਾ ਦਾ ਕਥਨ ਕਰ ਦੇਈਏ । ਜਿਹਾ ਕਿ ਹੁਣ ਸਭ ਭਲੀ ਪ੍ਰਕਾਰ ਜਾਣਦੇ ਹਾਂ, ਵਿਕਾਸ ਦਾ ਨਿਰਭਰ ਕੁਦਰਤੀ ਸੁਭਾਵਿਕ ਚੋਣ ਜਾਂ ਪਸਿੰਦ (Natural Selection) ਤੇ ਹੈ । ਪਰ ਹਾਲਾਂ ਤੱਕ ਇਸ ਗੱਲ ਦਾ ਪੱਕੀ

ਤਰ੍ਹਾਂ ਪਤਾ ਨਹੀਂ ਲੱਗਾ ਕਿ ਅੱਡ ਅੱਡ ਜੀਆਂ ਜੰਤਾਂ, ਜਾਤੀਆਂ ਅੰਦਰ ਫ਼ਰਕ ਕਿਵੇਂ ਪੈ ਜਾਂਦੇ ਹਨ ? ਅਸੀਂ ਵੇਖਦੇ ਹਾਂ ਕਿ ਜਿਵੇਂ ਕਿਵੇਂ ਬੰਸਾਵਲੀ ਦੇ ਗੁਣਾਂ ਵਿਚ ਵਖੇਵੇਂ ਜਾਂ ਫਰਕ ਪੈ ਜਾਂਦੇ ਹਨ ਤੇ ਫਿਰ Natural Selection ਦੁਆਰਾ ਇਹ ਵਖੇਵੇਂ ਟਿਕੇ ਰਹਿੰਦੇ ਹਨ ਤੇ ਅੱਗੋਂ ਚਲਦੇ ਰਹਿੰਦੇ ਹਨ। ਇਨ੍ਹਾਂ ਵਖੇਵਿਆਂ ਬਾਰੇ ਹੁਣ ਤੀਕ ਇਹੋ ਜਵਾਬ ਮਿਲਦਾ ਹੈ ਕਿ ਇਹ ਵਖੇਵੇਂ ਖੇਡ (sport) ਹਨ, ਤੇ ਇਸ ਦੇ ਅਰਥ ਇਹ ਹਨ ਕਿ ਅਸੀਂ ਹਾਲਾਂ ਜੀਵਨ ਦੇ ਵਿਕਾਸ ਵਿਚ ਇਨ੍ਹਾਂ ਓਪਰੀਆਂ ਰੁਚੀਆਂ ਦੇ ਕਾਰਨਾਂ ਤੋਂ ਅਣਜਾਣ ਹਾਂ। ਭਾਰਤ ਦੀ ਧਾਰਮਿਕ ਭਾਸ਼ਾ ਵਿਚ ਵੀ ਜੀਵ ਤੇ ਪ੍ਰਕਿਰਤੀ ਦੇ ਵਿਕਾਸ ਦਾ ਨਿਰਭਰ ਪਰਮਾਤਮਾ ਦੀ ਲੀਲ੍ਹਾ ਹੈ, ਜਾਂ ਖੇਡ ਕਿਹਾ ਗਿਆ ਹੈ, ਜਿਸ ਦੇ ਅਰਥ ਇਹ ਹਨ ਕਿ ਅਸੀਂ ਮੰਨਦੇ ਹਾਂ ਕਿ ਅਸੀਂ ਅਸਲੀਅਤ, ਹਕੀਕਤ ਨੂੰ ਜਾਣ ਨਹੀਂ ਸਕੇ।

ਇਥੇ ਇਹ ਮੰਨਣਾ ਪਏਗਾ ਕਿ ਇਹ ਗੱਲ ਗ਼ਲਤ ਹੈ ਕਿ ਭਾਰਤ ਦੇ ਪੁਰਾਤਨ ਧਾਰਮਿਕ ਵਿਚਾਰਵਾਨ ਵਿਕਾਸ ਦੇ ਸਿਧਾਂਤ ਜਾਂ ਪ੍ਰਕਿਰਤੀ ਤੇ ਜੀਵ ਬਾਰੇ ਹੋਰ ਇਹੋ ਜਿਹੇ ਸਿਧਾਂਤਾਂ ਦੀ ਪੂਰੀ ਸੋਝੀ ਰਖਦੇ ਸਨ । ਪਰ ਕਿਤੇ ਕਿਤੇ ਵਿਚਾਰਾਂ ਦੀ ਸਮਾਨਤਾ ਚਕ੍ਰਿਤ ਕਰਦੀ ਹੈ। ਪ੍ਰਕਿਰਤੀ ਦੇ ਉਤਪੰਨ ਹੋਣ ਦਾ ਤੇ ਉਸ ਦੇ ਵਿਕਾਸ ਦਾ ਅੱਜ ਕੱਲ੍ਹ ਵਾਲਾ ਸਿੱਧਾਂਤ ਭਾਰਤ ਦੇ ਧਾਰਮਿਕ ਵਿਚਾਰਵਾਨਾਂ ਦੇ ਆਸ਼ੇ ਦੇ ਇੱਡਾ ਵਿਰੁੱਧ ਨਹੀਂ ਜਿੰਨਾ ਉਨ੍ਹਾਂ ਲੋਕਾਂ ਲਈ ਜਿਨ੍ਹਾਂ ਦੇ ਮਨ ਵਿਚ ਅੰਜੀਲ ਤੇ ਕੁਰਾਨ ਦੀਆਂ ਕਥਾਂ, ਸਾਖੀਆਂ ਪੂਰਤ ਹਨ।

ਹੀਰੇ ਦੇ ਕਈ ਪਹਿਲੂਆਂ ਪਾਸਿਆਂ ਵਾਂਗ ਖ਼ਿਆਲ ਤੇ ਪ੍ਰਕਿਰਤੀ ਇੱਕੋ ਸਤਿ ਦੇ ਚਮਤਕਾਰ ਹਨ। ਸਤਿ ਤਾਂ ਇੱਕੋ ਹੈ ਭਾਵੇਂ ਇਹ ਅਗੰਮ ਹੈ ਤੇ ਸਾਡੇ ਵਿਚਾਰਾਂ ਤੋਂ ਪਰੇ ਹੈ। ਮਨ ਦਾ ਜਗਤ, ਤੇ ਦ੍ਰਿਸ਼ਟਮਾਨ ਜਗਤ, ਅਰਥਾਤ ਮਨ ਤੇ ਪ੍ਰਕਿਰਤੀ ਇੱਕੋ ਸਤਿ ਦੇ ਜ਼ਹੂਰ ਹਨ, ਤੇ ਮਨ ਪ੍ਰਕਿਰਤੀ ਦੀ ਭਾਸ਼ਾ ਵਿਚ ਮਾਨੋ ਇਉਂ ਹਨ ਜਿਵੇਂ ਸੂਰਜ ਦੀਆਂ ਦੋ ਕਿਰਨਾਂ ਜੋ ਸਭ ਪਾਸੇ ਬੇਅੰਤ ਲਹਿਰਾਂ ਫੈਲਾਂਦੀਆਂ ਹੋਣ । ਪੂਰਨਤਾ (ਪੂਰਨ ਪਰਮਾਤਮਾ) ਅਨੁਭਵੀ ਤੇ ਦ੍ਰਿਸ਼ਮਾਨ ਵਸਤਾਂ ਵਿਚ ਵੰਡੀ ਹੋਈ ਨਹੀਂ, ਜੋ ਇਕ ਦੂਜੇ ਤੋਂ ਅੱਡ ਅੱਡ ਹੋਣ, ਜਿਵੇਂ ਸਪੈਂਸਰ ਤੇ ਕਾਂਟ ਨੇ ਅਰਸਤੂ ਦੀਆਂ ਵਿਚਾਰਾਂ ਨੂੰ ਮੁੱਖ ਰੱਖ ਕੇ ਖ਼ਿਆਲ ਕੀਤਾ ਸੀ। ਨਹੀਂ ਨਹੀਂ, ਪੂਰਨਤਾ ਸਤਿ ਵੀ ਹੈ ਤੇ ਅਸਤਿ ਵੀ, ਅਸਤਿ ਵਸਤੂਆਂ ਸਤਿ ਦੀ ਅਨਿਤ, ਆਰਜ਼ੀ ਸ਼ਕਲ ਹਨ ਤੇ ਸਤਿ ਸਦੀਵੀ ਸ਼ਕਲ ਹੈ, ਜਿਸ ਨੂੰ ਦ੍ਰਿਸ਼ਟਮਾਨ ਵਸਤਾਂ ਵਾਂਗ ਅਸੀਂ ਪ੍ਰਾਪਤ ਕਰ ਸਕਦੇ ਹਾਂ। ਦ੍ਰਿਸ਼ਟਮਾਨ ਵਸਤਾਂ ਨੂੰ ਨੀਵੇਂ ਮੰਡਲ ਤੇ ਸਾਧਾਰਨ ਇੰਦ੍ਰੀਆਂ ਦੁਆਰਾ ਪ੍ਰਾਪਤ ਕਰੀਦਾ ਹੈ ਤੇ ਸਤਿ ਨੂੰ ਉਚੇਰੇ ਮੰਡਲ ਵਿਚ ਮਾਨਸਿਕ ਤੇ ਆਤਮਿਕ ਸ਼ਕਤੀਆਂ ਦੁਆਰਾ ਪ੍ਰਾਪਤ ਕਰ ਸਕੀਦਾ ਹੈ। ਇਸ ਦਾ ਮਤਲਬ ਸਾਧਾਰਨ ਅੱਖਰਾਂ ਵਿਚ ਇਹ ਹੈ ਕਿ ਮਨ ਦੇ ਵਿਚਾਰ ਤੇ ਦਿਸਦਾ ਜਗ ਪਰਮਾਤਮਾ ਦੇ ਰੰਗ ਰੂਪ ਹਨ, ਵੱਖਰੀਆਂ ਚੀਜ਼ਾਂ ਨਹੀਂ, ਤੇ ਜਿਵੇਂ ਅਸੀਂ ਪਦਾਰਥਿਕ, ਮਾਦੀ ਵਸਤਾਂ ਪ੍ਰਾਪਤ ਕਰਦੇ ਹਾਂ, ਇਵੇਂ ਮਨ ਦੀਆਂ ਉਚੇਰੀਆਂ ਤਾਕਤਾਂ ਨਾਲ ਪਰਮਾਤਮਾ ਦੀ ਪ੍ਰਾਪਤੀ ਵੀ ਹੋ ਸਕਦੀ ਹੈ।

ਇਸ ਤੋਂ ਸਿੱਧ ਹੋਇਆ ਕਿ ਇਨਸਾਨ ਤੇ ਸੰਸਾਰ ਇੱਕੋ ਜਿਹੇ ਜ਼ਰੂਰੀ ਹਨ। ਜੇ

ਮਨੁੱਖ ਨਾ ਹੋਵੇ, ਤਾਂ ਸੰਸਾਰ ਵੀ ਨਹੀਂ, ਜੇ ਸੰਸਾਰ ਨਹੀਂ ਤਾਂ ਮਨੁੱਖ ਵੀ ਨਹੀਂ। ਮਨ ਤੇ ਸੰਸਾਰ ਦੋਵੇਂ ਅੰਗ-ਸੰਗ ਹਨ। ਹੁਣ ਸਾਨੂੰ ਪਤਾ ਹੈ ਕਿ ਖ਼ਿਆਲ ਤਾਂ ਅਣ-ਉਚਰੇ, ਅਣਬੋਲੇ ਬੋਲ ਹਨ, ਤੇ ਅਣ-ਉਚਰੇ ਬੋਲ ਅਣ-ਕੀਤੇ ਕਾਰਜ ਹਨ ਅਤੇ ਪ੍ਰਕਿਰਤੀ ਦੀ ਹੋਂਦ ਬਿਨਾਂ ਕਾਰਜ ਕਿਵੇਂ ਸੰਭਵ ਹੋ ਸਕਦਾ ਹੈ ? ਇਸ ਤੋਂ ਸਿੱਧ ਹੈ ਕਿ ਮਨ ਤੇ ਪ੍ਰਕਿਰਤੀ ਦਾ ਇਕ ਦੂਜੇ ਤੇ ਅਤੁੱਟ ਨਿਰਭਰ ਹੈ ।

ਅਧਿਆਇ 6

# ਦੇਸ਼ ਤੇ ਕਾਲ

ਸਿੱਧਾਂ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ :

ਆਦਿ ਕਉ ਕਵਨੁ ਬੀਚਾਰੁ ਕਥੀਅਲੇ
ਸੁੰਨ ਕਹਾ ਘਰ ਵਾਸੋ ।

(ਸਿਧ ਗੋਸਟਿ)

ਸੰਸਾਰ ਦੇ ਆਦਿ ਦਾ ਤੁਸੀਂ ਕੀ ਕਹਿੰਦੇ ਹੋ, ਆਦਿ ਵਿਚ ਪਰਮਾਤਮਾ ਦਾ ਕਿਥੇ ਵਾਸਾ ਸੀ ?

ਗੁਰੂ ਨਾਨਕ ਸਾਹਿਬ ਨੇ ਉੱਤਰ ਦਿਤਾ :

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ
ਸੁੰਨ ਨਿਰਤਰ ਵਾਸੁ ਲੀਆ ।

(ਸਿਧ ਗੋਸਟਿ, ਮ. ੧)

ਆਦਿ ਚਕ੍ਰਿਤ ਕਰਨ ਵਾਲਾ ਹੈ, ਬਿਸਮਾਦ ਅਸਚਰਜਤਾ ਦੀ ਹਾਲਤ ਪੈਦਾ ਕਰਨ ਵਾਲਾ ਹੈ, ਉਸ ਵੇਲੇ ਅਪਰੰਪਾਰ ਪਰਮਾਤਮਾ ਸਭ ਥਾਂ ਵਰਤ ਰਿਹਾ ਸੀ ।

ਜਪੁ ਸਾਹਿਬ ਵਿਚ ਵੀ ਗੁਰੂ ਨਾਨਕ ਸਾਹਿਬ ਨੇ ਇਸ ਸਵਾਲ ਵੱਲ ਇਸ਼ਾਰਾ ਕੀਤਾ ਹੈ ।

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ।
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ।
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ।
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ।
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।

ਕਦੋਂ ਸੰਸਾਰ ਦੀ ਉਤਪਤੀ ਹੋਈ ? ਇਹ ਗੱਲ ਨਾ ਪੰਡਤ ਜਾਣਦੇ ਹਨ ਨਾ ਕਾਜ਼ੀ, ਨਾ ਯੋਗੀ । ਜਿਸ ਪਰਮਾਤਮਾ ਨੇ ਸ਼੍ਰਿਸਟੀ ਸਾਜੀ, ਉਹੋ ਜਾਣਦਾ ਹੈ ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਵੇਂ ਹੀ ਫੁਰਮਾਇਆ ਹੈ :

ਤੁਮਰਾ ਲਖਾ ਨਾ ਜਾਇ ਪਸਾਰਾ ।
ਕਿਹ ਬਿਧ ਸਜਾ ਪ੍ਰਥਮ ਸੰਸਾਰਾ ।

(ਚੌਪਈ, ਪਾਤਸ਼ਾਹੀ ੧੦)

ਸਾਨੂੰ ਨਹੀਂ ਪਤਾ ਸੰਸਾਰ ਕਿਥੋਂ ਤੀਕ ਫੈਲਿਆ ਹੈ, ਨਾ ਸਾਨੂੰ ਇਹ ਪਤਾ ਹੈ ਕਿ ਆਦਿ

ਵਿਚ ਕਿਵੇਂ ਸੰਸਾਰ ਰਚਿਆ ਗਿਆ।

ਸਾਡਾ ਬੋਧ, ਸਾਡਾ ਗਿਆਨ ਹਾਲੀ ਇੰਨਾ ਥੋੜਾ ਹੈ ਕਿ ਸਾਨੂੰ ਸੋਝੀ ਨਹੀਂ ਕਿ ਸੰਸਾਰ-ਰਚਨਾ ਦੇ ਜਨਮ-ਸੰਮਤ ਕੀ ਸਨ ? ਅਸੀਂ ਨਹੀਂ ਜਾਣਦੇ ਕਿ ਸੰਸਾਰ ਕਿਵੇਂ ਤੇ ਕਦੋਂ ਉਤਪੰਨ ਹੋਇਆ ? ਆਲੀਵਰ ਲਾਜ ਨੇ ਕਿਹਾ : Ultimate origins are inscrutable : ਭਾਵ ਇਹ ਗੱਲ ਨਹੀਂ ਪਤਾ ਲਗਦੀ ਕਿ ਸੰਸਾਰ ਦੀ ਉਤਪਤੀ ਕਦ ਤੇ ਕਿਵੇਂ ਹੋਈ ? ਹੱਟਨ ਦਾ ਕਹਿਣਾ ਕਿ "ਆਦਿ-ਉਤਪਤੀ ਦਾ ਕੋਈ ਥਹੁ-ਪਤਾ ਨਹੀਂ ਲਗਦਾ (No vestige of a beginning) ਅੱਜ ਕਲ੍ਹ ਵੀ ਉਸੇ ਤਰ੍ਹਾਂ ਠੀਕ ਹੈ, ਹਾਲਾਂ ਕਿ ਅਸੀਂ ਆਪਣੇ ਆਲੇ ਦੁਆਲੇ ਦਾ ਬੋਧ ਪ੍ਰਾਪਤ ਕਰਨ ਵਿਚ ਇੰਨੀ ਭਾਰੀ ਉੱਨਤੀ ਕੀਤੀ ਹੈ।

ਜੋ ਕੁਝ ਦਸਮੇਸ਼ ਜੀ ਨੇ ਇਸ ਬਾਰੇ ਕਿਹਾ ਸੀ, ਅਸੀਂ ਉਸ ਤੋਂ ਪਰੇ ਨਹੀਂ ਜਾ ਸਕੇ :

ਅਸੰਭ ਰੂਪ, ਅਨਭੈ ਪ੍ਰਭਾ
ਅਤਿ ਬਲਿਸ਼ਟ, ਜਲ ਥਲ ਕਰਣ,
ਅਚੁਤ, ਅਨੰਤ, ਅਦ੍ਵੈ, ਅਮਿਤ

ਪਰਮਾਤਮਾ ਸ੍ਵਯੰਭਵ ਹੈ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਉਤਪੰਨ ਨਹੀਂ ਹੋਇਆ, ਪਹਿਲੇ ਚਾਨਣ ਦੀ ਉਤਪਤੀ ਹੋਈ, ਪਤਾ ਨਹੀਂ ਜਲ ਥਲ ਦੇ ਜੰਤੂ ਕਿਵੇਂ ਉਤਪੰਨ ਹੋਏ ? ਪਰਮਾਤਮਾ ਸਦਾ ਰਹਿਣ ਵਾਲਾ, ਅਨੰਦ, ਅਮਿਤ ਹੈ :

ਫਿਰ ਵੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ-ਰਚਨਾ ਤੋਂ ਆਦਿ ਸਮੇਂ ਬਾਬਤ ਕੁਝ ਇਸ਼ਾਰੇ-ਮਾਤਰ ਗੱਲਾਂ ਦਰਜ ਹਨ। ਗੁਰੂ ਨਾਨਕ ਸਾਹਿਬ ਦਾ ਵਾਕ ਹੈ :

ਅਰਬਦ ਨਰਬਦ ਧੁੰਧੂਕਾਰਾ, ਧਰਣ ਨਾ ਗਗਨਾ ਹੁਕਮੁ ਅਪਾਰਾ।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ।
ਖਾਣੀ ਨ ਬਾਣੀ ਪਉਣ ਨ ਪਾਣੀ, ਓਪਤਿ ਖਪਤਿ ਨ ਆਵਣ ਜਾਣੀ।
ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰ ਵਹਾਇਦਾ।

(ਮਾਰੂ, ਮ. ੧)

ਅਰਬਾਂ-ਖਰਬਾਂ ਸਾਲ ਹੋਏ, ਹਨੇਰਾ-ਘੁੱਪ ਸੀ, ਨਾ ਧਰਤੀ ਸੀ, ਨਾ ਆਕਾਸ਼ ਸੀ, ਨਾ ਦਿਨ ਸੀ, ਨਾ ਰਾਤ, ਨਾ ਚੰਦ ਸੀ, ਨਾ ਸੂਰਜ, ਸੁੰਨ ਸਮਾਧ ਸੀ, ਨਾ ਜੀਅ-ਜੰਤ ਸਨ, ਨਾ ਕੋਈ ਬੋਲਣ ਵਾਲਾ ਸੀ, ਨਾ ਹਵਾ ਸੀ, ਨਾ ਪਾਣੀ, ਨਾ ਸ੍ਰਿਸ਼ਟੀ ਸੀ, ਨਾ ਪਰਲੋ, ਨਾ ਜਨਮ-ਮਰਨ ਦਾ ਗੇੜ ਸੀ, ਨਾ ਦੇਸ਼-ਦੇਸ਼ਾਂਤਰ ਸਨ, ਨਾ ਸੱਤ ਸਾਗਰ ਸਨ, ਨਾ ਨਦੀਆਂ ਦਰਿਆ ਸਨ।

ਸਾਹਿਬਾਂ ਇਸ ਸਿੱਧਾਂਤ ਦੀ ਪ੍ਰੋੜ੍ਹਤਾ ਨਹੀਂ ਕੀਤੀ ਕਿ ਪਰਮਾਤਮਾ ਦੇ ਨਾਲ ਫ਼ਰਿਸ਼ਤੇ ਸਨ ਤੇ ਉਨ੍ਹਾਂ ਦੇ ਸਲਾਹ-ਮਸ਼ਵਰੇ ਨਾਲ ਉਸ ਨੇ ਸ੍ਰਿਸ਼ਟੀ ਸਾਜੀ।

ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ।
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੋ ਹੋਈ।
ਤਦਹੁ ਆਕਾਸ ਨ ਪਤਾਲੁ ਹੈ ਨ ਤ੍ਰੈ ਲੋਈ।

ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ।
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ।

(ਵਾਰ ਗੂਜਰੀ, ਮ. ੩)

ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾ ਹਰਿ ।
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ।
ਬੈਠਾ ਤਾੜੀ ਲਾਇ ਆਪ ਸਭਦੂ ਹੀ ਬਾਹਰਿ ।

(ਵਾਰ ਬਿਹਾਗੜਾ, ਮ. ੪)

ਆਦਿ ਵਿਚ ਇੱਕੋ ਪਰਮਾਤਮਾ ਹੀ ਸੀ, ਹਨੇਰਾ–ਘੁੱਪ ਸੀ, ਨਾ ਵੇਦ–ਪੁਰਾਣ ਸਨ, ਨਾ ਸ਼ਾਸਤਰ ਸਨ, ਪਰਮਾਤਮਾ ਸਮਾਧੀ ਵਿਚ ਸੀ ਤੇ ਅਪਰੰਪਾਰ ਸੀ ।

ਸੰਸਾਰ ਦੇ ਆਦਿ ਬਾਬਤ ਇਹ ਵੀਚਾਰ ਅੱਜ ਕਲ੍ਹ ਦੀਆਂ ਉੱਨਤ ਵੀਚਾਰਾਂ ਦੇ ਅਨੁਸਾਰ ਹੈ । ਫਲਿੰਟ ਲਿਖਦਾ ਹੈ—

"ਸੰਸਾਰ ਦੇ ਮੌਜੂਦਾ ਢਾਂਚੇ ਦਾ ਠੀਕ ਆਦਿ ਹੈ ਤੇ ਇਸ ਦਾ ਖ਼ਾਸ ਅੰਤ ਵੀ ਅਵੱਸ਼ ਹੈ । ਨਿਰਸੰਦੇਹ ਰਾਤ ਹੌਲੀ ਹੌਲੀ ਦਿਨ ਵਿਚ ਤੇ ਦਿਨ ਰਾਤ ਵਿਚ ਬਦਲ ਜਾਂਦਾ ਹੈ, ਪਰ ਫਿਰ ਅਸੀਂ ਕਹਿ ਸਕਦੇ ਹਾਂ ਕਿ ਰਾਤ ਕਦੋਂ ਪਈ ਤੇ ਦਿਨ ਕਦੋਂ ਮੁਕਿਆ । ਪ੍ਰਕਿਰਤੀ ਤੇ ਜੀਵ ਦੇ ਵਿਕਾਸ ਦੀ ਚਾਲ ਬੇਮਲੂਮੀ ਜ਼ਰੂਰ ਹੈ ਪਰ ਇਕ ਯੁੱਗ ਦੂਜੇ ਯੁੱਗ ਤੋਂ ਨਿਖੇੜਨਾ ਔਖਾਂ ਨਹੀਂ । ਜਿਨ੍ਹਾਂ ਦਾ ਖ਼ਿਆਲ ਹੈ ਕਿ ਜੱਗ ਸਦਾ ਤੋਂ ਇਹੋ ਜਿਹਾ ਸੀ ਜਿਹਾ ਹੁਣ ਹੈ, ਜੋ ਖ਼ਿਆਲ ਕਰਦੇ ਹਨ ਕਿ ਜੱਗ ਹੁਣ ਵਾਂਗ ਸਦਾ ਰਹੇਗਾ, ਉਨ੍ਹਾਂ ਨੂੰ ਪਤਾ ਨਹੀਂ ਅਨੰਤਤਾ ਕੀ ਚੀਜ਼ ਹੈ । ਅਨੰਤਤਾ ਵਿਚ ਅੱਡ–ਅੱਡ ਜੁਗਾਂ ਦਾ ਸਹਿਜੇ ਹੀ ਪਤਾ ਲਗਦਾ ਹੈ—ਵਿਕਾਸ ਦੀ ਉਹ ਮੰਜ਼ਲ ਵੀ ਹੋਈ ਹੋਣੀ ਹੈ ਜਦ ਸੰਸਾਰ ਮਾਦੀ ਸ਼ਕਲ ਵਿਚ ਵੀ ਅੱਜ ਕਲ੍ਹ ਵਾਂਗ ਨਹੀਂ ਸੀ । ਸੰਸਾਰ ਦੀ ਮੌਜੂਦਾ ਪ੍ਰਕਿਰਤੀ ਕੇਵਲ ਕੁਝ ਅਰਬਾਂ–ਖਰਬਾਂ ਸਾਲਾਂ ਦੀ ਹੈ । ਆਦਿ ਵਿਚ ਸੰਸਾਰ ਕੇਵਲ ਸ਼ਕਤੀ (energy) ਰੂਪ ਹੀ ਹੋਵੇਗਾ ।"[1] ਸਰ ਵ ਥਾਮਸਨ ਫ਼ੋਰੀਅਰ ਦੇ 'ਤਾਪਮਾਨ ਸਿੱਧਾਂਤਾਂ' ਦੇ ਅਰਥ ਇਹ ਕਰਦਾ ਹੈ, ਸਾਇੰਸ ਦੀ ਪ੍ਰਤੱਖ ਸਿੱਖਿਆ ਇਹ ਹੈ ਕਿ ਪ੍ਰਕਿਰਤੀ ਅਨਾਦੀ ਨਹੀਂ, ਬਲਕਿ ਸ੍ਰਿਸ਼ਟੀ ਦੀ ਰਚਨਾ ਇਕ ਸਮੇਂ ਹੋਈ ਤੇ ਇਸ ਗੱਲ ਦਾ ਉਕੋ–ਤੁਕ ਅੰਦਾਜ਼ਾ ਲਗ ਸਕਦਾ ਹੈ ਕਿ ਕੁਦਰਤ ਦਾ ਮੌਜੂਦਾ ਸਿਲਸਲਾ ਤੇ ਕੁਦਰਤ ਦੇ ਨਿਯਮ ਭੂਤ ਕਾਲ ਵਿਚ ਕਦੋਂ ਆਰੰਭ ਹੋਏ । ਇਵੇਂ ਹੀ ਗੀਰੋਸ ਆਪਣੀ ਪੁਸਤਕ ਵਿਚ ਲਿਖਦਾ ਹੈ—

ਇਹ ਅਜਿਹੀਆਂ ਮਿਸਾਲਾਂ ਹਨ ਜਿਨ੍ਹਾਂ ਵਿਚ ਗਰਮੀ ਦੇ ਖਾਰਜ ਹੋਣ ਦਾ ਖ਼ਿਆਲ ਕਰਕੇ ਇਸ ਗੱਲ ਦਾ ਅਨੁਮਾਨ ਹੋ ਸਕਦਾ ਹੈ ਕਿ ਜਗਤ ਦੀ ਉਤਪਤੀ ਹੋਇਆਂ ਕਿਤਨਾ ਸਮਾਂ ਬੀਤਿਆ ਹੈ ।[2]

ਗੁਰੂ ਸਾਹਿਬਾਨ ਨੇ ਇਹ ਗੱਲ ਸਾਇੰਸ ਵਾਲਿਆਂ ਤੇ ਛੱਡ ਦਿੱਤੀ ਕਿ ਜੇ ਉਹ ਹਿਸਾਬ ਲਾ ਸਕਦੇ ਹਨ ਤਾਂ ਲਾਂਦੇ ਰਹਿਣ ਕਿ ਸੰਸਾਰ ਦੇ ਆਦਿ ਵਿਚ ਕੀ ਸੀ ? ਪਰ ਇਸ ਗੱਲ

---

1 Flint : *Theism*

2 Geruos : *Principles of Science*

ਤੇ ਉਹ ਜ਼ੋਰ ਦਿੰਦੇ ਹਨ ਕਿ ਸਾਂਖ-ਵਾਦੀਆਂ ਜਾਂ ਪਦਾਰਥਵਾਦੀਆਂ (materialists) ਦਾ ਕਹਿਣਾ ਗ਼ਲਤ ਹੈ ਕਿ ਸੰਸਾਰ ਪ੍ਰਕਿਰਤੀ ਪਰਮਾਤਮਾ ਵਾਂਗ ਅਨਾਦੀ ਹੈ ਤੇ ਦੇਸ਼ ਜਾਂ ਕਾਲ ਵਿਚ ਇਸ ਦਾ ਜਨਮ ਨਹੀਂ ਹੋਇਆ। ਨਹੀਂ, ਨਹੀਂ, ਪਰਮਾਤਮਾ ਦੇ ਭਾਣੇ ਤੇ ਹੁਕਮ ਅੰਦਰ ਸੰਸਾਰ ਦਾ ਜਨਮ ਕਿਸੇ ਸਮੇਂ ਹੋਇਆ ਤੇ ਪਰਮਾਤਮਾ ਦੇ ਭਾਣੇ ਤੇ ਹੁਕਮ ਅੰਦਰ ਕਿਸੇ ਵੇਲੇ ਇਸ ਦਾ ਅੰਤ ਹੋਵੇਗਾ, ਭਾਵੇਂ ਮਨੁੱਖੀ-ਬੁੱਧੀ ਹਾਲਾਂ ਤੀਕ ਇਸ ਗੱਲ ਜੋਗੀ ਨਹੀਂ ਹੋਈ ਕਿ ਪੱਕੀ ਤਰ੍ਹਾਂ ਮਲੂਮ ਕਰ ਸਕੇ ਕਿ ਸੰਸਾਰ ਦੀ ਉਤਪਤੀ ਕਦੋਂ ਹੋਈ ਤੇ ਕਦੋਂ ਇਸ ਦਾ ਅੰਤ ਹੋਵੇਗਾ।

**ਜੁਗ-ਗਰਦੀ**

ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਸੰਸਾਰ ਥਿਰ, ਇਕਸਾਰ ਰਹਿਣ ਵਾਲਾ ਨਹੀਂ, ਸਦਾ ਬਦਲਦਾ ਰਹਿੰਦਾ ਹੈ, ਮਾਨੋਂ ਮੰਤਕੀ ਜ਼ਰੂਰਤ ਵਾਂਗ ਉਸਾਰੀ ਤੇ ਵਿਨਾਸ਼ ਦਾ ਕੰਮ ਸਦਾ ਮਗਰੇ ਮਗਰ ਹੁੰਦਾ ਰਹਿੰਦਾ ਹੈ। ਜਿਵੇਂ ਰਾਤ ਮਗਰੋਂ ਦਿਨ ਤੇ ਦਿਨ ਮਗਰੋਂ ਰਾਤ ਹੁੰਦੀ ਹੈ, ਇਵੇਂ ਸੰਸਾਰ ਸਮੇਂ ਸਮੇਂ ਉਤਪੰਨ ਹੁੰਦਾ ਤੇ ਲੈ ਹੁੰਦਾ ਰਹਿੰਦਾ ਹੈ।

ਉਤਪਤਿ ਪਰਲਉ ਸਬਦੇ ਹੋਵੈ। ਸਬਦੇ ਹੀ ਫਿਰਿ ਓਪਤਿ ਹੋਵੈ।
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ।

(ਮਾਝ, ਮ. ੩)

ਪਰਮਾਤਮਾ ਦੇ ਹੁਕਮ ਨਾਲ ਉਤਪਤ ਤੇ ਪਰਲੋ ਹੁੰਦੀ ਹੈ।

ਕਈ ਬਾਰ ਪਸਰਿਓ ਪਾਸਾਰ।
ਸਦਾ ਸਦਾ ਇਕੁ ਏਕੰਕਾਰ।

(ਸੁਖਮਨੀ)

ਸੰਸਾਰ ਕਈ ਵੇਰ ਉਤਪੰਨ ਹੋਇਆ ਤੇ ਫੇਰ ਪਰਮਾਤਮਾ ਦੇ ਹੁਕਮ ਅੰਦਰ ਪਰਮਾਤਮਾ ਵਿਚ ਸਮਾ ਗਿਆ।

ਰੀਤੇ ਭਰੇ ਭਰੇ ਸਖਨਾਵੈ।
ਯਹ ਤਾ ਕੋ ਬਿਵਹਾਰੇ।

(ਬਿਹਾਗੜਾ, ਮ. ੫)

ਜਬ ਉਦਕਰਖ ਕਰਾ ਕਰਤਾਰਾ,
ਪ੍ਰਜਾ ਧਰਤ ਤਬ ਦੇਹ ਅਪਾਰਾ,
ਜਬ ਆਕਰਖ ਕਰਤ ਹੋ ਕਬਹੂੰ,
ਤੁਮ ਮੈ ਮਿਲਤ ਦੇਹ ਧਰ ਸਭਹੂੰ।

(ਬੇਨਤੀ ਚੌਪਈ, ਪਾਤਸ਼ਾਹੀ ੧੦)

ਜਦ ਅਕਾਲ ਪੁਰਖ ਰਚਨਾ ਰਚਦਾ ਹੈ ਤਾਂ ਅਨੇਕ ਸ਼ਕਲਾਂ ਉਤਪੰਨ ਹੋ ਜਾਂਦੀਆਂ ਹਨ ਤੇ ਜਦ ਉਹ ਮੁੜ ਆਪਣੇ ਵੱਲ ਖਿੱਚਦਾ ਹੈ ਤਾਂ ਸਭ ਉਸ ਵਿਚ ਲੀਨ ਹੋ ਜਾਂਦੇ ਹਨ।

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ ਹੋਰ ਫੇਰ ਭਰੀਅਤ ਹੈ
ਤੈਸੋ ਹੀ ਇਹੁ ਖੇਲ ਖਸਮ ਕਾ ਜਿਉ ਉਸ ਕੀ ਵਡਿਆਈ।

(ਪ੍ਰਭਾਤੀ, ਮ. ੧)

ਜਿਵੇਂ ਖੂਹ ਦੀ ਮਾਹਲ ਦੀਆਂ ਟਿੰਡਾਂ ਖਾਲੀ ਹੁੰਦੀਆਂ ਹਨ ਤੇ ਇਕ ਗੇੜ ਮਗਰੋਂ ਭਰੀਆਂ ਜਾਂਦੀਆਂ ਹਨ, ਇਵੇਂ ਸੰਸਾਰ ਦੀ ਉਤਪਤੀ ਤੇ ਪਰਲੋ ਦਾ ਖੇਲ ਪਰਮਾਤਮਾ ਦੇ ਹੁਕਮ ਅਨੁਸਾਰ ਚਲਦਾ ਰਹਿੰਦਾ ਹੈ।

ਜਾ ਤਿਸੁ ਭਾਵੈ ਤਾ ਸ੍ਰਿਸਟ ਉਪਾਏ,
ਅਪਨੈ ਭਾਣੈ ਲਏ ਸਮਾਏ।

ਜਦ ਚਾਹੇ ਸ੍ਰਿਸ਼ਟੀ ਪੈਦਾ ਕਰ ਦਿੰਦਾ ਹੈ, ਤੇ ਫਿਰ ਆਪਣੇ ਭਾਣੇ ਅੰਦਰ ਉਸ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ।

ਸਾਹਿਬਾਂ ਨੇ ਯੁਗਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਵਿਚ ਭਾਰਤੀ ਹਿਸਾਬਦਾਨਾਂ ਅਨੁਸਾਰ ਸੰਸਾਰ ਮੁੜ ਮੁੜ ਵਿਕਾਸ ਤੇ ਵਿਨਾਸ਼ ਦੇ ਗੇੜ ਕੱਢਦਾ ਹੈ।

ਕਿਤੇ ਕਿਤੇ ਸਾਹਿਬਾਂ ਨੇ ਭਾਰਤੀ ਰਿਆਜ਼ੀ-ਦਾਨਾਂ ਵਾਂਗ ਇਨ੍ਹਾਂ ਯੁਗਾਂ ਦਾ ਗਿਣਿਆ-ਮਿਣਿਆ ਜ਼ਿਕਰ ਵੀ ਕੀਤਾ ਹੈ:

ਕੇਤੇ ਜੁਗ ਵਰਤੇ ਗੁਬਾਰੈ, ਤਾੜੀ ਲਾਈ ਅਪਰ ਅਪਾਰੈ।
ਧੁੰਧੂਕਾਰਿ ਨਿਰਾਲਮੁ ਬੈਠਾ, ਨ ਤਦਿ ਧੰਧੁ ਪਸਾਰਾ ਹੇ।
ਜੁਗ ਛਤੀਹ ਤਿਨੈ ਵਰਤਾਏ, ਜਿਉ ਤਿਸੁ ਭਾਣਾ ਤਿਵੈ ਚਲਾਏ।
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ। (ਮਾਰੂ, ਮ. ੧)
ਜੁਗ ਛਤੀਹ ਕੀਓ ਗੁਬਾਰਾ, ਤੂ ਆਪੇ ਜਾਣਹਿ ਸਿਰਜਣਹਾਰਾ। (ਮਾਰੂ, ਮ. ੩)

ਛੱਤੀ ਜੁਗ ਹਨੇਰ-ਗੁਬਾਰ ਰਿਹਾ।

ਅਨਿਕ ਜੁਗਾਦਿ ਦਿਨਸ ਅਰੁ ਰਾਤਿ, ਅਨਿਕ ਪ੍ਰਲਉ ਅਨਿਕ ਉਤਪਾਤਿ।
ਅਨਿਕ ਜੀਆ ਜਾ ਕੇ ਗ੍ਰਿਹਿ ਮਾਹਿ, ਰਮਤ ਰਾਮ ਪੂਰਨ ਸ੍ਰਬ ਠਾਇ।

ਅਨੇਕ ਯੁਗ, ਦਿਨ ਤੇ ਰਾਤਾਂ ਬੀਤੀਆਂ, ਅਨੇਕ ਵੇਰ ਪਰਲੋ ਤੇ ਉਤਪਤੀ ਹੋਈ, ਸੰਸਾਰ ਵਿਚ ਅਨੇਕ ਜੀਅ-ਜੰਤ ਉਤਪੰਨ ਹੋਏ, ਪੂਰਨ ਨਿਰੰਕਾਰ ਸਰਬ-ਵਿਆਪਕ ਸੀ।

ਸਾਇੰਸ ਦੇ ਜਗਤ ਵਿਚ ਹਾਲਾਂ ਤੀਕ ਯੁਗਾਂ ਤੇ ਕਾਲਾਂ ਦਾ ਪੁਰਾਤਨ ਵਿਸ਼ਵਾਸ ਪ੍ਰਚਲਿਤ ਹੈ। ਹਾਲਾਂ ਤੀਕ ਅਸੀਂ ਨਾ ਕੇਵਲ ਤਾਰਿਆਂ ਤੇ ਗ੍ਰਹਿਆਂ ਦੀ ਉਤਪਤੀ ਤੇ ਵਿਨਾਸ਼ ਨੂੰ ਹੀ ਮੰਨਦੇ ਹਾਂ, ਬਲਕਿ ਵੀਹ ਵਿਸਵੇ ਇਹ ਵੀ ਮੰਨਦੇ ਹਾਂ ਕਿ ਮਾਦਾ ਤੇ ਤਾਕਤ (energy) ਵੀ ਬਿਨਸਨਹਾਰ ਹਨ। ਨੀਤਸ਼ੇ ਦਾ Eternal Recurrence (ਸਦੀਵੀ ਗੇੜ) ਦੇ ਵੀਚਾਰ ਦਾ ਨਿਰਭਰ ਕੁਝ ਇਹੋ ਜਿਹੇ ਖਿਆਲਾਂ ਤੇ ਹੈ। ਉਹ ਲਿਖਦਾ ਹੈ :[1]

1. "At the end of a 'Great Year' the hour-glass of the universe is reversed–all things come again identically, the strong and the weak, the good and the evil, the Joys and the Sorrows, the successes and failures in each minute detail, so that each man lives an infinite number of times in the future, as he has already done in the past, not a new life, not a better life, not a similar life but this-same life."

"ਕਿਸੇ ਮਹਾਂ-ਯੁਗ ਦੇ ਅੰਤ ਵਿਚ ਸੰਸਾਰ ਦੀ ਰੇਤ-ਘੜੀ ਉਲਟੀ ਤੁਰ ਪੈਂਦੀ ਹੈ- ਸਭ ਵਸਤਾਂ ਇੰਨ-ਬਿੰਨ ਹੂਬਹੂ ਪਹਿਲੇ ਵਾਂਗ ਉਤਪੰਨ ਹੁੰਦੀਆਂ ਹਨ, ਬਲੀ ਤੇ ਨਿਰਬਲ, ਚੰਗੇ ਤੇ ਮੰਦੇ, ਹਰਖ-ਸੋਗ, ਜਿੱਤਾਂ ਤੇ ਹਾਰਾਂ, ਨਿੱਕੀ ਤੋ ਨਿੱਕੀ ਗੱਲ ਵੀ ਉਹੋ ਜਿਹੀ, ਇਸ ਤਰ੍ਹਾਂ ਹਰ ਮਨੁੱਖ ਜਿਵੇਂ ਉਹ ਅੱਗੇ ਬੇਅੰਤ ਜਨਮ ਲੈ ਚੁੱਕਾ ਹੈ, ਇਵੇਂ ਹੋਰ ਬੇਅੰਤ ਜਨਮ ਲੈਂਦਾ ਹੈ, ਨਵਾਂ ਜੀਵਨ ਨਹੀਂ ਹੁੰਦਾ, ਨਾ ਪਹਿਲੇ ਜੀਵਨ ਨਾਲੋਂ ਚੰਗਾ, ਨਾ ਪਹਿਲੇ ਜੀਵਨ ਨਾਲ ਕੇਵਲ ਮਿਲਵਾਂ ਨਹੀਂ, ਬਿਲਕੁਲ ਉਹੋ ਪਿਛਲਾ ਜੀਵਨ ਹੁੰਦਾ ਹੈ ।" ਇਹ ਵੀਚਾਰ ਕਵਿਤਾ ਦੀ ਉਡਾਰੀ ਵਾਲਾ ਹੈ ਪਰ ਕੀ ਜਾਣੀਏਂ ਖਬਰੇ ਇਹ ਵੀਚਾਰ ਉਨ੍ਹਾਂ ਲੋਕਾਂ ਦੇ ਦਾਅਵਿਆਂ ਨਾਲੋਂ ਬਾਹਲਾ ਸੱਚਾ ਹੋਵੇ ਜਿਨ੍ਹਾਂ ਦਾ ਦਾਅਵਾ ਹੈ ਕਿ ਉਹ ਕੁਦਰਤ ਦੇ ਭੇਦਾਂ ਦੇ ਜਾਣੂ ਹਨ, ਹਾਲਾਂਕਿ ਉਨ੍ਹਾਂ ਦਾ ਖਿਆਲ ਨੀਤਸ਼ੇ ਨਾਲੋਂ ਬਾਹਲਾ ਪ੍ਰਮਾਣਿਕ ਨਹੀਂ ਮੰਨਿਆ ਜਾ ਸਕਦਾ ।

ਚਲਦੇ ਚਲਦੇ ਅਸੀਂ ਭਾਰਤੀ ਸਾਹਿਤ ਦੇ ਚਾਰ ਯੁਗਾਂ, ਅਰਥਾਤ ਸਤਿਯੁਗ, ਤ੍ਰੇਤਾ, ਦਵਾਪਰ ਤੇ ਕਲਿਯੁਗ ਦਾ ਵੀ ਸੰਖੇਪ-ਮਾਤਰ ਜ਼ਿਕਰ ਕਰ ਦੇਈਏ । ਕੁਝ ਹੱਦ ਤੱਕ ਇਹ ਯੁਗ Hesiod ਦੀ ਵੰਡ ਅਨੁਸਾਰ ਯੂਨਾਨੀਆਂ ਦੇ ਚਾਰ ਯੁਗਾਂ ਅਰਥਾਤ golden age, silver age, bronze age. iron age ਨਾਲ ਮਿਲਦੇ ਹਨ ovid, iron age ਤੋਂ ਪਹਿਲੇ ਬਲੀ-ਯੁਗ (Heroic Age) ਵੀ ਗਿਣਦਾ ਹੈ) । ਭਾਰਤੀ ਗਣਿਤ ਵਿਦਿਆ ਅਨੁਸਾਰ ਇਹ ਚਾਰ ਯੁੱਗ ਇਕ ਕਾਲ-ਚੱਕਰ ਬਣਾਂਦੇ ਹਨ ਤੇ ਇਸ ਚੱਕਰ ਉਪਰੰਤ ਪਰਲੋ ਹੁੰਦੀ ਹੈ । ਜੋਤਿਸ਼ ਵਿਦਿਆ ਦੀ ਪ੍ਰਮਾਣਿਕ ਪੁਸਤਕ 'ਸੂਰਯ ਸਿੱਧਾਂਤ' ਅਨੁਸਾਰ ਇਕ ਚੱਕਰ ਦੇ ਪੂਰਾ ਹੋਣ ਵਿਚ ਅਰਬਾਂ-ਖਰਬਾਂ ਸਾਲ ਲਗਦੇ ਹਨ । ਪਰ ਸਾਹਿਬਾਂ ਨੇ ਇਨ੍ਹਾਂ ਯੁਗਾਂ ਦਾ ਜ਼ਿਕਰ ਸਮੇਂ ਦੇ ਬਤੀਤ ਹੋਣ ਬਾਰੇ ਇਡਾ ਨਹੀਂ ਕੀਤਾ ਜਿਡਾ ਹਰ ਯੁੱਗ ਦੀ ਵਿਸ਼ੇਸ਼ ਇਖ਼ਲਾਕੀ ਤੇ ਰੂਹਾਨੀ ਉੱਨਤੀ ਨੂੰ ਚੰਗੀ ਤਰ੍ਹਾਂ ਦਰਸਾਣ ਲਈ ਕੀਤਾ ਹੈ ।

ਨਾਨਕ ਮੇਰੁ ਸਰੀਰ ਕਾ ਇਕੁ ਰਥ ਇਕੁ ਰਥਵਾਹੁ ।
ਜੁਗਿ ਜੁਗਿ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ।
ਸਤਜੁਗਿ ਰਥ ਸੰਤੋਖ ਕਾ ਧਰਮੁ ਅਗੈ ਰਥਵਾਹੁ ।
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ।
ਦੁਆਪਰ ਰਥ ਤਪੈ ਕਾ ਸਤ ਅਗੇ ਰਥਵਾਹੁ ।
ਕਲਜੁਗਿ ਰਥ ਅਗਨ ਕਾ ਕੂੜ ਅਗੇ ਰਥਵਾਹੁ ।

(ਆਸਾ, ਮ. ੧)

ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ।

(ਬਿਲਾਵਲ, ਮ. ੩)

ਪ੍ਰਥਮੇ ਵਸਿਆ ਸਤ ਕਾ ਖੇੜਾ ।
ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ।
ਦੁਤੀਆ ਅਰਧੋ ਅਰਧਿ ਸਮਾਇਆ ।
ਏਕੁ ਰਹਿਆ ਤਾ ਏਕੁ ਦਿਖਾਇਆ ।

(ਰਾਮਕਲੀ, ਮ. ੫)

ਸਤਿਯੁਗ ਵਿਚ ਸੱਚ ਦਾ ਪਿੰਡ ਵਸਿਆ, ਤ੍ਰੇਤੇ ਯੁਗ ਵਿਚ ਕੁਝ ਗਿਰਾਵਟ ਆਈ, ਦੁਵਾਪਰ ਵਿਚ ਸੱਚ ਅੱਧੋ ਅੱਧ ਰਹਿ ਗਿਆ, ਕਲਿਯੁਗ ਵਿਚ ਸੱਚ ਚਾਰ ਹਿੱਸਿਆਂ ਵਿਚੋਂ ਇਕ ਹਿੱਸਾ ਰਹਿ ਗਿਆ, ਤਾਂ ਗੁਰੂ ਨੇ ਅਕਾਲ ਪੁਰਖ ਦੇ ਦਰਸ਼ਨ ਕਰਾਏ।

ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਯੁਗਾਂ ਦਾ ਥੋੜ੍ਹਾ ਬਾਹਲਾ ਉਸੇ ਤਰਾਂ ਜਿਵੇਂ ਉੱਪਰ ਦਰਸਾਇਆ ਹੈ, ਕਈ ਥਾਂ ਹਵਾਲਾ ਦਿੱਤਾ ਗਿਆ ਹੈ। ਇਨ੍ਹਾਂ ਹਵਾਲਿਆਂ ਦਾ ਨਿਰਭਰ ਉਨ੍ਹਾਂ ਪੁਰਾਤਨ ਰਵਾਇਤੀ ਖਿਆਲਾਂ ਤੇ ਹੈ ਜਿਨ੍ਹਾਂ ਦੀ ਵਿਆਖਿਆ ਭਾਰਤੀ ਵਿਦਵਾਨਾਂ ਨੇ ਕੀਤੀ ਹੈ। ਹਿੰਦੂਆਂ ਦਾ ਵਿਸ਼ਵਾਸ ਸੀ ਕਿ ਜਿਵੇਂ ਜਿਵੇਂ ਸਮਾਂ ਬੀਤਿਆ, ਸ੍ਵੈ ਧਰਮ ਤੇ ਸਮਾਜਿਕ ਧਰਮ ਦਾ ਮਿਆਰ ਨੀਵਾਂ ਹੁੰਦਾ ਗਿਆ। ਸਾਹਿਬਾਂ ਨੇ ਇਸ ਵਿਸ਼ਵਾਸ ਦਾ ਸਹਿਜ-ਸੁਭਾ ਕਥਨ ਕੀਤਾ ਹੈ, ਇਸ ਤੇ ਬਹਿਸ ਨਹੀ ਕੀਤੀ। ਉਨ੍ਹਾਂ ਨੇ ਇਸ ਖ਼ਿਆਲ ਨੂੰ ਆਪਣੇ ਧਰਮ ਦਾ ਅੰਗ ਨਹੀਂ ਬਣਾਇਆ। ਬਲਕਿ ਇਕ ਥਾਂ ਭਾਈ ਗੁਰਦਾਸ ਜੀ ਨੇ ਇਸ ਖ਼ਿਆਲ ਦੀ ਪੂਰੀ ਪੂਰੀ ਸਪੱਸ਼ਟ ਨਿਖੇਧੀ ਕੀਤੀ ਹੈ।

ਸਤਿਜੁਗ ਉੱਤਮ ਆਖੀਐ ਇਕ ਫੇੜੈ ਸਭ ਦੇਸ ਦੁਹੇਲਾ।
ਤ੍ਰੇਤੈ ਨਗਰੀ ਪੀੜੀਐ ਦੁਆਪਰ ਵੰਸ ਵਿਧੁੰਸ ਕੁਵੇਲਾ।
ਕਲਿਜੁਗ ਸਚ ਨਿਆਉਂ ਹੈ ਜੋ ਬੀਜੈ ਸੋ ਲੁਣੈ ਇਕੇਲਾ।

(ਵਾਰ 12)

ਸਤਿਜੁਗ ਨੂੰ ਲੋਕੀਂ ਉੱਤਮ ਦਸਦੇ ਹਨ ਪਰ ਉਸ ਸਮੇਂ ਜੇ ਇਕ ਕੋਈ ਮਾੜੀ ਗੱਲ ਕਰਦਾ ਸੀ, ਤਾਂ ਸਾਰੇ ਦੇਸ਼ ਨੂੰ ਦੁਖ਼ ਦਿੰਦੇ ਸਨ, ਤ੍ਰੈਤੇ ਵਿਚ ਇਕ ਦੇ ਕਸੂਰ ਬਦਲੇ ਸਾਰੇ ਸ਼ਹਿਰ ਨੂੰ ਡਾਢਾ ਦੁਖ ਮਿਲਦਾ ਸੀ, ਦਵਾਪਰ ਵਿਚ ਸਾਰੀ ਬੰਸ ਨੂੰ ਨਾਸ਼ ਕਰ ਦਿੰਦੇ ਸਨ, ਪਰ ਕਲਜੁਗ ਵਿਚ ਨਿਆਂ ਹੈ, ਜੋ ਕਰੇ ਸੋ ਭਰੇ।

ਭਾਵੇਂ ਬਾਜਿਆਂ ਦੇ ਖ਼ਿਆਲ ਅਨੁਸਾਰ ਸਮੇਂ ਦੇ ਗੇੜ ਨਾਲ ਸ਼ਖਸੀ ਆਚਾਰ ਦਾ ਮਿਆਰ ਗਿਰ ਗਿਆ ਹੈ, ਪਰ ਨਿਰਸੰਦੇਹ ਪੁਰਾਣੇ ਸਮੇਂ ਨਾਲੋਂ ਅੱਜ ਕਲ੍ਹ ਦੇ ਸਮਾਜਿਕ ਆਚਾਰ ਦਾ ਮਿਆਰ ਕੁਝ ਉਚੇਰਾ ਨਜ਼ਰੀ ਆਉਂਦਾ ਹੈ। ਪਰ ਇਥੇ ਮਿਆਰ ਦੇ ਉੱਚੇ ਜਾਂ ਨੀਵੇਂ ਹੋਣ ਨਾਲ ਸਾਡਾ ਸੰਬੰਧ ਨਹੀਂ, ਅਸਾਂ ਤਾਂ ਕੇਵਲ ਪੁਰਾਤਨ ਭਾਰਤੀ ਰਵਾਇਤਾਂ ਅਨੁਸਾਰ ਜੁਗਾਂ ਦੀ ਵੰਡ ਦਾ ਜ਼ਿਕਰ ਕੀਤਾ ਹੈ, ਜਿਸ ਦਾ ਸਾਹਿਬਾਂ ਨੇ ਇਹ ਦੱਸਣ ਲਈ ਜ਼ਿਕਰ ਕੀਤਾ ਕਿ ਸਮੇਂ ਸਮੇਂ ਜਗਤ ਉੱਚਾ ਤੇ ਨੀਵਾਂ ਹੁੰਦਾ ਰਹਿੰਦਾ ਹੈ ਅਤੇ ਮਨੁੱਖੀ ਵਿਚਾਰ ਨੇ ਸਮੇਂ ਨੂੰ ਆਪਣੀ ਸਹੂਲਤ ਲਈ ਯੁਗਾਂ-ਕਾਲਾਂ ਵਿਚ ਵੰਡਿਆ ਹੈ:

## ਦੇਸ਼ (Space) ਦੀ ਅਨੰਤਤਾ

ਜਿਵੇਂ ਟਾਲਮੀ ਨੇ ਸੰਸਾਰ ਦੀ ਵੰਡ ਕੀਤੀ, ਪੁਰਾਤਨ ਹਿੰਦੂਆਂ ਨੇ ਸੰਸਾਰ ਨੂੰ ਕਈ ਤਬਕਾਂ—ਮੰਡਲਾਂ ਵਿਚ ਵੰਡਿਆ। ਇਨ੍ਹਾਂ ਦੀ ਗਿਣਤੀ 14 ਸੀ, ਸੱਤ ਉਤੇ ਤੇ ਸੱਤ ਹੇਠਾਂ। ਇਹ ਸੱਚ ਹੈ ਕਿ ਕੂਪਰਨੀਕੱਸ ਤੋਂ ਢੇਰ ਚਿਰ ਪਹਿਲੇ, ਤੇ ਉਸ ਸਮੇਂ ਵਿਚ ਜਦੋਂ ਹਾਲਾਂ ਗਲੀਲੀਓ ਨੇ ਯੂਰਪ ਵਾਲਿਆਂ ਦੇ ਹੱਥੀਂ ਦੁਖ-ਤਸੀਹੇ ਨਹੀਂ ਪਾਏ ਸਨ, ਭਾਰਤ ਦੇ ਪੰਡਤ ਜਾਣਦੇ ਸਨ ਕਿ ਸੂਰਜ-ਮੰਡਲ (ਸੋਲਰ ਸਿਸਟਮ, ਨਿਜ਼ਾਮ-ਸ਼ਮਸੀ) ਤਾਰਕਾ-ਮੰਡਲ ਦਾ ਕੇਂਦਰ ਹੈ। ਪਰ ਆਮ ਜਨਤਾ ਵਿਚ ਇਹ ਖ਼ਿਆਲ ਪ੍ਰਚਲਿਤ ਸੀ ਕਿ ਪ੍ਰਿਥਵੀ ਕੇਂਦਰ ਹੈ। ਗੁਰੂ ਅੰਗਦ ਜੀ ਦਾ ਵਾਕ ਹੈ:

ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ।
ਦਸ-ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ।

(ਸਿਰੀ ਰਾਗ ਵਾਰ, ਮ. ੧)

ਗੁਰੂ ਗੋਬਿੰਦ ਸਿੰਘ ਨੇ ਵੀ 'ਅਕਾਲ ਉਸਤਤਿ' ਵਿਚ ਸੱਤ ਉਤਲੇ ਸੱਤ ਹੇਠਲੇ ਮੰਡਲਾਂ ਦਾ ਜ਼ਿਕਰ ਕੀਤਾ ਹੈ ।

ਸਾਤੋਂ ਆਕਾਸ ਸਾਤੋਂ ਪਤਾਲ, ਬਿਥਰਯੋ ਅਦਿਸ਼ਟ ਜਿਹ ਕਰਮ ਜਾਲ ।

ਕਾਰਨ ਤੇ ਕਾਰਜ ਦਾ ਅਣਡਿੱਠਾ ਜਾਲ ਸੱਤ ਅਕਾਸ਼ਾਂ ਤੇ ਸੱਤ ਪਤਾਲਾਂ ਤੇ ਫ਼ੈਲਿਆ ਹੈ, ਪਰ ਇਹ ਕੇਵਲ 14 ਤਬਕ ਨਹੀਂ ਜਿਹੜੇ ਸੰਸਾਰ ਦੇ ਦੇਸ (Space) ਵਿਚ ਫੈਲੇ ਹਨ, ਇਹ ਪੁਲਾੜ ਬੇਅੰਤ ਹੈ । ਜਦ ਗੁਰੂ ਨਾਨਕ ਸਾਹਿਬ ਨੂੰ ਇਸ ਬਾਰੇ ਪੁਛਿਆ ਗਿਆ ਤਾਂ ਉਨ੍ਹਾਂ ਫੁਰਮਾਇਆ :

ਪਾਤਾਲਾ ਪਾਤਾਲ ਲਖ ਆਗਾਸਾ ਆਗਾਸੁ ।
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤੁ ।
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ।
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ।
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ।

(ਜਪੁਜੀ)

ਖੰਡ ਪਾਤਾਲ ਅਸੰਖ ਮੈ ਗਣਤ ਨ ਹੋਈ ।

(ਵਾਰ ਮਲਾਰ, ਮ. ੧)

ਅੰਤ ਕਾਰਣ ਕੇਤੇ ਬਿਲਲਾਹੇ, ਤਾਕੇ ਅੰਤ ਨ ਪਾਏ ਜਾਹੇ ।

(ਜਪੁਜੀ)

ਉਸ ਦੀ ਰਚਨਾ ਦਾ ਅੰਤ ਕੋਈ ਨਹੀਂ ਪਾ ਸਕਦਾ ।

ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਦੀਆਂ ਹੋਰ ਕਈ ਮਿਸਾਲਾਂ ਹਨ । ਅਤੇ ਇਹ ਅਣਗਿਣਤ ਮੰਡਲ ਬਿਲਕੁਲ ਸਾਡੇ ਜਗ ਵਾਂਗ ਨਹੀਂ, ਇਹ ਭਵਨ ਅਣਗਿਣਤ ਆਕਾਰ ਪ੍ਰਕਾਰ ਦੇ ਹਨ :

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ।
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ।
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ।
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ।

(ਜਪੁਜੀ)

ਉਥੇ ਅਨੇਕ ਪ੍ਰਕਾਰ ਦੀ ਪੌਣ, ਪਾਣੀ, ਅਗਨੀ, ਹੈ, ਅਨੇਕ ਪ੍ਰਕਾਰ ਦੀਆਂ ਪ੍ਰਤਿਪਾਲਨਾ ਕਰਨ ਵਾਲੀਆਂ ਤੇ ਵਿਨਾਸ਼ ਕਰਨ ਵਾਲੀਆਂ ਤਾਕਤਾਂ ਹਨ, ਰਚਨਾ ਰਚਨ ਵਾਲੀਆਂ ਤਾਕਤਾਂ ਅਨੇਕ ਪ੍ਰਕਾਰ ਦੇ ਰੂਪ, ਰੰਗ ਤੇ ਵੇਸ ਘੜ ਰਹੀਆਂ ਹਨ, ਅਨੇਕ ਕਰਮ-ਭੂਮੀਆਂ ਹਨ, ਸੁਨਹਿਰੇ ਮੰਡਲ ਹਨ, ਧਰੂ ਤਾਰੇ ਹਨ, ਅਨੇਕ ਇੰਦਰ ਹਨ, ਚੰਦਰਮਾ ਹਨ, ਸੂਰਜ ਹਨ, ਮੰਡਲ ਤੇ ਦੇਸ ਹਨ ।

ਕਈ ਕੋਟਿ ਖਾਣੀ ਅਰੁ ਖੰਡ
ਕਈ ਕੋਟਿ ਆਕਾਸ ਬ੍ਰਹਮੰਡ ।

(ਸੁਖਮਨੀ)

ਅਨਿਕ ਅਕਾਸ ਅਨਿਕ ਪਾਤਾਲ,
ਅਨਿਕ ਮੁਖੀ ਜਪੀਐ ਗੋਪਾਲ ।
* * *

ਅਨਿਕ ਪੁਰੀਆਂ ਅਨਿਕ ਤਹ ਖੰਡ,
ਅਨਿਕ ਰੂਪ ਰੰਗ ਬ੍ਰਹਮੰਡ ।
* * *

ਅਨਿਕ ਜੁਗਾਦਿ ਦਿਨਸ ਅਰੁ ਰਾਤਿ,
ਅਨਿਕ ਪਰਲਉ ਅਨਿਕ ਉਤਪਾਤਿ ।

(ਸਾਰੰਗ, ਮ. ੫)

ਅਨੇਕ ਆਕਾਸ਼, ਪਾਤਾਲ ਹਨ, ਅਨੇਕ ਹੀ ਪਰਮਾਤਮਾ ਦੇ ਗੁਣ ਗਾਣ ਵਾਲੇ ਹਨ, ਅਨੇਕ ਦੇਸ ਤੇ ਖੰਡ ਹਨ, ਅਨੇਕ ਬ੍ਰਹਮੰਡ ਹਨ, ਅਨੇਕ ਰੂਪ ਰੰਗ ਹਨ, ਅਨੇਕ ਯੁਗ ਹਨ ਤੇ ਅਨੇਕ ਦਿਨ–ਰਾਤ ਹਨ, ਅਨੇਕ ਵੇਰ ਪਰਲੋ ਤੇ ਉਤਪਤੀ ਹੁੰਦੀ ਹੈ ।

ਭਾਈ ਗੁਰਦਾਸ ਜੀ ਨੇ ਇਸ ਗੱਲ ਨੂੰ ਸਾਧਾਰਨ ਤਰੀਕੇ ਨਾਲ ਇਉਂ ਕਥਨ ਕੀਤਾ ਹੈ :

ਲਖ ਦਰਯਾਉ ਕਵਾਉ ਵਿਚ ਲਖ ਲਖ ਲਹਰ ਤਰੰਗ ਉਠੰਦੇ,
ਇਕਸ ਲਹਰ ਤਰੰਗ ਵਿਚ ਲਖ ਲਖ ਦਰਯਾਉ ਵਹੰਦੇ,
ਇਕਸ ਇਕਸ ਦਰਯਾਉ ਵਿਚ ਲਖ ਅਵਤਾਰ ਅਕਾਰ ਫਿਰੰਦੇ,
ਮਛ ਕਛ ਮਰਜੀਵੜੇ ਅਗਮ ਅਥਾਹ ਨ ਥਾਹ ਲਹੰਦੇ,
ਪਰਵਦਗਾਰ ਅਪਾਰ ਹੈ ਪਾਰਾਵਾਰ ਨ ਲਹਿਰ ਤਰੰਦੇ ।

(ਵਾਰ ੪੦-੧੫)

ਉਸ ਦੀ ਰਚਨਾ ਦਾ ਪਾਰਾਵਾਰ ਨਹੀ । ਡੂੰਘਾ ਨਾ ਜਾਣ ਵਾਲੇ ਤੇ ਲਹਿਰ ਦੇ ਉੱਤੇ ਉੱਤੇ ਤਰਨ ਵਾਲੇ ਇਸ ਰਚਨਾ ਦਾ ਪਾਰਾਵਾਰ ਕਿਵੇਂ ਪਾ ਸਕਦੇ ਹਨ ?

ਸੰਸਾਰ ਦੋਹੀਂ ਪਾਸੀਂ ਅਮਿਤ ਤੇ ਅਥਾਹ ਹੱਦਾਂ ਤੀਕ ਪਸਰਿਆ ਹੈ, ਇਕ ਪਾਸੇ ਤਾਂ ਸੰਸਾਰ ਇੱਡਾ ਵਿਸ਼ਾਲ ਤੇ ਵੱਡਾ ਹੈ ਕਿ ਉਥੋਂ ਤੀਕ ਮਨ ਦੂਰਬੀਨਾਂ ਨਾਲ ਵੀ ਉਡਾਰੀ ਨਹੀਂ ਲਾ ਸਕਦਾ, ਤੇ ਦੂਜੇ ਪਾਸੇ ਇੱਡੀਆ ਅਣਗਿਣਤ ਛੋਟੀਆਂ ਵਸਤਾਂ ਤੇ ਜੀਅ ਜੰਤ ਹਨ ਜਿਹੜੇ ਖੁਰਦ-ਬੀਨ ਨਾਲ ਵੀ ਨਜ਼ਰੀ ਨਹੀਂ ਆਉਂਦੇ । ਇਸ ਤਰ੍ਹਾਂ ਹਰ ਜੀਅ ਜੰਤ ਉੱਪਰ ਤੋਂ ਹੇਠਾਂ ਉਸ ਤੋਂ ਵੱਡੇ ਤੇ ਛੋਟੇ ਖੰਡ–ਮੰਡਲ ਹਨ, ਤੇ ਹਰ ਜੀਵ ਮਾਨੋ ਇਨ੍ਹਾਂ ਦੇ ਵਿਚਕਾਰ ਖੜਾ ਹੈ ।

ਓਅੰਕਾਰ ਅਕਾਰ ਕਰ ਏਕ ਕਵਾਉ ਪਸਾਉ ਪਸਾਰਾ ।
ਪੰਚ ਤੰਤ ਪਰਵਾਨ ਕਰ ਘਟ ਘਟ ਅੰਦਰ ਤ੍ਰਿਭਵਨ ਸਾਰਾ ।
ਕਾਦਰ ਕਿਨੇ ਨ ਲਖਿਆ ਕੁਦਰਤ ਸਾਜ ਕੀਆ ਅਵਤਾਰਾ ।

ਇਕ ਦੂ ਕੁਦਰਤ ਲਖ ਕਰ ਲਖ ਬਿਅੰਤ ਅਸੰਖ ਅਪਾਰਾ ।
ਰੋਮ ਰੋਮ ਵਿਚ ਰਖਿਓਨ ਕਰ ਬ੍ਰਹਿਮੰਡ ਕਰੋੜ ਸੁਮਾਰਾ ।
ਇਕਸ ਇਕਸ ਬ੍ਰਹਿਮੰਡ ਵਿਚ ਦਸ ਦਸ ਕਰ ਔਤਾਰ ਉਤਾਰਾ ।
ਕੇਤੇ ਬੇਦ ਬਿਆਸ ਕਰ ਕਈ ਕਤੇਬ ਮੁਹੰਮਦ ਯਾਰਾ ।

(ਵਾਰ ੧-੪)

ਇਕ ਹੁਕਮ ਨਾਲ ਸੰਸਾਰ ਦੀ ਰਚਨਾ ਹੋਈ, ਪੰਚ ਤੱਤਾਂ ਵਿਚ ਸਤੋ, ਰਜੋ, ਤਮੋ ਗੁਣ ਪੈਦਾ ਹੋਏ, ਅਸੰਖ ਬ੍ਰਹਮੰਡ ਪੈਦਾ ਹੋਏ, ਅਸੰਖ ਜੀਅ ਜੰਤ ਉਤਪੰਨ ਹੋਏ ਅਨੇਕ ਵੇਦ ਕਤੇਬ, ਮੁਹੰਮਦ ਤੇ ਖਲੀਫੇ ਹੋਏ ।

ਗਾਰਵਿਨ ਉਨ੍ਹਾਂ ਰਵਾਇਤਾਂ ਦੇ ਵਾਯੂਮੰਡਲ ਵਿਚ ਪਲਿਆ ਸੀ, ਜਿਨ੍ਹਾਂ ਅਨੁਸਾਰ ਆਦਮ-ਹੱਵਾ ਦੀ ਨਿੱਕੀ ਜਿਹੀ, ਛੇ ਦਿਨ ਦੀ ਉਤਪਤੀ ਦੀ ਕਥਾ ਹੈ । ਜਦ ਗਾਰਵਿਨ ਨੇ ਸਸਾਰ ਦੀਆਂ ਨਵੀਆਂ ਵੀਚਾਰਾਂ ਘੋਖੀਆਂ—ਉਹ ਵੀਚਾਰਾਂ ਜਿਨ੍ਹਾਂ ਅਨੁਸਾਰ ਪੁਲਾੜ (Space) ਭਾਵੇਂ ਅਮੁਕ ਤਾਂ ਨਹੀਂ, ਪਰ ਇਸ ਦਾ ਪਾਰਾਵਾਰ ਸੁਝਦਾ ਨਹੀਂ, ਤਾਂ ਸੰਸਾਰ ਬਾਰੇ ਇਉ ਲਿਖਿਆ : "ਸੰਸਾਰ ਦੂਰ–ਦੁਰੇਡੇ ਤਾਰਾ-ਮੰਡਲ ਤੀਕ ਫੈਲਿਆ ਹੈ, ਜਿਸ ਨੂੰ ਗੂੜ੍ਹ ਵਿਚਾਰ ਅਨੁਸਾਰ ਭਾਵੇਂ ਅਸੀਂ ਹੱਦਾਂ-ਅੰਦਰ ਮਹਿਦੂਦ ਕਹਿ ਦੇਈਏ, ਪਰ ਫੇਰ ਵੀ ਇਤਨਾ ਵਿਸ਼ਾਲ ਹੈ ਕਿ ਸਾਡੀਆਂ ਅਨੰਤਤਾ ਦੀਆਂ ਪਹਿਲੀਆਂ ਅਰਥਾਤ ਮਨੁੱਖੀ ਵੀਚਾਰਾਂ ਉਥੇ ਤੀਕ ਪੁੱਜ ਨਹੀਂ ਸਕਦੀਆਂ ਸਨ ।"[1]

ਸਿੰਗਰ ਲਿਖਦਾ ਹੈ : "ਸਾਇੰਸ ਨੇ ਅਖ਼ੀਰ ਮਨੁੱਖ ਵਿਚ ਸੰਸਾਰ ਦੀ ਵਿਸ਼ਾਲਤਾ ਤੇ ਵਿਸਮਾਦ-ਰੂਪ ਦਾ ਖ਼ਿਆਲ ਪੈਦਾ ਕੀਤਾ ਹੈ ਜਿਹੜਾ ਧਰਮ ਵੀ ਉਸ ਹੱਦ ਤੀਕ ਪੈਦਾ ਨਹੀਂ ਸੀ ਕਰ ਸਕਿਆ ।"

ਸੰਸਾਰ ਦੇ ਮਹਿਦੂਦ ਹੋਣ ਬਾਰੇ ਵਿਦਵਾਨਾਂ ਦੇ ਹੰਕਾਰ ਵਾਲਾ ਇਹ ਮਿਹਣਾ ਪੱਛਮੀ ਧਰਮਾਂ ਤੇ ਪੱਛਮੀ ਸਭਿਅਤਾ ਤੇ ਭਾਵੇਂ ਠੀਕ ਜੁੜਦਾ ਹੋਵੇ ਪਰ ਪੂਰਬ ਵਾਲਿਆਂ ਬਾਬਤ ਇਹ ਕਹਿਣਾ ਕਿ ਉਨ੍ਹਾਂ ਦੇ ਵੀਚਾਰ ਇਹੋ ਜਿਹੇ ਹਨ, ਅਸਲ ਗੱਲ ਤੋਂ ਅਣਜਾਣ ਹੋਣ ਦਾ ਸਬੂਤ ਹੈ । ਪਿਛਲੇ 500 ਸਾਲਾਂ ਵਿਚ ਯੂਰਪ ਦੇ ਵਿਦਵਾਨਾਂ ਨੇ ਜੋ ਚਕ੍ਰਿਤ ਕਰਨ ਵਾਲਾ ਵਾਧਾ ਵਿਦਿਆ ਵਿਚ ਕੀਤਾ ਹੈ, ਸ਼ਲਾਘਾਯੋਗ ਹੈ, ਪਰ ਫਿਰ ਵੀ ਇਹ ਸੱਚ ਹੈ ਕਿ ਬਾਜੀਆਂ ਬਹੁਤ ਵੱਡੀਆਂ ਖੋਜਾਂ ਜੋ ਪੱਛਮ ਵਿਚ Galileo ਤੇ Newton ਦੇ ਸਮੇਂ ਤੋਂ ਲੈ ਕੇ Einstein ਤੀਕ ਹੋਈਆਂ ਹਨ, ਉਨ੍ਹਾਂ ਦਾ ਅਨੁਭਵੀ ਗਿਆਨ ਢੇਰ ਚਿਰ ਪਹਿਲਾਂ ਪੂਰਬ ਦੇ ਰਿਸ਼ੀਆਂ ਨੂੰ ਹੋਇਆ ਸੀ ।

ਇਨ੍ਹਾਂ ਕਾਂਡਾਂ ਵਿਚ ਅਸੀਂ ਵਿਸਥਾਰ ਪੂਰਬ ਕ ਸਿੱਖਾਂ ਦੇ ਸਾਹਿਤ ਵਿਚ ਵਰਣਨ ਕੀਤਾ ਹੋਇਆ ਸੰਸਾਰ ਬਾਰੇ ਵੀਚਾਰ ਪ੍ਰਗਟ ਕੀਤਾ ਹੈ । ਪਰ ਇਸ ਦੀ ਕਥਾ ਮੁਕਾਣ ਤੋਂ ਪਹਿਲੋਂ ਅਸੀਂ ਭਾਈ ਗੁਰਦਾਸ ਜੀ ਦੇ ਅੱਖਰਾਂ ਵਿਚ ਇਸ ਦਾ ਤਾਤਪਰਜ ਹੇਠਾਂ ਦਿੰਦੇ ਹਾਂ ।

---

1. Reaching beyond the remotest nebulae which profound speculation may conceive as finite but which is far vaster than former more anthropomorphic conceptions of, 'infinity' could conceive,

ਇਕ ਕਵਾਉ ਪਸਾਉ ਕਰ ਓਅੰਕਾਰ ਅਕਾਰ ਬਨਾਯਾ,
ਅੰਬਰ ਧਰਤ ਵਿਛੋੜ ਕੇ ਵਿਣ ਥੰਮਾ ਆਕਾਸ ਰਹਾਯਾ,
ਜਲ ਵਿਚ ਧਰਤੀ ਰਖੀਅਨ ਧਰਤੀ ਅੰਦਰ ਨੀਰ ਧਰਾਯਾ,
ਕਾਠੈ ਅੰਦਰ ਅਗ ਧਰ ਅਗੀਂ ਹੋਂਦੀ ਸੁਫਲ ਫਲਾਯਾ,
ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲ ਮਿਲਾਯਾ,
ਰਾਜਸ, ਸਾਤਕ, ਤਾਮਸੋ ਬ੍ਰਹਮਾ ਬਿਸ਼ਨ ਮਹੇਸ ਉਪਾਯਾ,
ਚੋਜ ਵਿਡਾਣਾ ਚਲਿਤ ਵਰਤਾਯਾ।
ਸ਼ਿਵ ਸ਼ਕਤੀ ਦਾ ਰੂਪ ਕਰ ਸੂਰਜ ਚੰਦ ਚਰਾਗ ਬੁਲਾਯਾ,
ਰਾਤੀਂ ਤਾਰੇ ਚਮਕਦੇ ਘਰ ਘਰ ਦੀਪਕ ਜੋਤ ਜਗਾਯਾ,
ਸੂਰਜ ਏਕੰਕਾਰ ਦਿਹ ਤਾਰੇ ਦੀਪਕ ਰੂਪ ਲੁਕਾਯਾ,
ਲਖ ਦਰਯਾਉ ਕਵਾਉ ਵਿਚ ਤੋਲ ਅਤੋਲ ਨਾ ਤੋਲ ਤੁਲਾਯਾ,
ਓਅੰਕਾਰ ਅਕਾਰ ਜਿਸ ਪ੍ਰਵਦਗਾਰ ਅਪਾਰ ਲਖਾਯਾ,
ਅਬਿਗਤ ਗਤਿ ਅਗੰਮ ਹੈ ਅਕਥ ਕਥਾ ਨ ਅਲਖ ਲਖਾਯਾ,
ਸੁਣ ਸੁਣ ਆਖਣ ਆਖ ਸੁਣਾਯਾ।
ਖਾਣੀ ਬਾਣੀ ਚਾਰ ਜੁਗ ਜਲ ਥਲ ਤਰਵਰ ਪ੍ਰਬਤ ਸਾਜੇ,
ਤਿੰਨ ਲੋਅ ਚੌਦਹ ਭਵਣ ਕਰ ਇਕੀਹ ਬ੍ਰਹਮੰਡ ਨਿਵਾਜੇ,
ਚਾਰੇ ਕੁੰਡਾਂ ਦੀਪ ਸਤ ਨਉ ਖੰਡ ਦਹਿਦਿਸ ਵਜਨ ਵਾਜੇ,
ਇਕਸ ਇਕਸ ਖਾਣਿ ਵਿਚ ਇਕੀਹ ਇਕੀਹ ਲਖ ਉਪਾਜੇ,
ਇਕਤ ਇਕਤ ਜੂਨ ਵਿਚ ਜੀਅ-ਜੰਤ ਅਣਗਿਣਤ ਬਿਰਾਜੇ,
ਰੂਪ ਅਨੂਪ ਸਰੂਪ ਕਰ ਰੰਗ ਬਰੰਗ ਤਰੰਗ ਅਗਾਜੇ,
ਪੌਣ ਪਾਣੀ ਘਰ ਨਉ ਦਰਵਾਜੇ।

(ਵਾਰ 36–1,2,3)

ਗੁਰੂ ਸਾਹਿਬਾਨ ਦੇ ਸਮੇਂ ਸੰਤਾਂ ਤੇ ਰਿਸ਼ੀਆਂ ਵਿਚ ਸੰਸਾਰ ਬਾਰੇ ਇਹੋ ਖ਼ਿਆਲ ਪ੍ਰਚਲਿਤ ਸਨ। ਗਿਣਤੀਆਂ-ਮਿਣਤੀਆਂ ਕਰਕੇ ਹੈਰਾਨ ਹੋਈਦਾ ਹੈ ਪਰ ਅਥਾਹ ਦੀ ਥਾਹ ਨਹੀਂ। ਮੌਜੂਦਾ ਸਮਾਂ ਵੀ ਇਸ ਪੜਾ ਤੋਂ ਉੱਤੇ ਨਹੀਂ ਚੜ੍ਹ ਸਕਿਆ।

ਅਧਿਆਇ 7

# ਸੰਸਾਰ ਤੇ ਸਿੱਖ-ਮਤ

ਸੰਸਾਰ ਪਰਮਾਤਮਾ ਵਿਚ ਤੇ ਪਰਮਾਤਮਾ ਸੰਸਾਰ ਵਿਚ ਵੱਸ ਰਿਹਾ ਹੈ। ਕਿਵੇਂ ਅਪਰੰਪਾਰ ਪ੍ਰਭੂ ਸਰਵ-ਵਿਆਪਕਤਾ ਦਾ ਰੂਪ ਧਾਰਦਾ ਹੈ, ਜਾਂ ਕਿਵੇਂ ਏਕਤਾ ਰੂਪ ਪਰਮਾਤਮਾ ਬਹੁ-ਰੂਪੀ ਸੰਸਾਰ ਦਾ ਆਧਾਰ ਹੁੰਦਾ ਹੈ ? ਇਹ ਅਜਿਹਾ ਭੇਦ ਹੈ ਜਿਸ ਦੀ ਸੋਝੀ ਹਾਲਾਂ ਤੀਕ ਮਨੁੱਖ ਨੂੰ ਨਹੀਂ ਹੋਈ। ਸੰਸਾਰ ਤੇ ਸੰਸਾਰ ਦੇ ਕਾਰ-ਵਿਹਾਰ ਬਾਰੇ ਇਹੋ ਸੰਕੋਚਵਾਂ ਸਿੱਖ ਵਿਚਾਰ ਹੈ। ਈਸਾਈ ਮੱਤ ਦੇ ਇਸ ਉਚੇਰੇ ਵਿਚਾਰ ਨੇ ਕਿ ਪਰਮਾਤਮਾ ਮਨੁੱਖੀ-ਰੂਪ ਵਿਚ ਹੈ ਤੇ ਮਨੁੱਖ ਵਿਚ ਈਸ਼ਵਰੀ ਗੁਣ ਹਨ, ਪੁਰਾਤਨ ਖਿਆਲਾਂ ਵਾਲੇ ਲੋਕਾਂ ਵਿਚ ਹਲ ਚੱਲ ਮਚਾ ਦਿੱਤੀ, ਪਰ ਸਿੱਖ ਧਰਮ ਨੇ ਕਿਹਾ ਕਿ ਪਰਮਾਤਮਾ ਸਾਰੇ ਸੰਸਾਰ ਵਿਚ ਵਿਆਪਕ ਹੈ ਤੇ ਸੰਸਾਰ ਵਿਚ ਈਸ਼ਵਰੀ ਗੁਣ ਹਨ। ਇਸ ਗੱਲ ਤੇ ਅਚੰਭਾ ਹੋਰ ਵੀ ਡੂੰਘਾ ਹੋਣਾ ਕੁਦਰਤੀ ਗੱਲ ਹੈ।

## ਹਿੰਦੂ ਵਿਚਾਰ

ਜਿਵੇਂ ਮਧੁਸੂਦਨ ਨੇ ਆਪਣੀ ਪੁਸਤਕ 'ਪ੍ਰਸਥਾਨ ਭੇਦ' ਵਿਚ ਕਿਹਾ ਹੈ, ਅੱਡ ਅੱਡ ਪ੍ਰਾਚੀਨ ਹਿੰਦੂ ਵੀਚਾਰਵਾਨਾਂ ਵਿਚ ਸੰਸਾਰ ਬਾਰੇ ਤਿੰਨ ਵੱਡੇ ਵਿਚਾਰ ਪ੍ਰਚਲਿਤ ਸਨ। ਅਰੰਭਵਾਦੀ ਤਾਂ ਅਣੂਆਂ ਦੇ ਮੇਲ ਮਿਲਾਪ ਨਾਲ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਪਰੰਪਰਾ ਤੋਂ ਮਿੱਟੀ, ਪਾਣੀ, ਅਗਨੀ ਤੇ ਪੌਣ ਦੇ ਅਣੂਆਂ ਦੇ ਮੇਲ ਨਾਲ ਸੰਸਾਰ ਦੀ ਬਣਤਰ ਅਰੰਭ ਹੋਈ ਤੇ ਹੁੰਦੇ ਹੁੰਦੇ ਸੰਸਾਰ ਮੌਜੂਦਾ ਰੂਪ ਵਿਚ ਨਜ਼ਰੀ ਆਇਆ। ਉਨ੍ਹਾਂ ਦਾ ਖ਼ਿਆਲ ਹੈ ਕਿ ਭਾਵੇਂ ਕਾਰਨ ਤਾਂ ਪੁਰਾਣੇ ਹਨ ਪਰ ਉਨ੍ਹਾਂ ਦਾ ਸਿੱਟਾ ਨਵਾਂ ਹੈ। ਨਿਆਇ, ਵਿਸ਼ੇਸਕ ਤੇ ਮੀਮਾਂਸਾ ਵਾਲੇ ਸ਼ਾਸਤ੍ਰਕਾਰ ਇਸ ਸਿੱਧਾਂਤ ਦੀ ਪਰੋੜ੍ਹਤਾ ਕਰਦੇ ਹਨ। ਦੂਜੇ ਵਿਚਾਰ ਨੂੰ ਪਰਿਣਾਮਵਾਦ ਕਹਿੰਦੇ ਹਨ। ਇਸ ਵਿਚਾਰ ਅਨੁਸਾਰ ਪ੍ਰਕਿਰਤੀ ਅਰਥਾਤ ਮਾਨਸਿਕ ਤੱਤ (mind-stuff) ਜਾਂ ਪ੍ਰਿਥਮ ਮੂਲ ਪਦਾਰਥ (original substance) ਸਤੋ, ਰਜੋ, ਤਮੋ ਦੇ ਗੁਣਾਂ ਵਾਲਾ ਹੋਣ ਕਰਕੇ, ਆਪਣੀ ਸੁਭਾਵਿਕ ਸ਼ਕਤੀ ਨਾਲ ਮਹੱਤ ਤੇ ਹੰਕਾਰ ਦੁਆਰਾ ਸੰਸਾਰ ਦੇ ਰੂਪ ਵਿਚ, ਜਿਹਾ ਕੁਝ ਕਿ ਸਾਨੂੰ ਨਜ਼ਰੀ ਆਉਂਦਾ ਹੈ, ਪ੍ਰਗਟ ਹੁੰਦਾ ਹੈ। ਦ੍ਰਿਸ਼ਟਮਾਨ ਸੰਸਾਰ ਤੇ ਉਸ ਬਾਰੇ ਸਾਡੀ ਮਾਨਸਿਕ ਕਲਪਨਾ ਸੰਸਾਰ ਦੇ ਮੂਲ ਪਦਾਰਥ ਵਿਚੋਂ ਉਨ੍ਹਾਂ ਸ਼ਕਤੀਆਂ ਦੁਆਰਾ ਪ੍ਰਗਟ ਹੋਈਆਂ ਹਨ, ਜੋ ਸੰਸਾਰ ਦੇ ਮੂਲ ਤੱਤ ਵਿਚ ਮੌਜੂਦ ਹਨ। ਸਾਂਖ ਤੇ ਯੋਗ ਇਸ ਖ਼ਿਆਲ ਦੀ ਪਰੋੜ੍ਹਤਾ ਕਰਦੇ ਹਨ। ਤੀਜੇ ਸਿੱਧਾਂਤ ਨੂੰ ਵਿਵਰਤਵਾਦ ਜਾਂ ਬ੍ਰਹਮਵਾਦ ਕਹਿੰਦੇ ਹਨ। ਇਸ ਸਿੱਧਾਂਤ ਅਨੁਸਾਰ ਇਹ ਗੱਲ ਮੰਨ ਲਈ ਗਈ ਹੈ ਕਿ ਪੂਰਨ ਪਰਮ ਆਨੰਦ ਬ੍ਰਹਮ, ਜਿਸ ਦਾ ਸਾਨੂੰ

ਕੋਈ ਪਤਾ ਨਹੀਂ, ਆਪਣੀ ਹੀ ਮਾਇਆ ਛਾਇਆ ਦੁਆਰਾ ਸਾਨੂੰ ਸੰਸਾਰ ਰੂਪ ਨਜ਼ਰੀਂ ਆਉਂਦਾ ਹੈ। ਵੇਦਾਂਤ ਇਸ ਖਿਆਲ ਦੀ ਪੁਸ਼ਟੀ ਕਰਦਾ ਹੈ।

ਜਿਵੇਂ ਪਹਿਲੇ ਜ਼ਿਕਰ ਆਇਆ ਹੈ ਵੇਦਾਂਤੀਆਂ ਦੀਆਂ ਦੋ ਵੱਡੀਆਂ ਸ਼੍ਰੇਣੀਆਂ ਹਨ, ਇਕ ਸ਼ੁਧ-ਅਦ੍ਵੈਤੀਆਂ ਦੀ ਤੇ ਦੂਜੀ ਵਸ਼ਿਸ਼ਟ ਅਦ੍ਵੈਤੀਆਂ ਦੀ। ਪਹਿਲੀ ਸ਼੍ਰੇਣੀ ਵਾਲੇ ਸੰਸਾਰ ਨੂੰ ਮਿਥਿਆ ਵਿਚਾਰਦੇ ਹਨ ਤੇ ਕੇਵਲ ਨਿਰਗੁਣ ਬ੍ਰਹਮ ਨੂੰ ਹੀ ਮੰਨਦੇ ਹਨ। ਵਸ਼ਿਸ਼ਟ ਅਦ੍ਵੈਤੀ ਕੇਵਲ ਪਰਮਾਤਮਾ ਨੂੰ ਮੰਨਦੇ ਹਨ, ਉਹ ਚਲਾਇਮਾਨ ਸੰਸਾਰ ਦੇ ਆਕਾਰਾਂ ਸਰੂਪਾਂ ਨੂੰ ਤੇ ਜੀਵਆਤਮਾ ਨੂੰ ਪਰਮਾਤਮਾ ਦਾ ਵਟਿਆ ਰੂਪ ਮੰਨਦੇ ਹਨ, ਮਿਥਿਆ ਨਹੀਂ ਕਹਿੰਦੇ ਜੀਵ ਤੇ ਪ੍ਰਕਿਰਤੀ ਉਸ ਪਰਮਾਤਮਾ ਦੇ ਚਾਨਣ ਨਾਲ ਜਗਦੀਆਂ ਜੋਤਾਂ ਹਨ।

ਵੇਦਾਂਤੀ ਵਿਚਾਰ ਨਾਲ ਬਹੁਤ ਮਿਲਵਾਂ ਖਿਆਲ ਉਨ੍ਹਾਂ ਵੈਸ਼ਨਵਾਂ ਦਾ ਹੈ ਜੋ ਕਹਿੰਦੇ ਹਨ ਕਿ ਜੱਗ ਸਤਿ ਹੈ ਤੇ ਬ੍ਰਹਮ ਦੀ ਸਤਿ ਉਤਪਤ ਹੈ।

ਸੰਸਾਰ ਬਾਰੇ ਸਿੱਖ ਵਿਚਾਰ ਇਨ੍ਹਾਂ ਉਪਰੋਕਤ ਵਿਚਾਰਾਂ ਨਾਲ ਇਨ ਬਿਨ ਹੂ-ਬਹੂ ਤਾਂ ਨਹੀਂ ਮਿਲਦੇ, ਪਰ ਇਹ ਗੱਲ ਵੇਖਣੀ ਮੁਸ਼ਕਲ ਨਹੀਂ ਕਿ ਸਿੱਖ ਵਿਚਾਰ ਵੇਦਾਂਤੀ ਤੇ ਵੈਸ਼ਨਵ ਵਿਚਾਰਾਂ ਦੇ ਵਧੇਰੇ ਨੇੜੇ ਹਨ। ਪਰ ਸਾਨੂੰ ਇਹ ਗੱਲ ਭੁਲਣੀ ਨਹੀਂ ਚਾਹੀਦੀ ਕਿ ਸਿੱਖ ਆਸ਼ੇ ਅਨੁਸਾਰ ਅਕਾਲ ਪੁਰਖ ਸੰਸਾਰ-ਵਿਆਪਕ ਹੀ ਨਹੀਂ ਬਲਕਿ ਉਸ ਤੋਂ ਪਰੇ ਪਰੇਡੇ ਵੀ ਮੌਜੂਦ ਹੈ। ਪਰਮਾਤਮਾ ਸੰਸਾਰ ਵਿਚ ਵਸਿਆ ਵੀ ਹੈ ਤੇ ਨਾਲ ਹੀ ਅਪਰੰਪਾਰ ਵੀ ਹੈ।

## ਯਹੂਦੀਆਂ ਦੇ ਸਿੱਧਾਂਤ

ਸੰਸਾਰ ਬਾਬਤ ਸਿੱਖ ਵਿਚਾਰ ਪੁਰਾਤਨ ਈਸਾਈ ਤੇ ਇਸਲਾਮੀ ਵਿਚਾਰਾਂ ਨਾਲ ਬਹੁਤ ਘੱਟ ਮੇਲ ਖਾਂਦੇ ਹਨ। ਈਸਾਈ ਮੱਤ ਅਤੇ ਇਸਲਾਮ ਦਾ ਨਿਰਭਰ ਪੁਰਾਤਨ ਯਹੂਦੀ ਵਿਚਾਰਾਂ ਪੁਰ ਹੈ। ਇਨ੍ਹਾਂ ਵਿਚਾਰਾਂ ਅਨੁਸਾਰ ਪਰਮਾਤਮਾ ਸੰਸਾਰ ਤੋਂ ਉੱਤੇ ਹੈ, ਉਸ ਦਾ ਵਾਧਾ ਸੰਸਾਰ ਵਿਚ ਨਹੀਂ ਜਿਵੇਂ ਸਰਬ-ਬ੍ਰਹਮਤਾ ਦੇ ਖ਼ਿਆਲ ਵਾਲੇ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਪਰਮਾਤਮਾ ਸਰਬ-ਵਿਆਪਕ ਹੈ ਤੇ ਇਹ ਨਹੀਂ ਮੰਨਦੇ ਕਿ ਉਹ ਅਪਰੰਪਾਰ ਵੀ ਹੈ, ਯਹੂਦੀ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਪਰਮਾਤਮਾ ਅਪਰੰਪਾਰ ਹੈ ਪਰ ਇਹ ਨਹੀਂ ਮੰਨਦੇ ਕਿ ਉਹ ਸਰਬਵਿਆਪਕ ਵੀ ਹੈ। ਸਿੱਖ ਵਿਚਾਰ ਇਨ੍ਹਾਂ ਦੋਹਾਂ ਵਿਚਾਰਾਂ ਨੂੰ ਮੇਲਦੀ ਹੈ ਤੇ ਪਰਮਾਤਮਾ ਦੀ ਸਰਬ-ਵਿਆਪਕਤਾ ਤੇ ਉਸ ਦੀ ਅਪਰੰਪਰਤਾ ਦੋਵੇਂ ਅੰਗ ਸੰਗ ਰਹਿੰਦੇ ਹਨ।

ਅਸੀਂ ਇਥੇ ਇਸ ਗੱਲ ਦਾ ਜ਼ਿਕਰ ਕਰ ਦੇਈਏ ਕਿ ਸੰਸਾਰ ਬਾਰੇ ਮੁਸਲਮਾਨ ਤੇ ਈਸਾਈ ਭਗਤਾਂ ਦੇ ਵਿਚਾਰ ਸਿੱਖ ਦ੍ਰਿਸ਼ਟੀਕੋਣ ਨਾਲ ਬਹੁਤ ਮਿਲਦੇ ਹਨ। ਪਰ ਇਹ ਸਭ ਭਲੀ ਪ੍ਰਕਾਰ ਜਾਣਦੇ ਹਨ ਕਿ ਈਸਾਈ ਤੇ ਮੁਸਲਮਾਨ ਭਗਤਾਂ, ਸੂਫ਼ੀਆਂ ਦੇ ਖ਼ਿਆਲ ਪੁਰਾਤਨ ਈਸਾਈ ਜਾਂ ਇਸਲਾਮੀ ਖ਼ਿਆਲਾਂ ਨਾਲ ਨਹੀਂ ਮਿਲਦੇ। ਅਸਲ ਵਿਚ ਹੁਣ ਯੂਨਾਨੀ ਫ਼ਲਸਫ਼ੇ ਤੇ ਮੱਧ ਸਮੇਂ ਦੇ ਸਾਹਿਤ ਦੁਆਰਾ ਮੁਸਲਮਾਨ ਤੇ ਈਸਾਈ ਭਗਤਾਂ ਸੂਫ਼ੀਆਂ ਦਾ ਵੇਦਾਂਤ ਨਾਲ ਸੰਬੰਧ ਚੰਗੀ ਤਰ੍ਹਾਂ ਮੰਨਿਆ ਗਿਆ ਹੈ।

## ਫ਼ਲਸਫ਼ੀਆਂ ਦੇ ਵਿਚਾਰ

ਮਾਦਾਪ੍ਰਸਤੀ (ਪਦਾਰਥਵਾਦ) ਨਾਲ ਜਿਥੇ ਪਰਮਾਤਮਾ ਵਿਚ ਨਿਸ਼ਚਾ ਹੈ ਨਹੀਂ, ਜਾਂ ਘੱਟੋ ਘੱਟ ਜਿਥੇ ਸ੍ਰਿਸ਼ਟੀ ਨੂੰ ਪਰਮਾਤਮਾ ਤੋਂ ਇਕ ਲਾਂਭੇ ਸਮਝਿਆ ਜਾਵੇ, ਸਿੱਖ

ਵਿਚਾਰ ਨੂੰ ਇਨ੍ਹਾਂ ਨਾਲ ਕੋਈ ਸੰਬੰਧ ਨਹੀਂ। Agnostics ਜਿਹੜੇ ਨਾ ਕਹਿੰਦੇ ਹਨ ਕਿ ਰੱਬ ਹੈ ਤੇ ਨਾ ਕਹਿੰਦੇ ਹਨ ਕਿ ਨਹੀਂ, ਅਤੇ ਮਾਦਾਪ੍ਰਸਤ ਲੋਕ ਜਿਨ੍ਹਾਂ ਦੀ ਬਿਰਤੀ ਪਦਾਰਥ (matter) ਤੇ ਪਦਾਰਥਿਕ ਸ਼ਕਤੀਆਂ ਵੱਲ ਲੱਗੀ ਹੋਈ ਹੈ ਤੇ ਉਨ੍ਹਾਂ ਦਾ ਖ਼ਿਆਲ ਹੈ ਕਿ ਮਾਦਾ ਤੇ ਮਾਦੀ ਸ਼ਕਤੀਆਂ ਦੁਆਰਾ ਹੀ ਉਨ੍ਹਾਂ ਦੀ ਹੁਣ ਤੀਕ ਦੀ ਉੱਨਤੀ ਹੋਈ ਹੈ ਤੇ ਕਿਸੇ ਹੋਰ ਬਾਹਰੀ ਤਾਕਤ ਦੀ ਸਹਾਇਤਾ ਬਿਨਾਂ ਹੀ ਇਹ ਸਭ ਕੁਝ ਹੋਇਆ ਹੈ, ਇਨ੍ਹਾਂ ਲੋਕਾਂ ਦਾ ਸਿੱਖ ਵਿਚਾਰ ਨਾਲ ਉੱਕਾ ਕੋਈ ਮੇਲ ਸੰਬੰਧ ਨਹੀਂ।

ਸਿੱਖ ਅਜਿਹੇ ਆਸਤਕਾਂ (Deists) ਨਾਲ ਵੀ ਸਹਿਮਤ ਨਹੀਂ ਜੋ ਭਾਵੇਂ ਰੱਬ ਨੂੰ ਮੰਨਦੇ ਤਾਂ ਹਨ ਪਰ ਜਗਤ ਨੂੰ ਪਰਮਾਤਮਾ ਤੋਂ ਬਿਲਕੁਲ ਵੱਖਰਾ ਸਮਝਦੇ ਹਨ। ਉਨ੍ਹਾਂ ਲਈ ਪਰਮਾਤਮਾ ਵੱਧ ਤੋਂ ਵੱਧ ਸੰਸਾਰ ਦੇ ਬਾਹਰ ਵੱਸਣ ਵਾਲਾ ਸਿਰਜਨਹਾਰ ਤੇ ਹਾਕਮ ਹੈ ਤੇ ਜਗਤ ਆਪੇ ਆਪ ਚੱਲਣ ਵਾਲੀ ਮਸ਼ੀਨ ਵਾਂਗ ਆਪਣੇ ਰਾਹ ਟੁਰੀ ਜਾ ਰਿਹਾ ਹੈ।

ਸਾਂਖ ਸ਼ਾਸਤ੍ਰ ਦੇ ਰਚਨਹਾਰ ਕਪਿਲ ਦੇ ਖ਼ਿਆਲ ਵਾਲਿਆਂ ਦਾ ਇਹੋ ਜਿਹਾ ਵਿਸ਼ਵਾਸ ਹੈ। ਉਹ ਸੰਸਾਰ ਨੂੰ ਪਰਮਾਤਮਾ ਵਾਂਗ ਅਨਾਦੀ ਮੰਨਦੇ ਹਨ। ਉਨ੍ਹਾਂ ਲਈ ਪਰਮਾਤਮਾ ਦੀ ਹੋਂਦ ਕੇਵਲ ਸੰਸਾਰ ਦੁਆਰਾ ਪ੍ਰਗਟ ਹੁੰਦੀ ਹੈ। ਉਨ੍ਹਾਂ ਨੂੰ ਇਸ ਗੱਲ ਦੀ ਸੋਝੀ ਨਹੀਂ ਕਿ ਪਰਮਾਤਮਾ ਆਪਣੀ ਸ੍ਰਿਸ਼ਟੀ ਤੋਂ ਉੱਪਰ ਤੇ ਪਰੇ ਵੀ ਹੈ ਤੇ ਦੇਸ਼ ਕਾਲ ਦੀਆਂ ਹੱਦਾਂ ਦੇ ਵੱਸ ਨਹੀਂ।

ਮਾਦਾਪ੍ਰਸਤੀ (materialism) ਦੇ ਉਲਟ panpsychism ਦਾ ਵਿਚਾਰ ਹੈ ਜਿਸ ਅਨੁਸਾਰ ਹਰ ਪਦਾਰਥਿਕ (ਮਾਦੀ) ਵਸਤੂ ਵਿਚ ਆਤਮਾ ਹੈ ਅਤੇ ਦੂਜੇ ਪਾਸੇ ਮਾਦਾਪ੍ਰਸਤੀ ਕਿਸੇ ਚੀਜ਼ ਵਿਚ ਆਤਮਾ ਮੰਨਣ ਤੋਂ ਇਨਕਾਰੀ ਹੈ ਤੇ ਚਲਾਇਮਾਨ ਸੰਸਾਰ ਨੂੰ ਮਾਦੇ ਦੀ ਇਕ ਉਤਪਤੀ ਮੰਨਦੀ ਹੈ। ਜੈਨੀ ਮੰਨਦੇ ਹਨ ਕਿ ਪੌਣ, ਪਾਣੀ ਵਿਚ ਪਰਬਤਾਂ ਤੇ ਤਾਰਿਆਂ ਵਿਚ ਚੇਤਨਤਾ ਹੈ ਤੇ ਉਨ੍ਹਾਂ ਦੀ ਆਤਮਾ ਹੈ!

ਗੁਰੂ ਗ੍ਰੰਥ ਸਾਹਿਬ ਵਿਚ ਕਈ ਸ਼ਬਦ ਹਨ ਜਿਹੜੇ ਇਸ ਖ਼ਿਆਲ ਦੀ ਪੁਸ਼ਟੀ ਕਰਦੇ ਹਨ। ਉਨ੍ਹਾਂ ਸ਼ਬਦਾਂ ਵਿਚ ਕਥਨ ਹੈ ਕਿ ਕਿਵੇਂ ਹਵਾ, ਪਾਣੀ ਅੱਗ, ਚੰਦਰਮਾ ਸੂਰਜ ਤੇ ਹਰ ਇਕ ਚੀਜ਼ ਪਰਮਾਤਮਾ ਦੇ ਭੈ ਵਿਚ ਚੱਲ ਰਹੀ ਹੈ ਤੇ ਕਿਵੇਂ ਭਿੰਨ ਭਿੰਨ ਤੱਤ ਤੇ ਜੀਅ-ਜੰਤ, ਤਾਰੇ ਤੇ ਖੰਡ ਬ੍ਰਹਿਮੰਡ ਅਕਾਲ ਪੁਰਖ ਦੀਆਂ ਸਿਫ਼ਤਾਂ ਗਾਇਨ ਕਰ ਰਹੇ ਹਨ।

ਹਰ ਸਰੀਰਕ ਰਚਨਾ ਦਾ ਵੱਖਰਾ ਸਰੀਰ ਹੈ ਤੇ ਨਾਲ ਹੀ ਉਸ ਦਾ ਇਕ ਅੰਤ੍ਰੀਵੀ ਜੀਵਨ ਹੈ, ਸੰਸਾਰ ਦੀ ਰਚਨਾ ਅਕਾਲ ਪੁਰਖ ਦਾ ਸਰੀਰ ਜਾਂ ਜ਼ਹੂਰ ਹੈ। ਗਾਰਵਿਨ ਅਨੁਸਾਰ ਸੰਸਾਰ ਨੂੰ ਹੁਣ ਜ਼ਿੰਦਾ ਸਰੀਰ ਮੰਨਿਆ ਜਾਂਦਾ ਹੈ, ਨਿਰਜਿੰਦ ਇੰਜਨ ਨਹੀਂ।

ਅਸੀਂ ਆਪਣੀ ਚੇਤਨਤਾ ਦੇ ਜਾਣੂ ਹਾਂ। ਕੀ ਇਹ ਸੰਭਵ ਨਹੀਂ ਕਿ ਹੋਰ ਪ੍ਰਕਾਰ ਦੀ ਚੇਤਨਤਾ ਵੀ ਹੋਵੇ? ਆਮ ਬੋਲੀ ਵਿਚ ਅਸੀਂ ਫ਼ਿਰਕੇ, ਸ਼੍ਰੇਣੀ, ਸ਼ਹਿਰ ਤੇ ਦੇਸ ਦੀ ਚੇਤਨਤਾ ਦਾ ਜ਼ਿਕਰ ਕਰਦੇ ਹਾਂ। ਇਸ ਕਿਸਮ ਦੀ ਚੇਤਨਤਾ ਇਸ ਤਰ੍ਹਾਂ ਨਹੀਂ ਪੈਦਾ ਹੁੰਦੀ ਕਿ ਇਕ ਮੰਡਲ ਦੀ ਕਲਪਨਾ ਦੂਜੇ ਮੰਡਲ ਨੂੰ ਚੁੱਕ ਕੇ ਲਾ ਦੇਈਏ। ਜਦ ਅਸੀਂ ਇਸ ਪ੍ਰਕਾਰ ਦੀ ਚੇਤਨਤਾ ਦਾ ਜ਼ਿਕਰ ਕਰਦੇ ਹਾਂ ਤਾਂ ਸਾਡਾ ਮਤਲਬ ਇਹ ਹੁੰਦਾ ਹੈ ਕਿ ਉਸ ਦਾ ਜੀਵਨ

ਕੁਝ ਸਾਡੇ ਵਾਂਗ ਹੈ ਤੇ ਬਿਲਕੁਲ ਵਖਰਾ ਵੀ ਹੈ। ਵਿਚਾਰ ਪੂਰਵਕ ਸਾਨੂੰ ਮੰਨਣਾ ਹੀ ਪਏਗਾ ਕਿ "ਸੰਸਾਰ ਆਤਮਾਵਾਂ ਦਾ ਇਕ ਮਹਾਨ ਸੰਘ ਜਾਂ ਇਕੱਠ ਹੈ ਜਿਸ ਵਿਚ ਧਰਤੀ ਤੇ ਹੋਰ ਗ੍ਰਹਿਆਂ ਦੇ ਮਨੁੱਖਾਂ ਦੀਆ ਆਤਮਾਵਾਂ, ਪਸ਼ੂਆਂ ਦੀਆਂ ਤੇ ਬ੍ਰਿਛਾਂ ਬੂਟਿਆਂ ਦੀਆਂ ਆਤਮਾਵਾਂ ਤੇ ਧਰਤੀ, ਨਿਛੱਤਰ, ਸੂਰਜਾਂ ਦੀਆਂ ਆਤਮਾਂਵਾਂ ਸੰਸਾਰ-ਆਤਮਾ ਦੇ ਅੱਡ ਅੱਡ ਅੰਗ ਹਨ।"

ਸੰਸਾਰ ਬਾਰੇ ਪੱਛਮੀ ਫ਼ਲਸਫੇ ਦੇ ਦੋ ਪ੍ਰਸਿੱਧ ਤੇ ਪ੍ਰਚਲਿਤ ਵਿਚਾਰ ਹਨ, ਸੰਕਲਪਵਾਦ (Idealism) ਤੇ ਯਥਾਰਥਵਾਦ (Realism) ਅਨੁਸਾਰ ਸ਼ਰੀਰਕ, ਪਦਾਰਥਿਕ ਜੱਗ ਸਾਡੇ ਅੰਤਹਕਰਨ ਦੀ ਘਟੀਅਲ ਮੂਰਤ ਹੈ, ਤੇ ਉਸ ਦਾ ਸੱਬਬੀ ਫੁਰਨਾ ਹੈ, ਅਰਥਾਤ ਵਸਤੂ ਸਾਡੇ ਮਨ ਦੀ ਘਾੜਤ ਹੈ। ਇਸ ਦੇ ਉਲਟ ਪਦਾਰਥਵਾਦ ਜਾਂ ਯਥਾਰਥਵਾਦ ਅਨੁਸਾਰ ਪਦਾਰਥਿਕ ਸੰਸਾਰ ਦੀ ਆਪਣੀ ਹੋਂਦ ਹੈ ਤੇ ਇਹ ਹੋਂਦ ਸਾਡੇ ਮਾਨਸਿਕ 'ਵਿਚਾਰ' ਤੇ ਨਿਰਭਰ ਨਹੀਂ; ਅਰਥਾਤ ਉਹ ਵਸਤੂ ਸੱਚ-ਮੁਚ ਹੈ, ਮਨ ਦੀ ਘਾੜਤ ਨਹੀਂ ਹੈ। ਇਸ ਦੇ ਨਾਲ ਬਹੁਤ ਮਿਲਵਾਂ Phenomenalism ਦਾ ਵਿਚਾਰ ਹੈ ਜਿਸ ਅਨੁਸਾਰ ਅਸੀਂ ਕੇਵਲ ਬਹੁ-ਰੰਗੀ ਪ੍ਰਕਿਰਤੀ ਨੂੰ ਹੀ ਸਮਝ ਸਕਦੇ ਹਾਂ, ਪ੍ਰਕਿਰਤੀ ਤੋਂ ਬਾਹਰ ਹੋਰ ਕੋਈ ਹਸਤੀ ਨਹੀਂ, ਸਿੱਖ ਇਨ੍ਹਾਂ ਹੱਦਾਂ ਤੀਕ ਨਹੀਂ ਜਾਂਦੇ। ਮਾਇਆ ਦਾ ਕਥਨ ਕਰਦਿਆਂ ਅਸੀਂ ਦੱਸਿਆ ਸੀ ਕਿ ਸਿੱਖਾਂ ਦਾ ਮਾਰਗ ਵਿਚਕਾਰਲਾ ਮਾਰਗ ਹੈ। ਸਿੱਖ ਵਿਚਾਰ ਇਨ੍ਹਾਂ ਵਿਚਾਰਾਂ ਵਿਚੋਂ Schelling ਦੀ Ideal Realism, or Real Idealism ਨਾਲ ਮਿਲਦੀ ਹੈ, ਜਿਸ ਅਨੁਸਾਰ ਜੀਵ-ਆਤਮਾ ਤੇ ਜਗਤ ਨਿਰਗੁਣ ਪਰਮਾਤਮਾ ਦੇ ਦੋ ਪੱਖ ਹਨ। ਸੰਕਲਪਵਾਦ (ਆਦਰਸ਼ਵਾਦ) ਅਨੁਸਾਰ ਪਦਾਰਥਕ ਜੱਗ ਸੁਪਨ ਸਮਾਨ ਹੈ, ਚੇਤਨਤਾ ਜਾਂ ਜੀਵ-ਆਤਮਾ ਦੀ ਨਦੀ ਵਿਚ ਇਕ ਤਰੰਗ, ਇਕ ਲਹਿਰ ਹੈ। ਪਦਾਰਥਵਾਦ ਮਨ ਨੂੰ ਮਾਦੇ ਦਾ ਆਪਣਾ ਅਧੀਨ ਕਾਰਜ ਦਸਦਾ ਹੈ। ਵਿਚਕਾਰਲਾ ਮਾਰਗ ਇਸ ਗੱਲ ਦਾ ਮੰਨਣਾ ਹੈ ਕਿ ਜਗਤ ਲਈ ਜਿਥੇ ਸਾਡੇ ਤੇ ਗੱਲਾਂ ਵਾਪਰਦੀਆਂ ਹਨ ਤੇ ਘਟਨਾਵਾਂ ਹੁੰਦੀਆਂ ਹਨ, ਮਨ ਤੇ ਮਾਦਾ ਦੋਨੋ ਹੀ ਆਵੱਸ਼ਕ ਤੇ ਜ਼ਰੂਰੀ ਹਨ ਭਾਵੇਂ ਦੋਵੇਂ ਹੀ ਇਕ ਹੋਰ ਅਜਿਹੀ ਹਸਤੀ ਤੋਂ ਉਤਪੰਨ ਹੁੰਦੇ ਹਨ ਜੋ ਇਨ੍ਹਾਂ ਦੋਹਾਂ ਤੋਂ ਪਰ੍ਹੇ ਹੈ, ਅਰਥਾਤ ਪਰਮਾਤਮਾ।

ਇਹ ਗੱਲ ਸਾਨੂੰ ਉਸ ਪ੍ਰਕਾਰ ਦੀ ਏਕਵਾਦ (monism) ਦੇ ਬਹੁਤ ਨੇੜੇ ਲੈ ਜਾਂਦੀ ਹੈ, ਜਿਸ ਅਨੁਸਾਰ ਸਰੀਰਕ ਤੇ ਆਤਮਿਕ ਰੂਪ ਆਕਾਰ ਕੇਵਲ ਇੱਕੋ ਸਤਿ ਦੇ ਅੱਡ ਅੱਡ ਜ਼ਹੂਰ ਹਨ। ਹਰਬਰਟ ਸਪੈਂਸਰ ਅਨੁਸਾਰ "Corporeal world and the mental world are different manifestations of reality as such which we cannot know but may assume as a homogeneous unity." (ਮਾਦੀ ਜਗਤ ਤੇ ਮਾਨਸਿਕ ਜਗਤ, ਅਰਥਾਤ, ਮਾਦਾ ਤੇ ਮਨ ਇੱਕੋ ਸੱਤਾ ਦੇ ਅੱਡ ਅੱਡ ਚਮਤਕਾਰ ਹਨ, ਜਿਸ ਨੂੰ ਅਸੀਂ ਜਾਣ ਤਾਂ ਨਹੀਂ ਸਕਦੇ ਪਰ ਮੰਨ ਸਕਦੇ ਹਾਂ, ਫਰਜ਼ ਕਰ ਸਕਦੇ ਹਾਂ ਕਿ ਸੰਪੂਰਨ ਏਕਤਾ ਹੈ)। ਸਿੱਖ ਗੁਰੂ ਸਾਹਿਬਾਨ ਫ਼ਰਜ਼ ਕੁਝ ਨਹੀਂ ਕਰਦੇ। ਉਨ੍ਹਾਂ ਲਈ 'ਇਕ ਓਅੰਕਾਰ' ਇੱਡੀ ਹੀ ਸਹੀ ਸੱਚੀ, ਪ੍ਰਤੱਖ ਗੱਲ ਸੀ, ਜਿਹਾ ਕਿ ਉਨ੍ਹਾਂ ਦਾ ਆਪਣਾ ਮਾਨਸਿਕ ਜੀਵਨ ਤੇ ਸਰੀਰ।

ਇਹ ਸਮਝਣਾ ਔਖਾ ਨਹੀਂ ਕਿ ਸੰਸਾਰ ਬਾਰੇ ਸਿੱਖ ਵਿਚਾਰ ਆਸਤਕ (theistic) ਸਰਬ-ਬ੍ਰਹਮਵਾਦਕ (pantheistic) ਤੇ ਅਦ੍ਵੈਤਕ (monistic) ਵਿਚਾਰਾਂ ਨੂੰ ਮੇਲਦੀ ਹੈ।

ਸਾਹਿਬਾਂ ਇਨ੍ਹਾਂ ਖ਼ਿਆਲਾਂ ਨੂੰ ਇਉਂ ਉਨਿਆ ਤੇ ਮੇਲਿਆ ਹੈ; ਜਿਵੇਂ ਅੱਡ ਅੱਡ ਸੁਰਾਂ ਇਕ ਸੁੰਦਰ ਮਿੱਠੇ ਇਕ-ਸੁਰ ਰਾਗ ਵਿਚ ਲੀਨ ਹੁੰਦੀਆਂ ਹਨ। ਮਨੁੱਖੀ ਮਨ ਵਿਚ ਇਕ ਬੜਾ ਨੁਕਸ ਇਹ ਹੈ ਕਿ ਜਦ ਇਕ ਖ਼ਿਆਲ ਨੂੰ ਫੜ ਲਏ ਤਾਂ ਉਸ ਨੂੰ ਉਥੇ ਵੀ ਜਾ ਘੁਸੇੜਦਾ ਹੈ ਜਿਥੇ ਉਹ ਖਿਆਲ ਢੁਕਦਾ ਬਣਦਾ ਨਹੀਂ। ਪੱਖ-ਪਾਤ ਨਾਲ ਅੰਨ੍ਹਿਆਂ ਹੋ ਕੇ ਬੇ-ਥਵੀਆਂ, ਬੇ-ਸੁਰੀਆਂ, ਬੇ-ਮੁਹਾਰੀਆਂ ਗੱਲਾਂ ਡਾਹਣੀਆਂ-ਮਾਨੋਂ ਇਹ ਗੱਲਾਂ ਮਨੁੱਖੀ-ਵਿਚਾਰਾਂ ਦੇ ਦਰਾਂ ਤੇ ਮੋਟੇ ਅੱਖਰਾਂ ਵਿਚ ਉਕਰੀਆਂ ਪਈਆਂ ਹਨ। ਸਾਨੂੰ ਇਹ ਦੁਰ-ਘਟਨਾ ਸੰਸਾਰ ਬਾਰੇ ਅੱਡ ਅੱਡ ਵਿਚਾਰਾਂ ਵਿਚ ਦਿਸਦੀ ਹੈ। ਇਹ ਵਿਚਾਰ ਸਹੀ ਵੀ ਹਨ ਤੇ ਗਲਤ ਵੀ। ਉਸ ਦ੍ਰਿਸ਼ਟੀਕੋਣ ਤੋਂ ਵੇਖੀਏ ਜਿਸ ਦੀ ਉਹ ਵਿਆਖਿਆ ਕਰਨ ਦਾ ਜਤਨ ਕਰਦੇ ਹਨ ਤਾਂ ਤੇ ਉਹ ਠੀਕ ਹਨ, ਪਰ ਜਦ ਅਸੀਂ ਉਸ ਗੱਲ ਨੂੰ ਜਿਹੜੀ ਖਾਸ ਖਾਸ ਥਾਂ ਢੁਕਦੀ ਬਣਦੀ ਹੈ ਇਕ ਸਰਬ ਵਿਆਪਕ ਨਿਯਮ ਘੜਨ ਦਾ ਯਤਨ ਕਰੀਏ ਤਾਂ ਉਹ ਗ਼ਲਤ ਹੈ। ਤਕਰੀਬਨ ਇਨ੍ਹਾਂ ਸਾਰੀਆਂ ਵੀਚਾਰਾਂ ਵਿਚ ਕੁਝ ਨਾ ਕੁਝ ਸਚਿਆਈ ਹੈ ਪਰ ਜੇ ਸਾਰੀ ਸਤਿ-ਸਚਿਆਈ ਲੋੜੀਏ ਤਾਂ ਤੁਹਾਨੂੰ ਇਨ੍ਹਾਂ ਸਾਰੀਆਂ ਵੀਚਾਰਾਂ ਨੂੰ ਮੇਲਣਾ ਪਏਗਾ ਤਾਂ ਜਾ ਕੇ ਪੂਰੀ ਸੋਝੀ ਪਏਗੀ। ਸੰਸਾਰ ਦੇ ਅੱਡ ਅੱਡ ਪਹਿਲੂਆਂ, ਅੱਡ ਅੱਡ ਦਸ਼ਾਵਾਂ ਦਾ ਕਥਨ ਕਰਦਿਆਂ ਹੋਇਆਂ ਸਿੱਖ ਗੁਰੂ ਸਾਹਿਬਾਨ ਨੇ ਇਹੋ ਮੇਲਣ ਦਾ ਕੰਮ ਕੀਤਾ ਹੈ। ਸੰਸਾਰ ਬਾਰੇ ਆਸਤਕਵਾਦੀ (theistic) ਵਿਚਾਰ ਕਿ ਸੰਸਾਰ ਅਕਾਲ ਪੁਰਖ ਦੇ ਭਾਣੇ ਅੰਦਰ ਉਤਪੰਨ ਹੋਇਆ ਦਰੁਸਤ ਹੈ ਜਦ ਤੁਸੀ ਸੰਸਾਰ ਉਤਪਤੀ ਦਾ ਖ਼ਿਆਲ ਕਰੋ। ਇਸੇ ਤਰ੍ਹਾਂ ਜਦ ਅਸੀਂ ਵੇਖਦੇ ਹਾਂ ਕਿ ਅਕਾਲ ਪੁਰਖ ਦੀ ਸ਼ਕਤੀ ਸਾਰੇ ਸੰਸਾਰ ਵਿਚ ਵਿਆਪ ਰਹੀ ਹੈ ਤਾਂ ਸਰਬ-ਬ੍ਰਹਮਤਾ (pantheistic) ਦਾ ਖ਼ਿਆਲ ਠੀਕ ਦਿਸਦਾ ਹੈ। ਅਤੇ ਜਦ ਅਸੀਂ ਅਨੇਕ ਅਕਾਰਾਂ, ਰੂਪਾਂ ਵਿਚ ਏਕਤਾ ਦੀ ਰੂਹ ਨੂੰ ਕੰਮ ਕਰਦਿਆਂ ਵੇਖਦੇ ਹਾਂ, ਤਾਂ ਸਾਨੂੰ ਸੰਸਾਰ ਬਾਰੇ Monistic view (ਇਕਾਂਤਵਾਦ) ਦੀ ਸਚਿਆਈ ਪ੍ਰਤੀਤ ਹੁੰਦੀ ਹੈ। ਜੇ ਹਰ ਇਕ ਵਿਚਾਰ ਕੱਲਿਆਂ ਕੱਲਿਆਂ ਲਈਏ ਤਾਂ ਅਸੀਂ ਕਿਸੇ ਨਤੀਜੇ ਤੇ ਨਹੀਂ ਪੁੱਜਦੇ। ਠੋਹਕਰਾਂ ਲਗਦੀਆਂ ਹਨ, ਇਸੇ ਕਰਕੇ ਹੀ ਨਾ ਕੇਵਲ ਮੱਤ-ਮਤਾਂਤਰਾਂ ਦੇ ਵਾਦ ਵਿਵਾਦ ਝਗੜੇ ਰਗੜੇ ਹਨ, ਬਲਕਿ ਸ਼ਾਸਤ੍ਰਕਾਰਾਂ ਦੀਆਂ ਮੰਡਲੀਆਂ ਹਨ।

### ਵਿਗਿਆਨਿਕ ਵਿਚਾਰ (Scientific Theories)

ਜਿਥੋਂ ਤੀਕ ਸੰਸਾਰ ਬਾਰੇ ਧਾਰਮਿਕ ਤੇ ਫ਼ਲਸਫ਼ੀ ਵਿਚਾਰਾਂ ਦਾ ਸਿੱਖਾਂ ਦੇ ਸੰਸਾਰ ਬਾਰੇ ਵਿਚਾਰ ਨਾਲ ਸੰਬੰਧ ਹੈ, ਅਸੀਂ ਕੁਝ ਕਥਨ ਕਰ ਚੁੱਕੇ ਹਾਂ। ਅਸੀਂ ਹੁਣ ਸੰਖੇਪ ਮਾਤਰ ਦੱਸਾਂਗੇ ਕਿ ਸੰਸਾਰ ਇਸ ਬਾਰੇ ਮੌਜੂਦਾ ਵਿਗਿਆਨਿਕ ਵਿਚਾਰਾਂ ਦਾ ਸਿੱਖ ਵਿਚਾਰ ਨਾਲ ਕੀ ਸੰਬੰਧ ਹੈ। ਪਰ ਇਸ ਗੱਲ ਨੂੰ ਵਿਚਾਰਦਿਆਂ ਹੋਇਆਂ ਸਾਨੂੰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਮੱਤ-ਮੱਤਾਂਤਰ ਤੇ ਫ਼ਲਸਫ਼ੇ ਤਾਂ ਕਿਸੇ ਖ਼ਿਆਲ ਨੂੰ ਬੰਨ੍ਹਦੇ ਤੇ ਵਿਆਖਿਆ ਕਰਦੇ ਹਨ, ਸਾਇੰਸ ਕੇਵਲ ਸਚਿਆਈ ਕਥਨ ਕਰਦੀ ਹੈ ਕਿ ਇਹ ਗੱਲ ਹੋਈ ਹੈ। ਵੈਲਜ਼ ਦਾ ਕਥਨ ਹੈ: "Science does not explain, she states the relations and associations of facts as simply as possible." ਸਾਇੰਸ ਅਰਥਾਂ ਵਿਚ ਨਹੀਂ ਪੈਂਦੀ; ਉਹ ਤਾਂ ਸਾਧਾਰਣ ਤਰੀਕੇ ਨਾਲ ਦੱਸਦੀ ਹੈ ਕਿ ਇਹ ਗੱਲ ਹੋਈ ਤੇ ਇਸ

ਦਾ ਸੰਬੰਧ ਕੀ ਤੇ ਕਿਸ ਨਾਲ ਹੈ ।

ਸਾਇੰਸ ਦਾ ਕੰਮ ਹੈ, ਸਹੀ ਗੱਲਾਂ ਦੀ ਉਪਰੋ-ਥੱਲੀ ਖੋਜ ਕਰਨਾ, ਪਰ ਧਰਮ ਤੇ ਫ਼ਲਸਫ਼ੇ ਦਾ ਕੰਮ ਹੈ, ਇਨ੍ਹਾਂ ਸਹੀ ਗੱਲਾਂ ਦਾ ਮੇਲਣਾ । ਅਨੁਮਾਨ ਸਹੀ ਹੋਵੇ ਜਾਂ ਗ਼ਲਤ ਬਾ-ਦਲੀਲ ਹੋਵੇ ਜਾਂ ਬੇ-ਦਲੀਲ, ਤੁਸੀਂ ਅਨੁਮਾਨ ਨੂੰ ਮੰਨੋ ਨਾ ਮੰਨੋ; ਪਰ ਮਨੁੱਖ-ਜਾਤੀ ਦੇ ਵੱਡੇ ਸਵਾਲਾਂ, ਸਮੱਸਿਆਵਾਂ ਦੇ ਹੱਲ ਕਰਨ ਲਈ ਕਿਸੇ ਧਰਮ ਜਾਂ ਫ਼ਲਸਫ਼ੇ ਦੀ ਓਟ ਲੈਣੀ ਪੈਂਦੀ ਹੈ । ਸਾਇੰਸ ਆਪਣੀ ਮੌਜੂਦਾ ਉੱਨਤੀ ਦੀ ਮੰਜ਼ਲ ਵਿਚ ਸਾਡੀਆਂ ਔਕੜਾਂ ਹੱਲ ਕਰਨ ਵਿਚ ਬੜੀ ਸਹਾਈ ਹੋ ਸਕਦੀ ਹੈ ਪਰ ਆਪੋ ਆਪ ਉਨ੍ਹਾਂ ਔਕੜਾਂ ਨੂੰ ਹੱਲ ਕਰਨੋ ਅਸਮਰਥ ਹੈ ।

ਇਹ ਤਾਂ ਭਲੀ ਪ੍ਰਕਾਰ ਪਤਾ ਹੀ ਹੈ ਕਿ ਸਾਇੰਸ ਇਸ ਸਵਾਲ ਦਾ ਜਵਾਬ ਹਾਲੀ ਤੀਕ ਨਹੀਂ ਦੇ ਸਕੀ ਕਿ ਸੰਸਾਰ ਉਤਪਤੀ ਦਾ ਆਦਿ ਸੋਮਾਂ, ਮੂਲ-ਉਮਾਹਾ ਕੌਣ ਹੈ, ਕੀ ਹੈ । ਪਰ ਸਾਇੰਸਵੇਤਾ ਜਦ ਆਪਣੀ ਖੋਜਸ਼ਾਲਾ ਦੀਆਂ ਨਿੱਕੀਆਂ ਨਿੱਕੀਆਂ ਖੋਜਾਂ ਤੋਂ ਉਪਰ ਉਡਾਰੀ ਲਾਣ ਦਾ ਜਤਨ ਕਰਦਾ ਹੈ ਤਾਂ ਉਸ ਨੂੰ ਪਰਦੇ ਪਿਛੇ ਦਾ ਝਲਕਾ ਪੈਂਦਾ ਹੈ। *Fundamental Ideas in Science* ਦਾ ਕਰਤਾ ਲਿਖਦਾ ਹੈ: "ਜਦ ਜ਼ਿਮੀ-ਆਸਮਾਨ ਦੀਆਂ ਲੰਮੀਆਂ ਖੋਜਾਂ ਕਰਨ ਮਗਰੋਂ ਅਸੀਂ ਥੱਕ-ਟੁੱਟ ਕੇ ਦਿਨ ਵਿਚ ਇਕ ਛਿਨ-ਪਲ ਲਈ ਉਹ ਮੰਡਲ ਪ੍ਰਤੀਤ ਕਰਦੇ ਹਾਂ ਜਿਥੇ ਸਾਇੰਸ ਦੀਆਂ ਗਿਣਤੀਆਂ ਮਿਣਤੀਆਂ ਮੁਕਦੀਆਂ ਹਨ, ਜਿਥੇ ਕੋਈ ਉੱਤਰ ਬਣ ਨਹੀਂ ਆਉਂਦਾ, ਉਥੇ ਸਾਨੂੰ ਅਥਾਹ ਤੇਜ ਪ੍ਰਤਾਪ ਦਾ ਝਾਵਲਾ ਪੈਂਦਾ ਹੈ ।" ਇਹ ਠੀਕ ਹੈ ਕਿ ਜਦ ਅਸੀਂ Lodge ਵਰਗੇ ਪੱਕੇ ਪ੍ਰਭੂ-ਵਿਸ਼ਵਾਸੀਆਂ ਦੇ ਲੇਖਾਂ ਵਿਚੋਂ ਅਜਿਹੇ ਫ਼ਿਕਰੇ ਚੁਣਦੇ ਹਾਂ, ਤਾਂ ਸ਼ਾਇਦ ਅਸੀਂ ਸਮਝਦੇ ਹਾਂ ਕਿ ਚਲੋ ਸਾਡਾ ਆਸ਼ਾ ਸਿੱਧ ਹੋ ਗਿਆ, ਸਾਡੀ ਗੱਲ ਸਾਬਤ ਹੋ ਗਈ । ਭਾਵੇਂ ਉਪਰੋਕਤ ਵਰਣਨ ਕੀਤੀ ਗੱਲ ਦੇ ਮੰਨਣ ਲਈ ਕੋਈ ਦਲੀਲ, ਕੋਈ ਸਬੂਤ ਨਾ ਹੋਵੇ ਪਰ ਘਟੋ ਘੱਟ ਇੰਨੀ ਗੱਲ ਤਾਂ ਸਿੱਧ ਹੈ ਕਿ ਸਾਇੰਸ ਵਾਲਿਆਂ ਦਾ ਅਗਲਾ ਵਿਸ਼ਵਾਸ ਕਿ ਉਹ ਸੰਸਾਰ ਦੀ ਹਰ ਇਕ ਗੱਲ ਨੂੰ ਰਸਾਇਣ ਵਿਦਿਆ ਰਾਹੀਂ (chemically) ਜਾਂ ਯੰਤਰ-ਵਿਦਿਆ ਰਾਹੀਂ (mechanically) ਬਿਆਨ ਕਰ ਸਕਦੇ ਹਨ, ਲੋਪ ਹੋ ਗਿਆ ਹੈ ਤੇ ਇਸ ਵਿਸ਼ਵਾਸ ਦੀਆਂ ਬੁਨਿਆਦਾਂ ਖੋਖਲੀਆਂ ਹੋ ਗਈਆਂ ਹਨ । ਸੰਸਾਰ ਤੇ ਸੰਸਾਰ ਦੀ ਕਾਰ ਸਾਇੰਸ ਦੇ ਵਿਦਿਆਰਥੀ ਲਈ ਇੱਡਾ ਵੱਡਾ ਅਚੰਭਾ ਹੈ ਜਿੱਡਾ ਨਿਰਮਾਣ, ਧਾਰਮਿਕ ਰੁਚੀ ਵਾਲੇ ਮਨੁੱਖ ਲਈ ।

ਕੁਝ ਦਹਾਕੇ ਪਹਿਲਾਂ ਯੂਰਪ ਅੰਦਰ ਧਾਰਮਿਕ ਸੰਸਾਰ ਵਿਚ ਹੀ ਨਹੀਂ ਬਲਕਿ ਸਾਇੰਸ ਦੀਆਂ ਮੰਡਲੀਆਂ ਵਿਚ ਵੀ ਸੰਸਾਰ ਨੂੰ ਇਕ ਬਿਲਕੁਲ ਨਿੱਕੀ, ਤੁੱਛ ਜਿਹੀ ਗੱਲ ਮੰਨਦੇ ਸਨ । ਹਿੰਦ ਦਾ ਵਿਚਾਰ ਕਿ ਲਖਾਂ ਚੰਦਰਮੇ, ਤਾਰੇ ਤੇ ਸੂਰਜ ਹਨ, ਲੱਖਾਂ ਮੰਡਲ ਤੇ ਲੋਕ ਹਨ, ਬਿਲਕੁਲ ਇਕ ਅਜੀਬ ਗੱਲ ਲਗਦੀ ਸੀ । ਕੁਝ ਹੀ ਚਿਰ ਹੋਇਆ ਕਿ ਜਦ

ਇਸ ਬਾਰੇ Sir Arthur Eddington ਨੂੰ ਪੁਛਿਆ ਗਿਆ ਤਾਂ ਉਸ ਨੇ ਉੱਤਰ ਦਿੱਤਾ :[1]

"ਇਸ ਸਵਾਲ ਦੇ ਕਈ ਪਹਿਲੂ ਹਨ ਤੇ ਮਾਦੇ, ਤਾਕਤ ਤੇ ਮਾਦੇ ਦਾ ਗਰਮੀ ਰੋਸ਼ਨੀ ਵਿਚ ਬਦਲਣ ਬਾਰੇ ਮੌਜੂਦਾ ਵਿਚਾਰ ਸਮਝਣੇ ਬਹੁਤ ਕਠਨ ਹਨ, ਪਰ ਜੇ ਸਵਾਲ ਅਕਾਸ਼ ਦੇ ਤਾਰਾ ਮੰਡਲ ਬਾਬਤ ਹੈ, ਅਰਥਾਤ ਦਿਸਦੇ ਤਾਰਿਆਂ ਤੇ ਧੁੰਦਲੇ ਮੰਡਲਾਂ ਦੀ ਵਿਸ਼ਾਲਤਾ ਤੇ ਉਨ੍ਹਾਂ ਦੇ ਨਿਯਮਕ-ਪ੍ਰਬੰਧ ਬਾਰੇ ਹੈ, ਤਾਂ ਉੱਤਰ ਦੇਣਾ ਇੱਡਾ ਔਖਾ ਨਹੀਂ। ਪਰੰਤੂ ਸਾਡੀਆਂ ਖੋਜਾਂ ਦੇ ਮੌਜੂਦਾ ਨਤੀਜਿਆਂ ਜਾਂ ਅਨੁਮਾਨਾਂ ਨੂੰ ਸਾਇੰਸ ਦਾ ਅੰਤਰ ਆਤਮਾ ਦੇ ਅੰਤ੍ਰੀਵ ਅਨੁਭਵ ਦਾ ਗੁਝਾ ਕਿੱਸਾ ਸਮਝਣਾ ਚਾਹੀਦਾ ਹੈ, ਜਿਵੇਂ ਲੰਮੀ ਕਹਾਣੀ ਦੀ ਪਹਿਲੀ ਕਿਸ਼ਤ ਵਿਚ ਦੋਸ਼ੀ ਹਾਲਾਂ ਫੜਿਆ ਤਾਂ ਨਾ ਗਿਆ ਹੋਵੇ ਪਰ ਘਟੋ ਘੱਟ ਦੋਸ਼ੀਆਂ ਵਿਚ ਕਿਸੇ ਨਾ ਕਿਸੇ ਤੇ ਸਾਡਾ ਸ਼ੱਕ ਹੋਵੇ ਕਿ ਫਲਾਣੇ ਆਦਮੀ ਤੇ ਸ਼ੱਕ ਹੈ। ਹੁਣ ਜਾਸੂਸੀ ਨਾਵਲਾਂ ਦਾ ਅਲੰਕਾਰ ਛੱਡ ਕੇ ਗਣਿਤ ਵਿਦਿਆ ਵੱਲ ਆਈਏ ਤਾਂ ਸੰਸਾਰ ਦੇ ਅਰਥਾਂ ਦੇ ਖੋਜੀ ਨੂੰ ਇਕ ਛੋਟਾ ਜਿਹਾ ਅਕਾਸ਼ੀ ਪਾਹਾੜਾ ਚੇਤੇ ਕਰ ਲੈਣਾ ਚਾਹੀਦਾ ਹੈ। ਇਕ ਤਾਰੇ ਨੂੰ ਇਕਾਈ ਗਿਣ ਲਓ ਤੇ ਅਸੀਂ ਉਕੋਂ-ਤੁਕ ਮੰਨ ਲਈਏ ਕਿ ਦੱਸ ਖਰਬ ਤਾਰਿਆਂ ਦਾ ਇਕ ਤਾਰਾ ਮੰਡਲ ਬਣਦਾ ਹੈ ਤੇ ਦਸ ਖਰਬ ਤਾਰਾ–ਮੰਡਲਾਂ ਦਾ ਇਕ ਬ੍ਰਹਿਮੰਡ ਬਣਦਾ ਹੈ ਹੁਣ ਦੱਸ ਖਰਬਾਂ ਨੂੰ ਦੱਸ ਖਰਬਾਂ ਨਾਲ ਜ਼ਰਬ ਦਿਉ। ਇਸ ਤੇ ਕਿਸੇ ਨੇ Eddington ਨੂੰ ਪ੍ਰਸ਼ਨ ਕੀਤਾ, "ਪ੍ਰੋਫੈਸਰ ਸਾਹਿਬ, ਇਨ੍ਹਾਂ ਹੈਰਾਨ ਕਰਨ ਵਾਲੀਆਂ ਰਕਮਾਂ ਤੇ ਹਿੰਦਸਿਆ ਦੇ ਅਰਥ ਕੀ ਨਿਕਲੇ," ਤਾਂ ਐਡਿੰਗਟਨ ਨੇ ਉੱਤਰ ਦਿਤਾ "ਇਨ੍ਹਾਂ ਹਿੰਦਸਿਆਂ ਤੋਂ ਘਟੋ ਘੱਟ ਇਤਨਾ ਪਤਾ ਲਗਦਾ ਹੈ ਕਿ ਹੁਣੇ ਹੁਣੇ ਤਾਰਾ ਮੰਡਲਾਂ ਦੀਆਂ ਖੋਜਾਂ ਵਿਚ ਕਿੱਡੀ ਉੱਨਤੀ ਹੋਈ ਹੈ।" ਕੁਝ ਬਹੁਤ ਸਮਾਂ ਨਹੀਂ ਹੋਇਆ, ਵੱਡੇ ਵੱਡੇ ਜੋਤਸ਼ੀ ਤੇ ਖਗੋਲਵੇਤਾ (Astronomers) ਮੰਨਦੇ ਸਨ ਕਿ ਸਾਡਾ ਤਾਰਾ-ਮੰਡਲ ਹੀ ਸਾਰਾ ਸੰਸਾਰ ਹੈ ਤੇ ਇਹ ਗੱਲ ਬੜੀ ਅਰਥ-ਪੂਰਨ ਹੈ ਕਿ ਜੋਤਸ਼

---

1. There are many sides to the question and modern ideas of the nature of matter and energy and radiation are extremely abstruse; but if I may take the question to refer to the astronomical universe, the existence and organisation of the system of stars and nebulae—it is perhaps not so difficult. The present results of our investigations, however, should be looked upon as a mystery story of science, an instalment in a serial in which the criminal may not yet have been run to earth, but is at least one of those upon whom suspicion rests. To revert from the metaphor of detective fiction to that of Mathematics, the inquirer into the meaning of the universe will find it helpful to memorise what one might call a short celestial multiplication table. Taking a star as the unit, we may state roughly that a hundred thousand million stars make one galaxy and that a hundred thousand million galaxies make one universe."

ਦੀਆਂ ਆਮ ਪੁਸਤਕਾਂ ਜੋ 1900 ਸੰਨ ਤੀਕ ਛਪੀਆਂ ਕੇਵਲ ਇਸ ਸਾਡੇ ਆਪਣੇ ਸੂਰਜ ਮੰਡਲ ਦਾ ਜ਼ਿਕਰ ਕਰਦੀਆਂ ਹਨ। ਇਹ ਤਾਂ ਮਸਾਂ ਪਿਛਲੇ ਦੱਸਾਂ ਸਾਲਾਂ ਵਿਚ ਅਸੀਂ ਇੱਡੇ ਸਬੂਤ ਇੱਕਠੇ ਕੀਤੇ ਹਨ, ਜਿਨਾਂ ਤੋਂ ਇਤਨਾ ਸਾਬਤ ਹੁੰਦਾ ਹੈ ਕਿ ਜਿਸ ਨੂੰ ਅਸੀਂ ਸੰਸਾਰ ਕਹਿੰਦੇ ਹਾਂ ਉਹ ਇੱਡਾ ਵਿਸ਼ਾਲ ਹੈ ਕਿ ਸਾਡੇ ਸੁਪਨੇ ਵਿਚ ਵੀ ਨਹੀਂ ਸੀ ਆਇਆ।"

ਠੀਕ ਇਹੋ ਗੱਲ ਗੁਰੂ ਸਾਹਿਬਾਨ ਨੇ ਵਾਰ ਵਾਰ ਸੰਸਾਰ ਦੀ ਦੇਸ਼ ਕਾਲ ਦੀ ਵਿਸ਼ਾਲਤਾ ਬਾਬਤ ਕਹੀ ਹੈ।

ਅਸੀਂ ਪਿਛਲੇ ਕਾਂਡਾਂ ਵਿਚ ਉਤਪਤੀ ਤੇ ਪਰਲੋ ਦਾ ਜ਼ਿਕਰ ਕੀਤਾ ਹੈ। ਜਦ ਕਿਸੇ ਨੇ ਐਡਿੰਗਟਨ ਨੂੰ ਪੁੱਛਿਆ ਕਿ ਸੰਸਾਰ ਦਾ ਅੰਤ ਕੀ ਹੋਵੇਗਾ, ਤਾਂ ਉਸ ਨੇ ਉਤਪਤੀ ਪਰਲੋ ਬਾਰੇ ਕਿਹਾ "ਮੇਰੀ ਜਾਚੇ ਇਹ ਯੋਗ ਸਵਾਲ ਨਹੀਂ, ਭਾਵੇਂ ਇਹ ਗੱਲ ਓਪਰੀ ਹੀ ਲਗਦੀ ਹੈ ਪਰ ਕੋਈ ਨਵੀਂ ਖੋਜ ਅਜਿਹੀ ਨਹੀਂ ਨਿਕਲੀ ਜੋ ਉਸ ਪੁਰਾਤਨ ਖ਼ਿਆਲ ਨੂੰ ਬਦਲ ਸਕੇ ਜਿਸ ਤੇ **Lord Kelvin** ਨੇ ਤਕਰੀਬਨ ਅੱਸੀ ਸਾਲ ਹੋਏ ਜ਼ੋਰ ਦਿੱਤਾ ਸੀ ਕਿ ਸੰਸਾਰ ਬਰਾਬਰ ਹੇਠਾਂ-ਹੇਠਾਂ ਜਾ ਰਿਹਾ ਹੈ, ਅਤੇ ਬਹੁਤ ਤੇਜ਼ੀ ਨਾਲ ਅੰਤਿਮ ਇਕਸਾਰਤਾ ਵੱਲ ਜਾ ਰਿਹਾ ਹੈ, ਜਿਸ ਦੇ ਆਵੱਸ਼ਕ ਅਰਥ ਸ਼ਾਇਦ ਸ਼ਾਂਤ ਚੁੱਪ ਦੇ ਨਹੀਂ ਹੋਣਗੇ ਬਲਕਿ ਬੇ-ਮੁਹਾਰਾ ਨਿਯਮ-ਰਹਿਤ ਧੁੰਧੂਕਾਰਾ ਹੋਵੇਗਾ। ਇਹ ਵੀ ਅਸੰਭਵ ਨਹੀਂ ਕਿ ਸੰਸਾਰ ਦੀ ਕਲਾ ਇਸ ਦਰਜੇ ਤੇ ਪੁੱਜ ਕੇ ਨਵੇਂ ਸਿਰਿਓਂ ਫਿਰ ਜਿਵੇਂ ਘੜੀ ਨੂੰ ਚਾਬੀ ਲੱਗ ਜਾਂਦੀ ਹੈ, ਚੱਲਣੀ ਸ਼ੁਰੂ ਹੋ ਜਾਵੇ, ਪਰ ਮੈਨੂੰ ਪਤਾ ਨਹੀਂ ਕਿ ਇਹ ਮੁੜ ਕਿਉਂ ਚੱਲੇ ? ਐਪਰ ਸਾਨੂੰ ਹਾਲੀ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਅਸੀਂ ਅਰਬਾਂ ਖਰਬਾਂ ਸਾਲ ਪਹਿਲੇ ਦੀ ਗੱਲ ਸੋਚ ਰਹੇ ਹਾਂ ਤੇ ਹੋ ਸਕਦਾ ਹੈ ਕਿ ਸੰਸਾਰ ਦੀ ਮਸ਼ੀਨ ਦੀ ਚਾਬੀ ਮੁਕਦਿਆਂ ਮੁਕਦਿਆਂ ਕਈ ਮੰਡਲ ਦੂਜੇ ਇਲਾਕਿਆਂ ਦੀ ਤਾਕਤ ਖਿੱਚ ਕੇ ਮੁੜ ਕੱਸੇ ਜਾਣ, ਜਿਵੇਂ ਨਵੇਂ ਸਿਰਿਓਂ ਚਾਬੀ ਲੱਗ ਜਾਂਦੀ ਹੈ।" ਪਰ ਇਸ ਵਿਸ਼ੇ ਪੁਰ ਸਾਡੇ ਪਾਸ ਇੰਨੇ ਹੀ ਬਹੁਤ ਸਾਰੇ ਪੱਕੇ ਅਤੇ ਵੱਡਮੁਲੇ ਪ੍ਰਮਾਣ ਹਨ ਜਿਵੇਂ ਐਡਿੰਗਟਨ ਆਦਿ। ਇਹ ਭਲੀ ਪ੍ਰਕਾਰ ਮਲੂਮ ਹੈ ਕਿ ਫਿਜ਼ਿਕਸ ਦੀਆਂ ਬਹੁਤ ਨਵੀਆਂ ਖੋਜਾਂ ਅਨੁਸਾਰ ਮਾਦਾ ਤੇ ਗਰਮੀ-ਰੋਸ਼ਨੀ ਅਸਲੋਂ ਇੱਕੋ ਸਤਿ ਦੇ ਦੋ ਪਹਿਲੂ ਹਨ, ਅਰਥਾਤ ਮਾਦੇ ਵਿਚੋਂ ਗਰਮੀ-ਰੋਸ਼ਨੀ ਪੈਦਾ ਹੁੰਦੀ ਹੈ। ਜੇਮਜ਼ ਜੀਨਜ਼ ਦੇ ਖ਼ਿਆਲ ਅਨੁਸਾਰ ਸੰਸਾਰ ਹੌਲੀ ਹੌਲੀ ਆਕਾਸ਼ ਵਿਚ ਆਪਣੀ ਗਰਮੀ ਖਾਰਜ ਕਰਦਾ ਮੁੱਕ ਰਿਹਾ ਹੈ। ਆਲੀਵਰ ਲਾਜ ਦਾ ਖ਼ਿਆਲ ਸੀ ਕਿ ਇਸ ਦੇ ਉਲਟ ਵੀ ਸ਼ਾਇਦ ਹੁੰਦਾ ਹੈ ਤੇ ਅਸੀਂ ਖਿਆਲ ਕਰ ਸਕਦੇ ਹਾਂ ਕਿ ਸ਼ਾਇਦ ਸੰਸਾਰ ਰੋਸ਼ਨੀ ਦਾ ਹੀ ਬਣਿਆ ਹੈ। ਮਿਲੀਕੀਆਂ ਕਹਿੰਦਾ ਹੈ ਕਿ ਪੁਲਾੜੀ ਕਿਰਨਾਂ ਮਾਨੋ ਪ੍ਰਮਾਣੂਆਂ ਦੇ ਜਨਮ ਸਮੇਂ ਦੀਆਂ ਚੀਕਾਂ ਹਨ ਤੇ ਉਸ ਦਾ ਖਿਆਲ ਹੈ ਕਿ ਉਹ ਕਿਰਨਾਂ ਮਾਦੇ ਦੀ ਉਤਪਤੀ ਹਨ ਅਰਥਾਤ electrons ਦੇ protons ਨਾਲ ਮਿਲਣ ਕਰਕੇ ਪ੍ਰਗਟ ਹੁੰਦੀਆਂ ਹਨ। ਪਰ ਇਸ ਦੇ ਵਿਰੁੱਧ ਜਿਹਾ ਕਿ ਕਥਨ ਕੀਤਾ ਜਾ ਚੁੱਕਾ ਹੈ, ਜੇਮਜ਼ ਜੀਨਜ਼ ਦਾ ਖ਼ਿਆਲ ਹੈ ਕਿ ਆਕਾਸ਼ੀ ਕਿਰਨਾਂ ਪ੍ਰਮਾਣੂਆਂ ਦੇ ਰੋਸ਼ਨੀ ਵਿਚ ਬਦਲਣ ਕਰਕੇ ਉਤਪੰਨ ਹੁੰਦੀਆਂ ਹਨ, ਉਸ ਦੇ ਖ਼ਿਆਲ ਮੁਤਾਬਿਕ ਅਕਾਸ਼ੀ ਪ੍ਰਮਾਣੂਆਂ ਦੇ ਮਰਨ ਸਮੇਂ ਦੇ ਹਾਉਕੇ ਹਨ ਤੇ ਉਨ੍ਹਾਂ ਦੇ ਬਿਨਸਨ ਦਾ ਨਿਸ਼ਾਨ ਹਨ। (ਵੇਖੋ British Association of

Scientists ਦੇ 1931 ਦੇ ਸਾਲਾਨਾ ਜਲਸੇ ਦੀ ਰੀਪੋਰਟ)

ਭਾਵੇਂ ਸੰਸਾਰ ਵਿਨਾਸ਼ ਦੇ ਰਾਹ ਪਿਆ ਹੈ ਜਾਂ ਉਤਪਤੀ ਦਾ ਹਾਲਾਂ ਸਿਲਸਲਾ ਚੱਲ ਰਿਹਾ ਹੈ, ਸਾਡੇ ਲਈ ਇੱਕੋ ਗੱਲ ਹੈ । ਅਸੀਂ ਤਾਂ ਇਥੇ ਇਹ ਦੱਸਣਾ ਸੀ ਕਿ ਸਾਹਿਬਾਂ ਨੇ ਜੋ ਉਤਪਤੀ ਪਰਲੋ ਦੇ ਚੱਕਰਾਂ ਦਾ ਕਥਨ ਕੀਤਾ ਹੈ ਸੋ ਉਚੇਰੀ ਫਿਜ਼ਿਕਸ਼ ਦੀਆਂ ਨਵੀਆਂ ਖੋਜਾਂ ਉਨ੍ਹਾਂ ਦੇ ਖ਼ਿਆਲ ਦੀ ਪੁਸ਼ਟੀ ਕਰਦੀਆਂ ਹਨ ।

ਅਧਿਆਇ 8

# ਸਿੱਖ-ਫ਼ਲਸਫ਼ਾ

ਕਾਂਟ (Kant) ਨੇ ਜੋ ਦੁਨੀਆਂ ਦੇ ਚੋਟੀ ਦੇ ਫਿਲਾਸਫਰਾਂ ਵਿਚੋਂ ਸੀ ਕਿਹਾ, "All paths in philosophy lead to no goal"— ਭਾਵ ਫ਼ਲਸਫ਼ੇ ਦੇ ਸਾਰੇ ਰਾਹ ਕਿਸੇ ਮੰਜ਼ਲ ਨੂੰ ਨਹੀਂ ਪੁਜਦੇ। ਫ਼ਿਲਾਸਫ਼ੀ ਨੇ ਮਨੁੱਖ ਜਾਤੀ ਦਾ ਕੋਈ ਵੱਡਾਂ ਕੰਮ ਨਹੀਂ ਸਾਧਿਆ। Emerson ਨੇ ਕਿਹਾ No power of genius has ever yet had the smallest success in explaining existence" (ਵੱਡੇ ਤੋਂ ਵੱਡੇ ਸਿਆਣੇ ਨੂੰ ਹਸਤੀ ਦੀ ਵਿਆਖਿਆ ਕਰਨ ਵਿਚ ਨਿੱਕੀ ਤੋਂ ਨਿੱਕੀ ਸਫਲਤਾ ਵੀ ਨਹੀਂ ਹੋਈ)। ਸੁਕਰਾਤ ਤੇ ਅਰਸਤੂ ਤੋਂ ਲੈ ਕੇ ਹੇਗਲ ਤੇ ਬਰਗਸੱਨ ਤੀਕ ਸਭ ਵਡਿਆਂ, ਛੋਟਿਆਂ ਫਿਲਾਸਫਰਾਂ ਦੇ ਅਮਲੀ ਕੰਮ ਤੇ 'ਅਸਫਲਤਾ' ਦਾ ਸ਼ਬਦ ਮੋਟੇ ਅੱਖਰਾਂ ਵਿਚ ਲਿਖਿਆ ਪਿਆ ਹੈ। Webb ਨੇ ਕਿਹਾ, "Philosophy makes no progress, it is ever revolving the same old problems over learning and never coming to a knowledge of the truth. '(ਫਿਲਾਸਫੀ ਅਗਾਂਹ ਨੂੰ ਵਧਦੀ ਤਾਂ ਹੈ ਨਹੀਂ, ਇਹ ਪੁਰਾਣੇ ਮਸਲੇ ਘੋਖਦੀ ਹੈ, ਸਦਾ ਸਿਖਦੀ ਹੈ ਪਰ ਸਚਿਆਈ ਦਾ ਗਿਆਨ ਪ੍ਰਾਪਤ ਕਰਨੋ ਹੀਣ ਹੈ)। Flint ਨੇ ਕਿਹਾ, "ਫਿਲਾਸਫ਼ੀ ਨੇ ਕਈ ਸਹੀ ਗੱਲਾਂ ਪਤਾ ਕੀਤੀਆਂ ਪਰ ਅਸਲੀ ਗੱਲ ਪਤਾ ਨਹੀਂ ਕਰ ਸਕੀ। ਇਸ ਨੇ ਪਰਮਾਤਮਾ ਦੀ ਪਵਿਤ੍ਰਤਾ ਤੇ ਉਸ ਦਾ ਪ੍ਰੇਮ ਨਹੀਂ ਦਰਸਾਇਆ, ਪਾਪ ਦੇ ਵਿਸ਼ੇ ਦਾ ਕੋਈ ਇਲਾਜ ਨਹੀਂ ਦੱਸਿਆ, ਤੇ ਆਤਮਾ ਨੂੰ ਆਪਣੇ ਆਪ ਨੂੰ ਧੋਣ, ਨੌਂ ਬਰਨੌਂ ਕਰਨ ਦਾ ਤੇ ਜੀਵਨ ਦਾ ਸੋਮਾਂ ਨਹੀਂ ਦੱਸਿਆ।"

ਇਸ ਦਾ ਕਾਰਨ ਮਲੂਮ ਕਰਨਾ ਔਖਾ ਨਹੀਂ। ਮਨੁੱਖੀ ਬੁੱਧੀ ਨੂੰ ਉਸ ਕੰਮ ਤੇ ਲਾਇਆ ਗਿਆ ਜਿਸ ਦੇ ਯੋਗ ਇਹ ਹੈ ਨਹੀਂ ਸੀ। ਫਿਲਾਸਫੀ ਨੇ ਮੰਤਕ ਦੇ ਦਰ ਘਰ ਵਚੋਂ ਲੰਘ ਕੇ ਸੱਤਾ ਨੂੰ ਪੁਜਣ ਦਾ ਯਤਨ ਕੀਤਾ ਤੇ ਹਾਲਾਂ ਤੀਕ ਮੰਜ਼ਲ ਤੇ ਪੁਜ ਨਹੀਂ ਸਕੀ। ਵਿਦਿਆ ਦੇ ਵਾਧੇ ਨੇ ਦੱਸਿਆ ਹੈ ਕਿ ਬਹੁਤੇ ਫਿਲਾਸਫਰਾਂ ਨੇ ਵਿਚਾਰ ਦੀ ਨੀਂਹ ਮੂਲੋਂ ਹੀ ਗਲਤ ਵਿਚਾਰਾਂ ਤੇ ਰੱਖੀ। ਸਿੱਟਾ ਇਹੋ ਨਿਕਲਿਆ ਕਿ ਨਿਰੀ ਅਸਫਲਤਾ ਹੋਈ।

ਯੂਨਾਨ ਤੇ ਭਾਰਤ ਵਿਚ ਸ਼ਾਸਤ੍ਰਕਾਰਾਂ ਦੀ ਕਿਸੇ ਸ਼੍ਰੇਣੀ ਨੇ ਡੂੰਘਾ ਜਾ ਬਾਹਲਾ ਅਸਰ ਨਹੀਂ ਪਾਇਆ, ਕੁਝ ਟਾਂਵੇਂ ਟਾਂਵੇਂ ਆਦਮੀਆਂ ਤੋਂ ਛੁਟ ਆਮ ਜਨਤਾ ਤੇ ਸ਼ਾਸਤ੍ਰਕਾਰਾਂ ਦੀ ਸਿੱਖਿਆ ਦਾ ਕੋਈ ਪ੍ਰਭਾਵ ਨਹੀਂ ਪਿਆ। ਉਨ੍ਹਾਂ ਟਾਂਵੇਂ ਟਾਂਵੇਂ ਆਦਮੀਆਂ ਨੇ ਵੀ ਜਿਹੜੇ ਵਡੇ ਸ਼ਾਸਤ੍ਰਕਾਰਾਂ ਦੀਆਂ ਸੂਖਮ ਮਾਨਸਿਕ ਉਡਾਰੀਆਂ ਨਾਲ ਚਕ੍ਰਿਤ ਹੋਏ ਆਪਣੀ

ਰਹਿਣੀ ਬਹਿਣੀ ਕਰਨੀ ਵਿਚ ਆਪਣੀਆਂ ਵਿਚਾਰਾਂ ਤੇ ਆਪਣੀ ਸਿੱਖਿਆਂ ਨੂੰ ਵਰਤੋਂ ਵਿਚ ਕਦੀ ਨਾ ਲਿਆਂਦਾ। ਇਸ ਦਾ ਕਾਰਨ ਜਿਵੇਂ Schmitzler ਨੇ ਆਪਣੀ ਪੁਸਤਕ "*Glimpses of the Great*" ਵਿਚ ਦੱਸਿਆ ਇਹ ਸੀ ਕਿ ਬਹੁ-ਰੰਗੀ ਸੰਸਾਰ ਨੂੰ ਕੋਈ ਇਕ ਫਲਸਫ਼ਾ, ਕੋਈ ਪੰਡਤਾਈ, ਕੋਈ ਸਾਸਤ੍ਰ ਮਾਪਣ ਯੋਗ ਨਹੀਂ। ਇਸੇ ਕਰਕੇ ਫਿਲਾਸਫ਼ੀ ਨੂੰ ਇਕ ਪ੍ਰਕਾਰ ਦੀ ਅਕਲੀ ਬਾਜ਼ੀਗਰੀ ਕਿਹਾ ਗਿਆ ਹੈ, ਜਿਸ ਦੀ ਕੋਈ ਅਮਲੀ ਤੇ ਅਸਲੀ ਕਦਰ-ਕੀਮਤ ਨਹੀਂ। ਇਸ ਬਾਬਤ ਪੁਰਾਣਾ ਪ੍ਰਮਾਣ ਇਹ ਹੈ ਕਿ ਮਾਨੋ ਅੰਨ੍ਹਾਂ ਹਨੇਰੇ ਕਮਰੇ ਵਿਚ ਅਣਹੋਈ ਕਾਲੀ ਬਿੱਲੀ ਨੂੰ ਟੋਲ ਰਿਹਾ ਹੈ।

ਸਿੱਖ ਗੁਰੂ ਸਾਹਿਬਾਨ ਨੇ ਕਸਬੀ ਸ਼ਾਸਤ੍ਰਕਾਰਾਂ ਦੇ ਵਾਦ-ਵਿਵਾਦ ਬਹਿਸ ਮੁਬਾ-ਹਿੱਸਿਆਂ ਨੂੰ ਜਿਹੜੇ ਉਸ ਸਮੇਂ ਦੇ ਪੰਡਤਾਂ ਦੇ ਜੀਵਨ ਦਾ ਵਿਸ਼ੇਸ਼ ਨਿਸ਼ਾਨ ਸਨ ਤੇ ਅੱਜ ਕਲ੍ਹ ਵੀ ਸਾਡੇ ਦੇਸ਼ ਦੇ ਪੁਰਾਣੇ ਵਿਦਿਅਕ ਪ੍ਰਬੰਧ ਦਾ ਇਕ ਖਾਸ ਲੱਛਣ ਹਨ, ਬਾਹਲੀ ਅਹਿਮੀਅਤ ਨਹੀਂ ਦਿੱਤੀ। ਪਰ ਜਿਵੇਂ ਕਿ ਮੈਂ ਸਾਹਿਬਾਂ ਦੇ ਵਾਕਾਂ ਦੁਆਰਾ ਦੱਸਿਆ ਹੈ, ਉਨ੍ਹਾਂ ਦੀ ਫਿਲਾਸਫ਼ੀ ਬਾਰੇ ਰਾਇ ਇੱਡੀ ਸਖ਼ਤ ਕੁਰੱਖ਼ਤ ਨਹੀਂ। ਗੁਰੂ ਨਾਨਕ ਸਾਹਿਬ ਨੇ ਫੁਰਮਾਇਆ :

ਛਿਅ ਘਰ ਛਿਅ ਗੁਰ ਛਿਅ ਉਪਦੇਸ
ਗੁਰ ਗੁਰੁ ਏਕੋ ਵੇਸ ਅਨੇਕ।

(ਆਸਾ, ਮ. ੧)

ਛੇ ਦਰਸ਼ਨ ਹਨ, ਛੇ ਸ਼ਾਸ਼ਤ੍ਰਕਾਰ ਹਨ ਤੇ ਉਨ੍ਹਾਂ ਦੇ ਛੇ ਵੱਖਰੇ ਵੱਖਰੇ ਸਿੱਧਾਂਤ ਹਨ, ਗੁਰਾਂ ਦਾ ਗੁਰ ਪਰਮਾਤਮਾ ਤਾਂ ਇੱਕੋ ਹੈ ਪਰ ਉਸ ਪਰਮਾਤਮਾ ਨੂੰ ਛੇ ਅੱਡ ਅੱਡ ਤਰੀਕਿਆਂ ਨਾਲ ਕਥਨ ਕੀਤਾ ਗਿਆ ਹੈ।

ਗੁਰੂ ਅਮਰਦਾਸ ਜੀ ਨੇ ਹੇਠ ਲਿਖੇ ਵਾਕ ਦੁਆਰਾ ਪ੍ਰਗਟ ਕੀਤਾ ਹੈ ਕਿ ਸ਼ਾਸਤ੍ਰ-ਕਾਰਾਂ ਵਿਚ ਜੋ ਸੱਤਾ ਨੂੰ ਅਕਲ ਰਾਹੀਂ ਜਾਣਨ ਦਾ ਜਤਨ ਕਰਦੇ ਹਨ ਤੇ ਧਾਰਮਿਕ ਮੰਡਲੀਆਂ ਵਿਚ ਜੋ ਸੱਤਾ ਨੂੰ ਅੰਤਰ-ਆਤਮੇ ਜਾਣਨ ਦਾ ਜਤਨ ਕਰਦੇ ਹਨ, ਕੀ ਭਿੰਨ ਭੇਦ ਹਨ ?

ਖਟ ਦਰਸਨ ਵਰਤੈ ਵਰਤਾਰਾ
ਗੁਰ ਕਾ ਦਰਸਨ ਅਗਮ ਅਪਾਰਾ।

(ਆਸਾ, ਮ. ੩)

ਛੇ ਦਰਸ਼ਨਾਂ (ਸ਼ਾਸਤ੍ਰਾਂ) ਦੀ ਸਿੱਖਿਆ ਦਾ ਸਭ ਥਾਈਂ ਪ੍ਰਚਾਰ ਹੋ ਰਿਹਾ ਹੈ, ਪਰ ਧਾਰਮਿਕ ਗੁਰੂ ਦੀ ਸਿੱਖਿਆ ਅਗਮ ਅਗਾਧ ਤੇ ਅਪਰ ਅਪਾਰ ਹੈ।

ਛੇ ਦਰਸ਼ਨ ਸੱਤਾ ਦਿਆਂ ਅੱਡ ਅੱਡ ਪਹਿਲੂਆਂ ਦਾ ਵਰਣਨ ਕਰਦੇ ਹਨ, ਇਸ ਦੇ ਉਲਟ ਧਰਮ ਪੂਰਨ ਸੱਤਾ ਨੂੰ ਪ੍ਰਾਪਤ ਕਰਨ ਦਾ ਜਤਨ ਕਰਦਾ ਹੈ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

ਛਿਅ ਰੁਤੀ ਛਿਅ ਦਰਸ਼ਨਾ
ਗੁਰਮੁਖ ਦਰਸ਼ਨ ਸੂਰਜ ਥਾਪ। (ਵਾਰਾਂ)

ਛੇ ਦਰਸ਼ਨ ਤਾਂ ਸਾਲ ਦੀਆਂ ਛੇ ਰੁੱਤਾਂ ਵਾਂਗ ਹਨ ਪਰ ਗੁਰੂ ਦੀ ਸ਼੍ਰੇਣੀ ਸੂਰਜ ਵਾਂਗ ਹੈ ਜੋ ਸਾਰਾ ਸਾਲ ਪ੍ਰਕਾਸ਼ਮਾਨ ਹੁੰਦੀ ਹੈ।

ਸਾਹਿਬਾਂ ਨੇ ਆਪਣੀ ਬਾਣੀ ਵਿਚ ਸੰਸਾਰ ਤੇ ਉਸ ਦੀ ਕਾਰ, ਅਰਥਾਤ ਜੀਵ, ਮਨ, ਮਨੁੱਖੀ ਸੁਭਾ ਤੇ ਉਸ ਦੀ ਉੱਨਤੀ ਬਾਰੇ ਅੱਡ ਅੱਡ ਸਿੱਧਾਤਾਂ ਦਾ ਕਥਨ ਕੀਤਾ ਹੈ। ਉਨ੍ਹਾਂ ਨੇ ਇਨ੍ਹਾਂ ਸਿੱਧਾਤਾਂ ਨੂੰ ਜਿਵੇਂ ਉਹ ਉਸ ਸਮੇਂ ਦੇ ਸਾਹਿਤ ਵਿਚ ਸਨ, ਉਵੇਂ ਹੀ ਕਥਨ ਕਰਨ ਕਰ ਦਿੱਤਾ। ਸਾਹਿਬਾਂ ਨੇ ਉਨ੍ਹਾਂ ਨੂੰ ਸਾਇੰਸ ਜਾਂ ਫਿਲਾਸਫੀ ਦੀਆਂ ਸਚਿਆ-ਈਆਂ ਵਜੋਂ ਬਿਆਨ ਨਹੀਂ ਕੀਤਾ। ਜਿਥੋਂ ਤੀਕ ਹੋ ਸਕਿਆ ਉਹ ਇਸ ਬਾਰੇ ਉਸ ਸਮੇਂ ਦੇ ਬੱਚਿਆਂ ਵਾਲੇ ਵਹਿਮਾਂ ਭਰਮਾਂ ਤੋਂ ਇਕ ਲਾਂਭੇ ਰਹੇ ਤੇ ਉਨ੍ਹਾਂ ਦੀ ਨਿਖੇਧੀ ਕੀਤੀ। ਉਨ੍ਹਾਂ ਨੇ ਉਸ ਸਮੇਂ ਦੇ ਇਨ੍ਹਾਂ ਮਸਲਿਆਂ ਦੇ ਸੱਚੇ ਜਾਂ ਝੂਠੇ ਹੋਣ ਤੇ ਆਪਣੇ ਧਰਮ ਦਾ ਆਧਾਰ ਨਹੀਂ ਰਖਿਆ। ਉਹ ਜਾਣਦੇ ਸੀ ਕਿ ਸਿੱਧਾਂਤ, ਵਿਚਾਰ ਬਦਲਦੇ ਰਹਿੰਦੇ ਹਨ ਤੇ ਵਿਦਿਆ ਦੇ ਵਾਧੇ ਦੇ ਨਾਲ ਨਾਲ ਉੱਨਤ ਹੁੰਦੇ ਹਨ ਤੇ ਇਸ ਲਈ ਧਾਰਮਿਕ ਵਿਚਾਰਾਂ ਦਾ ਆਧਾਰ ਨਹੀਂ ਹੋ ਸਕਦੇ, ਉਹ ਜਾਣਦੇ ਸੀ ਕਿ ਇਨ੍ਹਾਂ ਵਿਚਾਰਾਂ, ਸਿੱਧਾਂਤਾਂ ਤੇ ਨਿਰਭਰ ਰੱਖਣ ਵਾਲੇ ਧਰਮ ਬਹੁਤ ਦੇਰ ਤਕ ਵਿਦਿਆ ਦੀ ਉੱਨਤੀ ਦੇ ਮੁਕਾਬਲੇ ਵਿਚ ਠਹਿਰ ਨਹੀਂ ਸਕਦੇ। ਹੁਣ ਅਸੀ ਜਾਣਦੇ ਹਾਂ ਕਿ ਇਨ੍ਹਾਂ ਸਿੱਧਾਂਤਾਂ ਨੇ ਪੁਰਾਤਨ ਇਸਲਾਮ, ਈਸਾਈ ਮੱਤ ਤੇ ਹਿੰਦੂ ਮੱਤ ਦੇ ਰਾਹ ਵਿਚ ਕਿਡੀਆਂ ਔਕੜਾਂ ਖੜੀਆਂ ਕਰ ਦਿੱਤੀਆਂ ਹਨ। ਸਾਹਿਬਾਂ ਨੇ ਇਨ੍ਹਾਂ ਸਿੱਧਾਂਤਾਂ ਦਾ ਕਥਨ ਸਾਹਿਤਿਕ, ਅਥਵਾ ਫ਼ਲਸਫੀ ਪਿਛੋਕੜ (background) ਵਜੋਂ ਬਿਆਨ ਕੀਤਾ, ਤੇ ਆਤਮਿਕ ਵਿਸ਼ੇ ਨੂੰ ਇਨ੍ਹਾਂ ਤੋਂ ਵੱਖ ਰੱਖਿਆ ਤੇ ਇਸ ਤਰ੍ਹਾਂ ਇਹ ਰੋਕ ਰਾਹ ਵਿਚ ਨਾ ਅਟਕਣ ਦਿੱਤੀ।

ਉਨ੍ਹਾਂ ਨੇ ਸੋਲ੍ਹਵੀਂ ਸਦੀ ਵਿਚ ਹੀ ਇਹ ਗੱਲ ਬੁੱਝ ਲਈ ਜਿਹੜੀ ਕਈ ਧਰਮਾਂ ਨੇ ਹਾਲਾਂ ਤੀਕ ਨਹੀਂ ਬੁੱਝੀ ਕਿ ਧਰਮ ਨੂੰ ਸੰਸਾਰ ਬਾਰੇ ਸਾਇੰਸ ਜਾਂ ਫ਼ਿਲਾਸਫ਼ੀ ਦੇ ਸਿੱਧਾਂਤਾਂ ਨਾਲ ਜੋੜਨਾ, ਜਾਂ ਸੰਬੰਧਿਤ ਕਰਨਾ ਹਾਨੀਕਾਰਕ ਹੈ। ਸਾਹਿਬਾਂ ਨੂੰ ਪਤਾ ਸੀ ਕਿ ਇਨ੍ਹਾਂ ਸਿੱਧਾਂਤਾਂ, ਸਮੱਸਿਆਵਾਂ ਵਿਚ ਪੈਣਾ ਧਰਮ ਦਾ ਕੋਈ ਪ੍ਰਯੋਜਨ ਮੰਤਵ ਨਹੀਂ। ਸਿੰਗਰ ਆਪਣੀ ਪੁਸਤਕ *Science and Religion* "ਧਰਮ ਅਤੇ ਸਾਇੰਸ" ਵਿਚ ਕਹਿੰਦਾ ਹੈ: "ਕਿਸੇ ਸਮੇਂ ਸੰਸਾਰ-ਉਤਪਤੀ ਦਾ ਵਿਚਾਰ ਪੁਰਾਤਨ ਧਰਮਾਂ ਲਈ ਬੁੱਧੀਮਾਨਾਂ ਦੀ ਪ੍ਰੇਰਨਾ ਦਾ ਸਾਧਨ ਸੀ। ਹੁਣ ਇਤਿਹਾਸ ਰਾਹੀਂ ਅਸੀਂ ਜਾਣਦੇ ਹਾਂ ਕਿ ਹੋਰ ਉਚੇਰੇ ਮਾਨਸਿਕ ਮੰਡਲ ਤੋਂ ਵੇਖਿਆ ਜਾਏ ਤਾਂ ਸੰਸਾਰ-ਉਤਪਤੀ ਦਾ ਵਿਚਾਰ ਜੋ ਕਦੀ ਕਿਸੇ ਸਮੇਂ ਧਰਮ ਦੀ ਸਹਾਇਤਾ ਕਰਦਾ ਸੀ ਹੁਣ ਧਰਮ ਦੇ ਰਾਹ ਵਿਚ ਰੋਕ ਹੈ।"[1] ਇਸ ਲਈ ਸਿੱਖ ਧਰਮ ਨੂੰ ਸੰਸਾਰ ਦੇ ਮੁਤਾਲੇ ਵਿਚ ਕੋਈ ਖ਼ਾਸ ਰੁਚੀ ਨਹੀਂ। ਸਿੱਖ ਧਰਮ ਦਾ ਨਿਰਭਰ ਨਾ ਤਾਂ ਇਸ ਵਿਚਾਰ ਪੁਰ ਹੈ ਕਿ ਜੀਅ ਜੰਤ ਕਿਵੇਂ ਉਤਪੰਨ ਹੋਏ ਤੇ ਨਾ

---

1. Cosmologies were once the very bases of the appeal that ancient religion made on the rationalising mind. Historically we now know that on another mental level cosmologies form an obstacle where they were once an aid.

ਕਿਸੇ ਇਸ ਵਿਚਾਰ ਤੇ ਹੈ ਕਿ ਖਗੋਲ ਵਿਦਿਆ (Astronomy) ਅਨੁਸਾਰ ਦੁਨੀਆਂ ਕਿਵੇਂ ਤੇ ਕਿਹੋ ਜਿਹੀ ਬਣੀ। ਸਿੱਖ ਧਰਮ ਨੂੰ ਵਿਗਿਆਨਿਕ ਜਾਂ ਫ਼ਲਸਫ਼ੀ ਵਿਚਾਰਾਂ ਦੀ ਓਟ ਲੈਣ ਦੀ ਉਕੀ ਲੋੜ ਨਹੀਂ। ਇਸ ਕਿਸਮ ਦੇ ਵਿਚਾਰਾਂ ਦੀ ਧਰਮ ਮੰਡਲ ਵਿਚ ਥਾਂ ਨਹੀਂ। ਧਰਮ ਨੂੰ ਗਹੁ ਨਾਲ ਇਨ੍ਹਾਂ ਵਿਚਾਰਾਂ ਨੂੰ ਵੀਚਾਰਨਾ ਤਾਂ ਲੋੜੀਏ ਪਰ ਜੀਵਨ ਵਿਗਿਆਨ Biology, ਵਿਸ਼ਵ-ਸਿੱਧਾਂਤ Cosmology ਇਸ ਦਾ ਮੂਲ ਪ੍ਰਯੋਜਨ ਨਹੀਂ, ਇਸ ਦਾ ਇੱਕੋ ਇਕ ਪ੍ਰਯੋਜਨ 'ਰਾਮ ਰਾਜ' (ਹਰੀ-ਦਰਬਾਰ) ਦਾ ਪ੍ਰਚਾਰਨਾ ਹੈ ਤੇ ਰਾਮ-ਰਾਜ ਹਰੀ-ਦਰਬਾਰ ਮਨੁੱਖੀ ਹਿਰਦੇ ਵਿਚ ਹੀ ਪ੍ਰਾਪਤ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਨੇ ਜਪੁ ਸਾਹਿਬ ਦੀ ਅੰਤਿਮ ਪਉੜੀ ਵਿਚ ਸੰਸਾਰ ਬਾਰੇ ਆਪਣੀ ਅਮਲੀ ਰੁਚੀ ਦਰਸਾਈ ਹੈ ਤੇ ਪਰਮਾਤਮਾ, ਸੰਸਾਰ ਤੇ ਮਨੁੱਖ-ਜਾਤੀ ਬਾਬਤ ਕਈ ਸਵਾਲਾਂ ਦਾ ਕਥਨ ਕਰ ਕੇ ਇਨ੍ਹਾਂ ਦਾ ਸੰਖੇਪ-ਮਾਤਰ ਅਮਲੀ ਭਾਵ ਇਉਂ ਦੱਸਿਆ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।
ਚੰਗੀਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।
ਕਰਮੀ ਆਪੋ ਆਪਣੀ ਕੇ ਨੇੜੈ ਕੈ ਦੂਰਿ।
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।

(ਜਪੁਜੀ)

ਜਿਵੇਂ ਗੁਰੂ ਸੁਰਤਿ ਨੂੰ ਸਾਵਧਾਨ, ਸੁਰਜੀਤ ਕਰਦਾ ਹੈ, ਤਿਵੇਂ ਹਵਾ ਸਰੀਰ ਲਈ ਪ੍ਰਾਣ ਹੈ, ਪਾਣੀ ਪਿਤਾ ਸਮਾਨ ਹੈ, ਇਸ ਦੇ ਮੇਲ ਨਾਲ ਹੀ ਚੀਜ਼ਾਂ ਉਪਜਦੀਆਂ, ਹਰੀਆਂ ਭਰੀਆਂ ਹੁੰਦੀਆਂ ਹਨ, ਤੇ ਵੱਡੇ ਵਿਸਥਾਰ ਵਾਲੀ ਧਰਤੀ ਮਾਤਾ ਸਮਾਨ ਹੈ, ਦਿਨ ਰਾਤ ਮਰਦ ਇਸਤ੍ਰੀ, ਦੋ ਦਾਈਆਂ ਵਾਂਗ ਹਨ, ਸਾਰਾ ਜਗਤ ਉਨ੍ਹਾਂ ਦੀ ਗੋਦ ਵਿਚ ਖੇਲਦਾ ਹੈ। ਨਿਆਏਕਾਰੀ ਪਰਮਾਤਮਾ ਸਾਡੇ ਚੰਗੇ ਮੰਦੇ ਕੰਮ ਵੇਖਦਾ ਹੈ, ਸਾਡੇ ਕੰਮਾਂ ਅਨੁਸਾਰ ਅਸੀਂ ਉਸ ਦੇ ਨੇੜੇ ਜਾਂ ਦੂਰ ਹੁੰਦੇ ਹਾਂ, ਜਿਨ੍ਹਾਂ ਮੁਸ਼ੱਕਤ ਕੀਤੀ, ਹਰੀ ਨਾਮ ਦੀ ਕਮਾਈ ਕੀਤੀ, ਨਾਮ ਧਿਆਇਆ, ਉਹ ਸੁਰਖਰੂ ਹੋਏ, ਮੁਖ ਉਜਲੇ ਹੋਏ, ਤੇ ਉਨ੍ਹਾਂ ਦੇ ਤੁਫੈਲ ਅਨੇਕ ਹੋਰ ਵਿਅਕਤੀ ਮੁਕਤ ਹੋਏ।

ਗਿਣਤੀ ਮਿਣਤੀ ਵਾਲੀਆਂ ਸਮੱਸਿਆਵਾਂ ਦਾ ਸਾਹਿਬਾਂ ਨੇ ਸਹਿਜ ਸੁਭਾ ਕਥਨ ਕੀਤਾ। ਉਨ੍ਹਾਂ ਗਿਣਤੀ ਮਿਣਤੀਆਂ ਤੇ ਸੋਚਾਂ ਦੀਆਂ ਉਲਝਨਾਂ ਤੇ ਗੋਰਖਧੰਦਿਆਂ ਵਿਚ ਪੈਣਾ ਪਸੰਦ ਨਾ ਕੀਤਾ। ਅਕਸਰ ਉਨ੍ਹਾਂ ਸਾਫ਼, ਸਰਲ ਪੱਧਰੀ ਗੱਲ ਕਥਨ ਕਰਕੇ ਸਮੱਸਿਆ ਦਾ ਝਗੜਾ ਨਿਬੇੜ ਦਿੱਤਾ ਕਿਉਂਕਿ ਉਨ੍ਹਾਂ ਦਾ ਮੁਖ-ਮੰਤਵ ਅਮਲੀ ਸੀ, ਗਿਣਤੀਆਂ ਮਿਣਤੀਆਂ ਦੇ ਗੋਰਖਧੰਦੇ ਵਿਚ ਪੈਣਾ ਨਹੀਂ ਸੀ। ਜਿੱਥੇ ਕਿਤੇ ਸਾਹਿਬਾਂ ਨੇ ਫ਼ਲਸਫ਼ੀ ਅਥਵਾ ਅਧਿਆਤਮਿਕ ਵਿਚਾਰਾਂ ਦਾ ਜ਼ਿਕਰ ਕੀਤਾ ਉਨ੍ਹਾਂ ਹਠ ਪੂਰਵਕ ਹਠ ਪੂਰਤ ਗੱਲ ਨਹੀਂ ਕਹੀ, ਉਨ੍ਹਾਂ ਸੁਤੇ ਹੀ ਸਰੋਤਿਆਂ ਤੇ ਛੱਡ ਦਿੱਤਾ ਕਿ ਜੋ ਵੀ ਲਾਭ ਉਠਾ ਸਕਦੇ ਹਨ ਉਠਾ ਲੈਣ। ਫ਼ਲਸਫ਼ੀ ਖ਼ਿਆਲ ਤੇ ਵਿਗਿਆਨਿਕ ਵਿਚਾਰਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ ਪਰ ਇਹ ਜ਼ਿਕਰ ਸਬੱਬੀ, ਸਹਿਜੇ ਹੀ, ਜਿਵੇਂ

ਗਲ ਵਿਚ ਗੱਲ ਚੱਲ ਪਏ, ਸਿਆਣਿਆਂ, ਬੁਧੀਮਾਨਾਂ ਨੂੰ ਸਮਝਾਣ ਹਿਤ ਕੀਤਾ। ਇਹ ਜ਼ਿਕਰ ਉਨ੍ਹਾਂ ਦਾ ਤਾਤਪਰਜ ਸਮਝਣ ਵਿਚ ਸਹਾਈ ਹੋਇਆ ਹੈ, ਜਿਵੇਂ ਸਟੇਜ ਪਿਛੇ ਦਾ ਸੰਗੀਤ ਕਿਸੇ ਨਾਟਕ ਨੂੰ ਸਮਝਣ ਵਿਚ ਸਹਾਈ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭਾਰਤੀ ਫ਼ਲਸਫ਼ੇ ਦੇ ਅਨੇਕ ਸ਼ਾਸਤ੍ਰਿਕ ਸ਼ਬਦਾਂ ਦਾ ਜ਼ਿਕਰ ਆਉਂਦਾ ਹੈ, ਜਿਵੇਂ ਪੁਰਸ਼, ਬੁੱਧੀ, ਤ੍ਰੈ ਗੁਣ, ਇੰਦ੍ਰੀਆਂ, ਭੂਤ, ਮਾਨਸ, ਆਤਮਾ, ਬ੍ਰਹਮ, ਚੇਤਨ ਸੱਤ, ਅਨੰਦ, ਕੇਵਲ, ਮਾਇਆ, ਮਿਥਿਆ, ਅਵਿਦਿਆ, ਅਹੰਕਾਰ, ਹਉਮੈਂ, ਧਿਆਨ, ਭਾਉ, ਨਿਰੰਜਨ, ਸੁੰਨ, ਸ਼ੀਲ, ਸਬਦ, ਅਨਹਦ, ਨਿਰਬਾਣ, ਨਾਦ, ਅਨਾਤਮ ਆਦਿ। ਅਸੀਂ ਇਹ ਸ਼ਬਦ ਉਚੇਚੇ ਨਹੀਂ, ਸਹਿਜੇ ਹੀ ਚੁਣੇ ਹਨ। ਹਿੰਦੀ ਫ਼ਿਲਾਸਫ਼ੀ ਦਾ ਜਾਣੂ ਪ੍ਰਤੱਖ ਵੇਖ ਸਕਦਾ ਹੈ ਕਿ ਸਾਹਿਬਾਂ ਨੇ ਸਾਂਖ, ਨਿਆਇ, ਵੇਦਾਂਤ, ਯੋਗ ਤੇ ਬੋਧੀਆਂ ਦੀ ਭਾਸ਼ਾ ਖੁਲ੍ਹੀ ਡੁਲ੍ਹੀ ਵਰਤੀ ਹੈ ਪਰ ਉਨ੍ਹਾਂ ਨੇ ਇਨ੍ਹਾਂ ਸ਼ਬਦਾਂ ਨੂੰ ਸਦਾ ਵਿਸ਼ੇਸ਼ ਫ਼ਲਸਫ਼ੀ ਅਰਥਾਂ ਦੇ ਰੂਪ ਵਿਚ ਜਾਂ ਨੁਕਤਾਚੀਨੀ (ਸਮਾਲੋਚਨਾ) ਕਰਨ ਲਈ ਨਹੀਂ ਵਰਤੇ, ਸਗੋਂ ਇਸੇ ਤਰ੍ਹਾਂ ਵਰਤੇ ਜਿਵੇਂ ਆਮ ਜਨਤਾ, ਆਪਣੀ ਆਮ ਬੋਲੀ ਵਿਚ ਵਰਤਦੀ ਸੀ। ਉਨ੍ਹਾਂ ਨੇ ਸ਼ਾਸਤ੍ਰਿਕ ਪਰਿਭਾਸ਼ਿਕ ਸ਼ਬਦ ਕੇਵਲ ਆਮ ਜਨਤਾ ਤੇ ਵਿਚਾਰ ਪ੍ਰਗਟ ਕਰਨ ਲਈ ਵਰਤੇ।

ਸਿੱਖ ਫ਼ਲਸਫ਼ਾ ਮੂਲੋਂ ਅਮਲੀ ਵਰਤੋਂ ਵਿਚ ਆਉਣ ਵਾਲਾ ਫ਼ਲਸਫ਼ਾ ਹੈ, ਕਲਪਨਾਂ ਦੁੜਾਨ ਵਾਲਾ ਫ਼ਲਸਫ਼ਾ ਨਹੀਂ। ਗੁਰੂ ਸਾਹਿਬਾਨ ਆਚਾਰਯ ਸਨ, ਨਿਰੀ ਪੁਰੀ ਸ਼ਾਸਤ੍ਰਿਕ ਅਥਵਾ ਅਧਿਆਤਿਮਕ ਫ਼ਿਲਾਸਫ਼ੀ ਸਿਖਾਣਾ ਉਨ੍ਹਾਂ ਦਾ ਪ੍ਰਯੋਜਨ ਨਹੀਂ ਸੀ, ਉਨ੍ਹਾਂ ਤਾਂ ਇਹ ਸਿਖਾਇਆ ਕਿ ਅਸੀਂ ਕਿਵੇਂ ਉੱਤਮ ਜੀਵਨ ਬਤੀਤ ਕਰੀਏ, ਉਨ੍ਹਾਂ ਜੀਵਨ ਫਲਸਫਾ ਸਿਖਾਇਆ। ਉਹ ਸੱਤਾ, ਸਚਿਆਰ ਪਰਮਾਤਮਾ ਬਾਰੇ ਬਹਿਸਾਂ ਵਿਚ ਨਹੀਂ ਪਏ, ਉਨ੍ਹਾਂ ਦਾ ਆਸ਼ਾ ਇਹ ਸੀ ਕਿਵੇਂ ਲੋਕੀਂ ਦਿਨੋਂ ਦਿਨ ਆਪਣੇ ਜੀਵਨ ਵਿਚ ਸੋਚ ਤੇ ਸਚਿਆਰ ਦੀ ਪ੍ਰਾਪਤੀ ਕਰਨ।

ਸਿੱਖ ਧਰਮ ਫ਼ਲਸਫ਼ਾ ਹੈ। ਮਨੁੱਖ ਦੇ ਅਮਲੀ ਜੀਵਨ ਬਾਰੇ ਉਨ੍ਹਾਂ ਵਿਸਥਾਰ ਪੂਰਵਕ ਸਭ ਨਿੱਕੇ ਵੱਡੇ ਸਵਾਲਾਂ ਨੂੰ ਨਜਿਠਿਆ, ਪਰ ਸਰਲ ਸਪੱਸ਼ਟ ਧਰਮ ਹੋਣ ਕਰਕੇ ਇਸ ਨੇ ਸੰਸਾਰ-ਉਤਪਤੀ, ਸੰਸਾਰ ਤੇ ਜੀਵ ਦੀਆਂ ਬੁਝਾਰਤਾਂ ਤੇ ਗੁੰਝਲਾਂ ਦੀਆਂ ਅਮੁਕ ਬਰੀਕੀਆਂ ਨੂੰ ਹੱਲ ਕਰਨ ਦਾ ਜਤਨ ਨਹੀਂ ਕੀਤਾ, ਉਨ੍ਹਾਂ ਨੇ ਇਨ੍ਹਾਂ ਮਸਲਿਆਂ ਦਾ ਹੱਲ ਸਮਕਾਲੀ ਸਾਇੰਸ ਤੇ ਸ਼ਾਸਤ੍ਰਾਂ ਤੇ ਛੱਡ ਦਿੱਤਾ, ਪਏ ਹੱਲ ਕਰਦੇ ਰਹਿਣ। ਫਿਲਾਸ-ਫਰ ਫ਼ਲਸਫੀ ਮਸਲਿਆਂ ਦੇ ਹੱਲ ਲਈ ਅਕਲੀ ਦਲੀਲਾਂ ਘੜਦਾ ਹੈ, ਤੇ ਮਨ ਦੀਆਂ ਵਿਚਾਰਾਂ ਕਲਪਨਾਂ ਦੁੜਾਉਣਾ ਉਸ ਦਾ ਮਾਨਸਿਕ ਕੰਮ ਹੈ। ਧਾਰਮਿਕ ਗੁਰੂ ਤਾਂ ਆਪਣੇ ਆਪੇ ਨਾਲ, ਅੰਤਰ ਆਤਮੇ ਘੋਲ ਘੁਲਦਾ ਹੈ, ਉਸ ਦੇ ਵਿਚਾਰ ਆਤਮਿਕ ਹੁੰਦੇ ਹਨ। ਅਕਲ ਨਾਲ, ਬੁੱਧੀ ਨਾਲ ਮਨੁੱਖ ਸੋਚ ਸਕਦਾ ਹੈ ਤੇ ਅਕਸਰ ਬਹੁਤ ਚਤਰਾਈ ਨਾਲ ਸੋਚਦਾ ਹੈ। ਆਤਮਾ ਦੁਆਰਾ ਸਦਾ ਪ੍ਰੇਮ-ਭਗਤੀ ਤੇ ਸਿਫਤ ਸਲਾਹ ਰਾਹੀਂ ਮਨੁੱਖ ਪ੍ਰਤੱਖ ਸਚਿਆਈ ਵੇਖ ਸਕਦਾ ਹੈ ।

ਆਪਣੀਆਂ ਊਣਤਾਈਆਂ ਦਾ ਮੰਨਣਾ ਤੇ ਇਹ ਕਹਿਣਾ ਕਿ "ਅਸੀਂ ਨਹੀਂ ਜਾਣਦੇ ਇਹ ਤਾਂ ਭੇਦ ਹੈ", ਹੱਦ ਦਰਜੇ ਦੀ ਦਲੇਰੀ ਤੇ ਸਭ ਤੋਂ ਉੱਚੀ ਕਿਸਮ ਦੀ ਅਕਲ ਦੀ

ਨਿਸ਼ਾਨੀ ਹੈ। ਧਰਮ ਦੀਆਂ ਗੱਲਾਂ ਵਿਚ ਵੀ ਇਹੋ ਹਾਲ ਹੈ। ਧਰਮ ਰਚਣ ਦੇ ਚਾਹਵਾਨਾਂ ਨੇ ਧਰਮ ਰਚਣ ਦੇ ਜਤਨ ਵਿਚ ਦਾਅਵਾ ਕੀਤਾ ਕਿ ਸਾਨੂੰ ਸਭ ਕੁਝ ਆਉਂਦਾ ਹੈ, ਅਸੀਂ ਹਮਾ-ਦਾਨ ਹਾਂ। ਨਤੀਜਾ ਇਹ ਹੋਇਆ ਕਿ ਜਦੋਂ ਇਲਮ ਦਾ ਵਾਧਾ ਹੋਇਆ ਤਾਂ ਜਿਹੜੀ ਗੱਲੋਂ ਪਹਿਲੇ ਉਨ੍ਹਾਂ ਨੂੰ ਤਾਕਤ ਹਾਸਲ ਹੋਈ ਸੀ, ਉਹੋ ਕਮਜ਼ੋਰੀ ਦਾ ਕਾਰਨ ਬਣੀ ਤੇ ਉਸ ਤੇ ਕਰੜੀ ਨੁਕਤਾਚੀਨੀ ਹੋਣ ਲੱਗੀ। ਸੰਸਾਰ ਤੇ ਸੰਸਾਰ ਉਤਪਤੀ ਦੀਆਂ ਪੁਰਾਣੀਆਂ ਵਿਚਾਰਾਂ ਜੋ ਕਿਸੇ ਸਮੇਂ ਹਰਫ-ਬਹਰਫ਼ ਠੀਕ ਮੰਨੀਆਂ ਜਾਂਦੀਆਂ ਸਨ ਤੇ ਵੱਡੇ ਧਰਮਾਂ ਦੇ ਮਾਨੋ ਜ਼ਬਰਦਸਤ ਕਿਲ੍ਹੇ ਸਨ, ਇਲਮ ਦਾ ਵਾਧਾ ਹੋਣ ਪੁਰ ਬੱਚਿਆਂ ਦੇ ਖੇਲ ਤੇ ਨਿਕਿਆਂ ਬਾਲਾਂ ਦੀਆਂ ਦਿਨ ਦਿਹਾੜੇ ਦੀਆਂ ਕਹਾਣੀਆਂ ਮੰਨੀਆਂ ਜਾਣ ਲੱਗੀਆਂ ਹਨ। ਜਦ ਸੰਸਾਰ ਉਤਪਤੀ ਦੀਆਂ ਇਹ ਘਾੜਤਾਂ ਤੇ ਹਵਾਈ ਕਿਲ੍ਹੇ ਢਹਿ-ਢੇਰੀ ਹੋਏ ਤਾਂ ਉਹ ਵੱਡੇ ਧਰਮ ਵੀ ਜਿਨ੍ਹਾਂ ਇਨ੍ਹਾਂ ਘਾੜਤਾਂ ਨੂੰ ਆਪਣੀ ਤਾਕਤ ਦੇ ਕਿਲ੍ਹੇ ਬਣਾਇਆ ਸੀ, ਮਿੱਟੀ ਵਿਚ ਰੁਲ ਗਏ।

ਸਿੱਖ ਫ਼ਲਸਫ਼ੇ ਨੂੰ ਨਿਮਰਤਾ ਦਾ ਫ਼ਲਸਫ਼ਾ ਕਹਿ ਸਕਦੇ ਹਾਂ, ਤੇ ਚੂੰਕਿ ਇਹ ਨਿਮਰਤਾ ਪੂਰਤ ਫ਼ਲਸਫ਼ਾ ਹੈ, ਇਸੇ ਕਾਰਨ ਸਚਿਆਈ ਦਾ ਫ਼ਲਸਫਾ ਹੈ। ਸਾਹਿਬਾਂ ਨੇ ਇਲਮ ਤੇ ਸੰਸਾਰ ਬਾਰੇ ਅਨੇਕ ਵਿਚਾਰਾਂ ਨੂੰ ਕੋਈ ਬਾਹਲੀ ਅਹਿਮੀਅਤ ਨਹੀਂ ਦਿੱਤੀ, ਉਨ੍ਹਾਂ ਇਹੋ ਖ਼ਿਆਲ ਕੀਤਾ ਕਿ ਇਹ ਅਗੰਮੀ ਗੱਲਾਂ ਨੂੰ ਜਾਣਨ ਲਈ ਮਾਨਸਿਕ ਚਤੁਰਾ-ਈਆਂ, ਉਡਾਰੀਆਂ ਤੇ ਤਰਲੇ ਹਨ। ਸਾਹਿਬਾਂ ਨੇ ਸੰਸਾਰ ਨੂੰ ਜਿਹੋ ਜਿਹਾ ਇਹ ਹੈ, ਮੰਨਿਆ ਪਰਵਾਨ ਕੀਤਾ, ਤੇ ਇਸ ਨੂੰ ਹੋਰ ਚੰਗਾ ਬਣਾਨ ਦਾ ਰਾਹ ਦੱਸਿਆ ਤੇ ਕੇਵਲ ਇਸ ਗੱਲ ਤੇ ਆਧਾਰ ਰੱਖਿਆ ਕਿ ਅਕਾਲ ਪੁਰਖ ਨੇ ਸੰਸਾਰ ਰਚਿਆ ਹੈ ਤੇ ਸੰਸਾਰ ਦੀ ਜਿੰਦ ਜਾਨ, ਹਸਤੀ ਦਾ ਵਾਸਾ ਪਰਮਾਤਮਾ ਦੇ ਅੰਦਰ ਹੈ। ਉਨ੍ਹਾਂ ਦੱਸਿਆ ਕਿ ਇਹ ਸਭ ਕੁਝ ਭੇਦ ਹੈ, ਪਰਮਾਤਮਾ ਦਾ ਨਾਟਕ, ਹੈ ਕੌਤਕ ਹੈ, ਚੋਜ ਹੈ। ਉਨ੍ਹਾਂ ਦੇ ਖਿਆਲ ਅਨੁਸਾਰ ਇਸ ਈਸ਼ਵਰੀ ਭੇਦ ਦਾ ਸਮਝਣਾ ਮਨੁੱਖੀ ਮਨ ਦੀ ਤਾਕਤ ਤੋਂ ਬਾਹਰਾ ਹੈ।

ਅਧਿਆਤਮਿਕ ਸਵਾਲਾਂ ਬਾਰੇ ਇਹ ਕਹਿਣਾ ਕਿ "ਅਸੀਂ ਨਹੀਂ ਜਾਣਦੇ" ਸ਼ਾਇਦ ਸਾਡੀ ਖੋਜੀ ਅਭਿਲਾਸ਼ਾ ਨੂੰ ਭਾਵੇਂ ਸੰਤੁਸ਼ਟ ਨਾ ਕਰ ਸਕੇ, ਪਰ ਇਸ ਦੀ ਸਿਫਤ ਇਹ ਹੈ ਕਿ ਮੂਲੋਂ ਅਯੋਗ ਤੇ ਅਸਤਿ ਗੱਲਾਂ ਦੱਸ ਕੇ ਸਾਨੂੰ ਰਾਹੋਂ ਕੁਰਾਹੇ ਤਾਂ ਨਹੀਂ ਪਾਂਉਦਾ ਸਿੱਖ ਧਰਮ ਨੂੰ ਇਹ ਨਾਜ਼ ਨਹੀਂ ਕਿ ਇਸ ਨੇ ਉਨ੍ਹਾਂ ਸਦੀਵੀ ਪਰ ਅਗੰਮੀ ਬੁਝਾਰਤਾਂ, ਅੜਾਉਣੀਆਂ ਦਾ ਹੱਲ ਪੇਸ਼ ਕੀਤਾ ਜੋ ਮਨੁੱਖੀ ਅਕਲ ਛੇੜਦੀ ਹੈ। ਸਿੱਖੀ ਧਰਮ ਦੀ ਸਿਫਤ ਇਹੋ ਹੀ ਹੈ ਕਿ ਇਸ ਨੇ ਸਭ ਤੋਂ ਵੱਡੇ ਸਵਾਲ ਨੂੰ ਹੱਲ ਕੀਤਾ ਕਿ ਸਾਨੂੰ ਕਿਵੇਂ ਪਰਮਾਤਮਾ ਦੀ ਪ੍ਰਾਪਤੀ ਹੋਵੇ? ਕਿਵੇਂ ਮਨੁੱਖ ਆਤਮਿਕ ਤੇ ਪਦਾਰਥਿਕ ਸੰਸਾਰ ਵਿਚ ਸੱਚ ਦੀ ਪ੍ਰਾਪਤੀ ਕਰੇ? ਅਤੇ ਉਨ੍ਹਾਂ ਇਸ ਗੱਲ ਦਾ ਜਵਾਬ ਪੱਕਾ ਤੇ ਵਿਸਥਾਰ ਪੂਰਬਕ ਦਿੱਤਾ ਹੈ। ਹੁਣ ਅਸੀਂ ਇਸ ਵਿਸ਼ੇ ਦਾ ਕਥਨ ਕਰਨਾ ਹੈ।

ਅਧਿਆਇ 1

# ਪਰਮਾਤਮਾ ਦਾ ਅਕਸ

ਮਨੁੱਖ ਕੀ ਹੈ ? ਇਸ ਸਵਾਲ ਦਾ ਜਵਾਬ ਸਿੱਖ ਇਸ ਪ੍ਰਕਾਰ ਦੇਵੇਗਾ—ਮਨੁੱਖ ਪਰਮਾਤਮਾ ਵੱਲੋਂ ਆਉਂਦਾ ਤੇ ਮੁੜ ਪਰਮਾਤਮਾ ਵੱਲ ਜਾਂਦਾ ਹੈ, ਪਰਮਾਤਮਾ ਮਨੁੱਖ ਵਿਚ ਤੇ ਮਨੁੱਖ ਪਰਮਾਤਮਾ ਵਿਚ ਵਸਦਾ ਹੈ, ਪਰਮਾਤਮਾ ਦੀ ਜੋਤ ਮਨੁੱਖ ਵਿਚ ਹੈ ।

ਬਾਬਾ ਸੰਤੋਖ ਦਾਸ, ਇਕ ਬੁੱਢੇ ਜੋਗੀ ਨੇ ਇਕ ਵੇਰ ਗੁਰੂ ਅਰਜਨ ਸਾਹਿਬ ਨੂੰ ਪੁੱਛਿਆ, "ਮਨੁੱਖ ਦਾ ਆਦਿ ਕੀ ਹੈ ਤੇ ਉਸ ਦਾ ਅੰਤ ਕੀ ਹੈ ?" ਗੁਰੂ ਅਰਜਨ ਸਾਹਿਬ ਨੇ ਜਵਾਬ ਦਿੱਤਾ :

ਬਾਜੀਗਰਿ ਜੈਸੇ ਬਾਜੀ ਪਾਈ ।
ਨਾਨਾ ਰੂਪ ਭੇਖ ਦਿਖਲਾਈ ।
ਸਾਗੁ ਉਤਾਰਿ ਥੰਮਿਓ ਪਸਾਰਾ ।
ਤਬ ਏਕੋ ਏਕੰਕਾਰਾ ।

(ਸੂਹੀ, ਮ. ੫)

ਸੰਸਾਰ ਇਕ ਤਮਾਸ਼ੇ ਦੀ ਥਾਂ ਹੈ, ਪਰਮਾਤਮਾ ਬਾਜੀਗਰ ਵਾਂਗ ਤਮਾਸ਼ਾ ਕਰਦਾ ਹੈ, ਅਨੇਕ ਰੂਪ, ਭੇਖ ਧਾਰਦਾ ਹੈ, ਜਦ ਸਭ ਸਮਿਆਨ ਸੰਕੋਚਦਾ ਹੈ ਤੇ ਆਪਣਾ ਵਟਾਇਆ ਹੋਇਆ ਭੇਖ ਲਾਹ ਦਿੰਦਾ ਹੈ ਤਾਂ ਆਪੇ ਆਪ ਕਲੱਮ-ਕੱਲਾ, ਸੁੰਨ ਦੀ ਦਸ਼ਾ ਵਿਚ ਹੁੰਦਾ ਹੈ ।

ਪਾਤਰ ਜਿਹੜੇ ਦਿੱਸੇ ਤੇ ਲੋਪ ਹੋ ਗਏ ਕੌਣ ਸਨ ? ਉਹ ਕਿਥੋਂ ਆਏ ਸੀ ਤੇ ਕਿੱਥੇ ਗਏ ? ਉਹ ਪਾਣੀ ਦੀਆਂ ਲਹਿਰਾਂ ਵਾਂਗ ਪਾਣੀ ਵਿਚੋਂ ਉਤਪੰਨ, ਸੋਨੇ ਦੇ ਅਨੇਕ ਜ਼ੇਵਰਾਂ ਵਾਂਗ ਸਨ, ਜੋ ਇਕ ਧਾਤ ਦੇ ਬਣੇ ਸਨ । ਇਕ ਕਿਸਮ ਦੇ ਅਨੇਕ ਬੀਜ ਭਾਂਤ ਭਾਂਤ ਬ੍ਰਿਛਾਂ ਦੀ ਸ਼ਕਲ ਵਿਚ ਉਗਦੇ ਹਨ, ਫਲ ਪੱਕਣ ਤੇ ਬੀਜ ਆਪਣੀ ਪਹਿਲੀ ਸ਼ਕਲ ਵਿਚ ਆ ਜਾਂਦਾ ਹੈ । ਅਕਾਸ਼ ਹਜ਼ਾਰਾਂ ਘੜਿਆਂ ਵਿਚ ਵਖੋ ਵਖ ਰੂਪ ਧਾਰਦਾ ਹੈ, ਘੜਾ ਟੁਟਦਾ ਹੈ ਤਾਂ ਚਾਨਣ ਚਾਰ ਚੁਫੇਰੇ ਖਿਲਰ ਜਾਂਦਾ ਹੈ । ਅਦਲਾ-ਬਦਲੀ ਮਾਇਆ ਦਾ ਭਰਮ ਹੈ । ਜਦ ਭਰਮ ਮਿਟ ਜਾਂਦਾ ਹੈ ਤਾਂ ਇੱਕੋ ਇਕ ਨਜ਼ਰੀ ਆਉਂਦਾ ਹੈ ।

ਭਾਈ ਨੰਦ ਲਾਲ ਜੀ ਨੇ ਕਿਹਾ ਹੈ—

ਈਂ ਦਿਲੇ ਤੋ ਖਾਨਾਏ ਹਕ ਬੂਦਾ ਅਸਤ,
ਮਨ ਚਿ ਗੋਯਮ ਹਕ ਚੁਨੀਂ ਫਰਮੂਦਾ ਅਸਤ ।

(ਜ਼ਿੰਦਗੀ ਨਾਮਾ)

ਤੇਰੇ ਦਿਲ ਵਿਚ ਪਰਮਾਤਮਾ ਦਾ ਨਿਵਾਸ ਹੈ । ਮੁਸੱਵਰ ਤਸਵੀਰ ਵਿਚ ਲੁਕਿਆ ਹੈ ।

ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ।
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ।

(ਸਾਰੰਗ, ਕਬੀਰ)

ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਇਸ ਗੱਲ ਦਾ ਜ਼ਿਕਰ ਆਉਂਦਾ ਹੈ । ਪਰ ਇਹ ਐਵੇਂ ਕਹਿਣ ਦੀ ਗੱਲ ਨਹੀਂ, ਇਸ ਗੱਲ ਦੀ ਅਸਲੀਅਤ ਹਰ ਕੋਈ ਪ੍ਰਤੀਤ ਕਰ ਸਕਦਾ ਹੈ । ਗੁਰੂ ਅਮਰਦਾਸ ਜੀ ਦਾ ਵਾਕ ਹੈ:

ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣੁ ।
ਮਨ ਹਰਿ ਜੀ ਤੇਰੇ ਨਾਲਿ ਹੈ ਗੁਰਮਤੀ ਰੰਗੁ ਮਾਣੁ ।
*     *     *     *

ਗੁਰਪਰਸਾਦੀ ਏਕੋ ਜਾਣਹਿ ਤਾ ਦੂਜਾ ਭਾਉ ਨ ਹੋਈ ।

(ਆਸਾ, ਮ. ੩)

ਹੈ ਤਉ ਸਹੀ ਲਖੈ ਜਉ ਕੋਈ,
ਤਬ ਓਹੀ ਉਹੁ ਇਹੁ ਨ ਹੋਈ ।

(ਬਾਵਨ ਅਖਰੀ, ਕਬੀਰ)

ਕਬੀਰ ਜੀ ਨੇ ਮਨੁੱਖ ਨੂੰ ਪਰਮਾਤਮਾ ਦੀ ਅੰਸ਼ ਕਿਹਾ :

"ਕਹੁ ਕਬੀਰ ਇਹੁ ਰਾਮ ਕੀ ਅੰਸ਼ ।" ਪਰ ਉਨ੍ਹਾਂ ਨੂੰ ਕਿਹਾ ਗਿਆ ਕਿ ਪਿਛਲੇ ਕਰਮਾਂ ਕਰਕੇ ਮਨੁੱਖ ਦੇ ਗੁਣ ਔਗੁਣ ਹੁੰਦੇ ਹਨ । ਪੁਰਾਣਾ ਕਰਮ ਸਿੱਧਾਂਤ ਇਹੋ ਕਹਿੰਦਾ ਸੀ । ਕਬੀਰ ਜੀ ਇਸ ਸਿੱਧਾਂਤ ਨੂੰ ਨਹੀਂ ਮੰਨਦੇ ਸੀ । ਭਾਵੇਂ ਪਿਛਲੇ ਕਰਮਾਂ ਅਨੁਸਾਰ ਮਨੁੱਖ ਦਾ ਕਾਰ-ਵਿਹਾਰ, ਰਹੁ-ਰੀਤ ਹੋਵੇ, ਪਰ ਪਿਛਲੇ ਕਰਮ ਆਤਮਾ ਦੇ ਜਨਮ-ਦਾਤਾ ਨਹੀਂ, ਜਿਹੜੀ ਆਤਮਾ ਮਨੁੱਖੀ-ਜੀਵਨ ਦੇ ਪਿਛਵਾੜੇ ਮੌਜੂਦ ਹੈ, ਤੇ ਜਿਸ ਦੁਆਲੇ ਕਰਮ ਜ਼ਿੰਦਗੀ ਦਾ ਤਾਣਾ-ਬਾਣਾ ਉਣਦੇ ਹਨ । ਕਬੀਰ ਜੀ ਨੇ ਕਰਮਾਂ ਬਾਬਤ ਫ਼ੁਰਮਾਇਆ :

ਇਹੁ ਜੀਉ ਆਇ ਕਹਾ ਗਇਓ ।
ਪੰਚ ਤਤ ਮਿਲਿ ਕਾਇਆ ਕੀਨੀ ਤਤੁ ਕਹਾਂ ਤੇ ਕੀਨੁ ਰੇ ।
ਕਰਮ ਬਧੁ ਤੁਮ ਜੀਉ ਕਹਤ ਹੋ ਕਰਮਹਿ ਕਿਨਿ ਜੀਉ ਦੀਨ ਰੇ ।
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਸ੍ਰਬ ਨਿਰੰਤਰਿ ਸੋਇ ਰੇ ।

(ਗੌਂਡ, ਕਬੀਰ)

ਸਰੀਰ ਹਰੀ ਵਿਚ ਤੇ ਹਰੀ ਸਰੀਰ ਵਿਚ ਹੈ, ਹਰ ਇਕ ਵਸਤੂ ਤੇ ਹਰ ਜੀਵ ਵਿਚ ਉਹ ਆਪ ਸਮਾਇਆ ਹੈ ।

ਇਸੇ ਪ੍ਰਕਾਰ ਦੇ ਸਵਾਲ ਗੁਰੂ ਨਾਨਕ ਸਾਹਿਬ ਤੇ ਕੀਤੇ ਗਏ ਜਦ ਉਨ੍ਹਾਂ ਕਿਹਾ ਕਿ ਮਨੁੱਖ ਪਰਮਾਤਮਾ ਤੋਂ ਆਇਆ ਹੈ ਤੇ ਉਸ ਦੇ ਅੰਦਰ ਉਸ ਦਾ ਵਾਸਾ ਹੈ । ਇਕ ਸਿੱਧ ਨੇ ਜੋ ਪਦਾਰਥਵਾਦੀ ਪੱਖ ਦਾ ਸੀ, ਪੁਛਿਆ :

ਜਾ ਇਹੁ ਹਿਰਦਾ ਦੇਹ ਨਾ ਹੋਤੀ ਤਉ ਮਨ ਕੈਠੈ ਰਹਤਾ ।
ਨਾਭਿ ਕਮਲ ਅਸਥੰਭੁ ਨ ਹੋਤੇ ਤਾ ਪਵਨ ਕਵਨ ਘਰਿ ਸਹਤਾ ।
ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ।

ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀਂ ਪਾਈ।

ਗੁਰੂ ਨਾਨਕ ਸਾਹਿਬ ਨੇ ਕਿਹਾ :

ਹਿਰਦਾ ਦੇਹ ਨ ਹੋਤੀ ਅਉਧੂ, ਤਉ ਮਨੁ ਸੁੰਨ ਰਹੈ ਬੈਰਾਗੀ।
ਨਾਭਿ ਕਮਲੁ ਅਸਥੰਭੁ ਨ ਹੋਤੋ, ਤਾ ਨਿਜ ਘਰ ਬਸਤਉ ਪਵਨ ਅਨਰਾਗੀ।
ਰੂਪੁ ਨ ਰੇਖਿਆ ਜਾਤਿ ਨ ਹੋਤੀ, ਤਉ ਅਕੁਲੀਣਿ ਰਹਤਉ ਸਬਦ ਸੁ ਸਾਰੁ।
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ।

(ਰਾਮਕਲੀ, ਸਿਧਗੋਸਟਿ ਮ. ੧)

ਸਿੱਧਾਂ ਦਾ ਸਵਾਲ ਸੀ ਕਿ ਜਦ ਨਾ ਕੋਈ ਸਰੀਰ ਸੀ, ਨਾ ਕੋਈ ਹਿਰਦਾ ਸੀ, ਤਾਂ ਮਨ ਦਾ ਟਿਕਾਣਾ ਕਿਥੇ ਸੀ, ਜਦ ਪੇਟ ਦਾ ਇੰਜਰ–ਪਿੰਜਰ, ਨਾਭੀ ਆਦਿ ਨਾ ਸੀ, ਤਾਂ ਪ੍ਰਾਣ ਕਿਥੇ ਸਨ, ਜਦ ਰੂਪ ਆਕਾਰ ਨਾ ਸਨ, ਤਾਂ ਮੋਹ ਪ੍ਰੇਮ ਕੌਣ ਤੇ ਕਿਸੇ ਨਾਲ ਕੋਈ ਲਾਉਂਦਾ ਸੀ, ਜਦ ਰਕਤੁ ਬਿੰਦ ਨਾ ਸੀ, ਉਤਪਤੀ ਹੀ ਨਾ ਸੀ, ਤਾਂ ਕਿਸੇ ਦਾ ਮੁੱਲ ਕੀ ਤੇ ਕਿਵੇਂ ?

ਗੁਰੂ ਨਾਨਕ ਸਾਹਿਬ ਨੇ ਉੱਤਰ ਦਿੱਤਾ : ਜਦ ਸਰੀਰ ਨਾ ਸੀ, ਨਾ ਹਿਰਦਾ ਸੀ, ਤਾਂ ਮਨ ਸੁੰਨ ਸਮਾਧ ਅਫੁਰ ਦਸ਼ਾ ਵਿਚ ਸੀ, ਜਦ ਨਾਭੀ ਨਾ ਸੀ, ਤਾਂ ਪ੍ਰਾਣ ਵਾਯੂ ਆਪਣੇ ਅਸਲੇ ਵਿਚ ਨਿਰਲੇਪ ਸੀ, ਜਦ ਰੂਪ ਆਕਾਰ ਨਾ ਸਨ ਤਾਂ ਸੰਸਾਰ ਅਣਜਨਮਿਆ ਆਪਣੇ ਤਤ ਵਿਚ ਸਮਾਇਆ ਸੀ, ਜਦ ਨਾ ਧਰਤੀ ਨਾ ਆਕਾਸ਼ ਸੀ, ਤਾਂ ਨਿਰਗੁਣ ਆਕਾਰ ਰਹਿਤ ਪਰਮਾਤਮਾ ਦੀ ਜੋਤ ਸਰਬ ਪ੍ਰਕਾਸ਼ਮਾਨ ਸੀ।

ਪਰ ਸਾਡੀਆਂ ਮੁੰਦੀਆਂ ਅੱਖਾਂ ਲਈ ਇਹ ਗੁੱਝਾ ਭੇਦ ਹੈ, ਗੁਰੂ ਅਰਜਨ ਸਾਹਿਬ ਦੇ ਵਾਕ ਅਨੁਸਾਰ :

ਅਚਰਜ ਕਥਾ ਮਹਾ ਅਨੂਪ।
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ।

(ਗੋਂਡ, ਮ. ੫)

ਮਨੁੱਖ ਪਰਮਾਤਮਾ ਦਾ ਰੂਪ ਹੈ। ਸਾਹਿਬਾਂ ਨੇ ਅਨੇਕ ਪ੍ਰਮਾਣਾਂ ਦੁਆਰਾ ਇਸ ਸਚਾਈ ਨੂੰ ਦਰਸਾਇਆ ਹੈ :

ਜੈਸੇ ਕੁੰਭ ਉਦਕ ਪੂਰਨਿਓ ਤਬ ਉਹੁ ਭਿੰਨ ਦਰਿਸਟੋ।'
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ।

(ਸਾਰੰਗ, ਮ. ੫)

ਜਦ ਪਾਣੀ ਘੜਾ ਭਰ ਕੇ ਰਖੀਏ ਤਾਂ ਪਾਣੀ ਤੋਂ ਵੱਖਰਾ ਨਜ਼ਰੀ ਆਉਂਦਾ ਹੈ ਤੇ ਜਦ ਉਸ ਘੜੇ ਦਾ ਪਾਣੀ ਪਾਣੀ ਵਿਚ ਖਾਲੀ ਕਰ ਦੇਈਏ ਤਾਂ ਪਾਣੀ ਨਾਲ ਪਾਣੀ ਰਲ ਜਾਂਦਾ ਹੈ।

ਦੀਪਕ ਤੇ ਦੀਪਕ ਪਰਗਾਸਿਆ ਤ੍ਰਿਭਵਣ ਜੋਤ ਦਿਖਾਈ।

(ਰਾਮਕਲੀ ਦਖਣੀ, ਮ. ੧)

ਦੀਪਕ ਰੂਪ ਪਰਮਾਤਮਾ ਦੀਵਾ ਜਗਿਆ ਤੇ ਸਾਰਾ ਸੰਸਾਰ ਜਗਮਗਾਇਆ, ਜਾਂ ਜਿਵੇਂ :

ਜਲ ਵਿਚਹੁ ਬਿੰਬ ਉਠਾਲਿਓ ਜਲ ਮਾਹਿ ਸਮਾਇਆ।

(ਰਾਮਕਲੀ ਡਖਣੇ, ਮ. ੫)

ਜਲ ਵਿਚੋਂ ਬੁਲਬਲਾ ਉੱਠ ਕੇ ਜਲ ਵਿਚ ਸਮਾ ਗਿਆ। ਮਨੁੱਖ ਪਰਮਾਤਮਾ ਤੋਂ

ਉਪਜਦਾ ਤੇ ਮੁੜ ਪਰਮਾਤਮਾ ਵਿਚ ਲੀਨ ਹੁੰਦਾ ਹੈ। ਫਿਰ ਦੋਹਾਂ ਵਿਚ ਭਿੰਨ ਭੇਦ ਕੀ ?

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ,
ਕਨਕ ਕਟਿਕ ਜਲ ਤਰੰਗ ਜੈਸਾ।

(ਸਿਰੀ ਰਾਗ, ਰਵਿਦਾਸ)

ਤੇਰੇ ਮੇਰੇ ਵਿਚ ਮੇਰੇ ਤੇਰੇ ਵਿਚ ਕੀ ਭਿੰਨ ਭੇਦ ਹੈ, ਉਹੋ ਜੋ ਸੋਨੇ ਤੇ ਸੋਨੇ ਦੇ ਕੜੇ ਵਿਚ ਜਾਂ ਪਾਣੀ ਤੇ ਪਾਣੀ ਦੀ ਲਹਿਰ ਵਿਚ।

ਇਕ ਈਸਾਈ ਭਗਤ ਟੈਨਲਰ ਨੇ ਇਕ ਥਾਂ ਕਿਹਾ ਹੈ "ਆਤਮਾ ਆਪਣੀ ਅਤਿ ਡੂੰਘਾਣ ਵਿਚ ਪਰਮਾਤਮਾ ਸਮਾਨ ਹੈ ਤੇ ਪਰਮਾਤਮਾ ਦੇ ਏਡਾ ਨੇੜੇ ਕਿ ਅਕਥ ਹੈ। ਆਤਮਾ ਦੀ ਇਸ ਡੂੰਘਿਆਈ ਵਿਚ, ਇਸ ਅੰਤ੍ਰੀਵ ਡੂੰਘਾਣ ਵਿਚ, ਇਸ ਪਵਿਤ੍ਰ ਗਹਿਰਾਈ ਵਿਚ, ਪਰਮਾਤਮਾ ਸੱਚ-ਮੁਚ, ਨਿਰਸੰਦੇਹ ਆਪਣੇ ਮੂਲ ਤੱਤ ਵਿਚ ਵਸਦਾ ਹੈ। ਅਸਾਂ ਸਾਰਿਆਂ ਅੰਦਰ ਉਹੋ ਰੱਬੀ ਨੂਰ ਹੈ ਜਿਸ ਨੇ ਸੰਸਾਰ ਪੈਦਾ ਕੀਤਾ, ਇਹ ਈਸ਼ਵਰੀ ਚਾਨਣ ਹੈ, ਰੱਬੀ ਨੂਰ ਦਾ ਅੰਸ਼ ਹੈ, ਉਸ ਤੋਂ ਵੱਖਰਾ ਨਹੀਂ ਜਿਵੇਂ ਕਿ ਅਸੀਂ ਅੱਗੇ ਚੱਲ ਕੇ ਦੇਖਾਂਗੇ, ਮਨੁੱਖ ਮਾਇਆ ਦੇ ਬੰਧਨਾਂ ਵਿਚ ਜਕੜਿਆ ਪਿਆ ਹੈ, ਇਸ ਲਈ ਮਨੁੱਖ ਹੀਣ ਤੇ ਆਤੁਰ ਹੈ। ਤੇ ਇਸ ਯੋਗ ਨਹੀਂ ਕਿ ਅੰਤਰ ਆਤਮੇ, ਅੰਤਹਕਰਨ ਵਿਚ ਸਾਵਧਾਨ ਹੋ ਉਸ ਹਰੀ ਦੇ ਦਰਸ਼ਨ ਕਰ ਸਕੇ ਜੋ ਸਾਡੇ ਅੰਦਰ ਮੌਜੂਦ ਹੈ। ਸਾਡੇ ਅੰਦਰ ਵਸਦਾ ਪਰਮ ਪੁਰਖ ਸਾਡਾ ਪਰਮ ਆਤਮਾ ਪਰਮ ਆਪਾ ਹੀ ਇੱਕੋ ਇਕ ਸੱਤਤਾ ਹੈ, ਹਕੀਕਤ ਹੈ, ਜਿਸ ਦਾ ਚਮਤਕਾਰ ਜਗਤ ਵਿਚ ਸਾਡੇ ਆਲੇ ਦੁਆਲੇ ਅਨੇਕ ਰੂਪਾਂ ਅਕਾਰਾਂ ਵਿਚ ਹੈ। ਆਰਵਿੰਦੋ ਘੋਸ਼ ਜੀ ਨੇ 'ਗੀਤਾ ਬਾਰੇ ਲੇਖਾਂ' ਵਿਚ ਇਸ ਪ੍ਰਕਾਰ ਲਿਖਿਆ ਹੈ :

"ਹਰ ਮਨੁੱਖ ਦਾ ਸਦੀਵੀ, ਸੰਸਾਰ-ਵਿਆਪਕ ਪਰਮ ਆਪਾ ਪਰਮਾਤਮਾ ਹੈ; ਮਨੁੱਖ ਦਾ ਸਰੀਰਕ ਆਪਾ ਵੀ ਪਰਮਾਤਮਾ ਦਾ ਅੰਗ ਹੈ, ਟੋਟਾ, ਟੁਕੜਾ ਨਹੀਂ ਕਿਉਂਕਿ ਪਰਮਾਤਮਾ ਨੂੰ ਨਿੱਕੇ ਨਿੱਕੇ ਖੰਡਾਂ ਵਿਚ ਖਿਆਲ ਕਰਨਾ ਅਯੋਗ ਹੈ, ਪਰੰਤੂ ਮਨੁੱਖ ਪਰਮ ਚੇਤਨਤਾ ਦਾ ਚੇਤਨ ਅੰਗ ਹੈ, ਪਰਮ ਸ਼ਕਤੀ ਦਾ ਹਿੱਸਾ ਹੈ, ਤੇ ਇਸ ਕਰਕੇ ਜ਼ਹੂਰ ਵਿਚ ਜਾਂ ਜਿਵੇਂ ਕਹੀਦਾ ਹੈ, ਕੁਦਰਤ ਵਿਚ ਉਸ ਅਨੰਤ ਅਪਾਰ ਹਸਤੀ ਦੀ ਇਕ ਮਹਿਦੂਦ ਹੋਂਦ ਹੈ। ਇਸ ਮਹਿਦੂਦ ਜੀਵੜੇ ਵਿਚ ਜਿਸ ਵਿਚ ਇਕ ਪਾਸੇ ਤਾਂ ਅਚੱਲ, ਸੱਤ ਹਸਤੀ ਦੀ ਸਾਂਤ ਤੇ ਸੁੰਨ ਅਵਸਥਾ ਹੈ, ਤੇ ਉਸ ਦੇ ਨਾਲ ਹੀ ਬਹੁਰੰਗੀ ਕਾਰ ਵਿਹਾਰੇ ਦਾ ਆਨੰਦ ਰਸ ਭੋਗ ਹੈ, ਪੁਰਸ਼ੋਤਮ ਪਾਰਬ੍ਰਹਮ ਦਾ ਨਿਵਾਸ ਹੈ। ਪਰਮਾਤਮਾ ਆਪਣੀ ਅਪਰਮਅਪਾਰਤਾ ਵਿਚ ਸਾਡੇ ਤੋਂ ਦੂਰ ਦੁਰੇਡੇ ਵੀ ਹੈ, ਪਰ ਨਾਲ ਹੀ ਹਰ ਜੀਵ ਤੇ ਸਰੀਰ ਵਿਚ ਤੇ ਮਨੁੱਖ ਤੇ ਕੁਦਰਤ ਦੇ ਹਿਰਦੇ ਵਿਚ ਵੀ ਬਿਰਾਜਮਾਨ ਹੈ। ਪਰਮਾਤਮਾ ਤੋਂ ਆਤਮਾ ਕੁਦਰਤ ਦੀ ਰੰਗ-ਬਰੰਗੀ ਖੇਡ ਖੇਡਣ ਆਉਂਦੀ ਹੈ ਤੇ ਫਿਰ ਇਹ ਨਿਹਚਲ, ਸ੍ਵੈ-ਪ੍ਰਕਾਸ਼ ਰੂਪ ਆਤਮਾ ਅਪਰੰ-ਅਪਾਰ ਪਾਰਬ੍ਰਹਮ ਵਿਚ ਜਾਂ ਲੀਨ ਹੁੰਦੀ ਹੈ।"

ਅਧਿਆਇ 2

# ਹਉਮੈਂ

ਇਨਸਾਨ ਪਰਮਾਤਮਾ ਦਾ ਅੰਗ ਹੈ। ਫੇਰ ਕੀ ਗੱਲ ਹੈ ਕਿ ਮਨੁੱਖ ਇਵੇਂ ਪ੍ਰਤੀਤ ਕਰਦਾ ਹੈ ਜਿਵੇਂ ਉਹ ਸਰਬ-ਵਿਆਪਕ ਹਸਤੀ ਤੋਂ ਸੁਤੰਤਰ ਹੈ ਤੇ ਉਸ ਦੀ ਆਪਣੀ ਹੋਂਦ ਵੱਖਰੀ ਹੈ? ਸਿੱਖੀ ਦਾ ਜਵਾਬ ਹੈ ਕਿ ਇਹ ਗੱਲ ਹਉਮੈਂ ਕਾਰਨ ਹੈ, ਮਮਤਾ, ਅਹੰਕਾਰ ਕਾਰਨ ਹੈ। ਏਜ਼ ਹਉਮੈਂ ਦੇ ਪਰਦੇ ਕਾਰਨ ਅੰਸ਼ ਆਪਣੇ ਪੂਰਨ ਪਰਮ-ਸਰੂਪ ਨੂੰ ਭੁੱਲ ਗਿਆ ਹੈ:

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ।<br>
ਭਾਂਭੀਰੀ ਕੇ ਪਾਤ ਪਾਰਦੋ ਬਿਨਿ ਪੇਖੇ ਦੂਰਾਇਓ।

(ਸੋਰਠ, ਮ. ੫)

ਹੰਕਾਰ ਦੀ ਕੰਧ ਮੇਰੇ ਤੇ ਪਰਮਾਤਮਾ ਵਿਚਕਾਰ ਆ ਗਈ ਹੈ। ਨਹੀਂ ਤਾਂ ਸੁਣੀਦਾ ਹੈ ਕਿ ਵਤਨ ਨੇੜੇ ਹੀ ਹੈ, ਪਰਮਾਤਮਾ ਤੇ ਸਾਡੇ ਵਿਚਕਾਰ ਤਿਤਲੀ ਦੇ ਪਰ ਜਿੰਨਾ ਪਤਲਾ ਪਰਦਾ ਹੈ, ਸਾਡੇ ਨਾ ਵੇਖਣ ਕਰਕੇ, ਅਗਿਆਨ ਕਰਕੇ ਪਰਮਾਤਮਾ ਦੂਰ ਮਲੂਮ ਹੁੰਦਾ ਹੈ।

ਈਸ਼ਵਰੀ ਲੀਲ੍ਹਾ ਕਰਕੇ ਹਉਮੈਂ ਦਾ ਸਭ ਜਗ ਵਿਚ ਵਰਤਾਰਾ ਹੈ ਏਸ ਕਾਰਨ ਮਨੁੱਖ ਆਪਣੇ ਆਪ ਨੂੰ ਵੱਖਰੀ ਹਸਤੀ ਸਮਝਦਾ ਹੈ।

ਤੁਧੁ ਜਗ ਮਹਿ ਖੇਲੁ ਰਚਾਇਆ ਵਿਚ ਹਉਮੈ ਪਾਈਆ।<br>
ਏਕ ਮੰਦਰ ਪੰਚਾਂ[1] ਚੋਰ ਹਹਿ ਨਿਤ ਕਰਹਿ ਬੁਰਆਈਆ।

(ਮਾਰੂ ਵਾਰ, ਮ. ੫)

ਅਤਰ ਅਲਖ ਨ ਜਾਈ ਲਖਿਆ ਵਿਚ ਪੜਦਾ ਹਉਮੈ ਪਾਈ।

(ਗਉੜੀ, ਮ. ੫)

ਫਿਸ਼ਟੇ ਨੇ ਏਸ ਹਉਮੈਂ ਨੂੰ ਮਮਤਾ (Egohood) ਕਿਹਾ ਹੈ, ਅਰਥਾਤ ਇਨਸਾਨ ਦਾ ਆਪਣੇ ਆਪ ਨੂੰ ਵੱਖਰਾ ਮੰਨਣਾ ਕਿ ਮੈ ਸੰਸਾਰ ਤੋਂ ਵੱਖਰਾ ਹਾਂ, ਮੇਰੇ ਤੇ ਸੰਸਾਰ ਅੰਦਰ ਵਿੱਥ ਹੈ। ਬਾਜੀਆਂ ਗੱਲਾਂ ਵਿਚ ਏਸ ਨੂੰ ਨਿਜ-ਚੇਤਨਤਾ ਜਾਂ ਆਪਾ-ਪ੍ਰਭਾਵ ਕਹਿ ਸਕਦੇ ਹਾਂ। ਸਿੱਖੀ ਧਰਮ ਵਿਚ ਆਪਣੇ ਆਪ ਨੂੰ ਸੰਸਾਰ-ਵਿਆਪਕ ਹਸਤੀ ਤੋਂ ਵੱਖ਼ਰਾ ਜਾਣਨ ਨੂੰ ਹਉਮੈਂ ਕਿਹਾ ਗਿਆ ਹੈ। ਇਸ ਵਖੇਵੇਂ ਕਰਕੇ ਆਪਣਾ ਆਪਾ ਵੱਖਰਾ ਨਜ਼ਰੀ ਆਉਂਦਾ ਹੈ। ਜੀਵ-ਆਤਮਾ ਆਪਣੇ ਆਪ ਨੂੰ ਅੱਡ ਸਮਝਦੀ ਹੈ, ਏਸੇ ਕਰਕੇ ਆਪਣੇ ਆਪ ਨੂੰ ਸੰਸਾਰ-ਆਤਮਾ ਤੋਂ ਸੁਤੰਤਰ ਮੰਨਦੀ ਹੈ। ਈਸ਼ਵਰੀ ਲੀਲ੍ਹਾ ਕਾਰਨ ਸਨੇ ਸਨੇ ਇਨਸਾਨ ਨੂੰ ਆਪਣੇ ਵਖੇਵੇਂ ਦੀ ਸੋਝੀ ਹੁੰਦੀ ਹੈ ਤੇ ਜਦ ਵਖੇਵੇਂ ਦੀ ਪ੍ਰਤੀਤੀ ਪ੍ਰਬਲ ਹੁੰਦੀ ਹੈ ਤਾਂ ਮਨੁਖ ਆਪਣੇ ਆਪ ਨੂੰ ਬਿਲਕੁਲ ਵੱਖਰਾ, ਅੱਡਰਾ ਮੰਨਣ ਲਗ ਪੈਂਦਾ

---

1. ਪੰਜ ਚੋਰ—ਕਾਮ, ਕਰੋਧ, ਲੋਭ, ਮੋਹ, ਅਹੰਕਾਰ।

ਹੈ । ਟੈਨੀਸਨ ਨੇ ਏਸ ਮਾਨਸਿਕ ਦਸ਼ਾ ਨੂੰ ਆਪਣੀ ਕਵਿਤਾ 'In Memoraim' ਵਿਚ ਭਲੀ ਪ੍ਰਕਾਰ ਵਰਣਨ ਕੀਤਾ ਹੈ :

ਜਦੋਂ ਹੈ ਲੈਂਦਾ ਜਨਮ ਬਾਲ ਇਆਨੜਾ
ਵਿਚ ਅਕਾਸ਼ ਪਤਾਲ ਨਿਕੀ ਜਿੰਦੜੀਂ,
ਇਹ ਜਦ ਲਾਂਦਾ ਹੱਥ ਆਪਣੇ ਆਪ ਨੂੰ,
ਕਦੀ ਨ ਸੋਚੇ ਇਹ, "ਮੇਰਾ ਆਪ ਹੈ ।"
ਸਨੇ ਸਨੇ ਜਦ ਕਾਲ ਜਾਂਦਾ ਬੀਤਦਾ,
ਉਹ ਸਿਖਦਾ ਕੁਝ ਹੋਰ ਦੂਜੀ ਸੰਥਿਆ,
ਉਹ ਸਿਖਦਾ ਹੈ 'ਮੈਂ' 'ਮੇਰਾ' ਲੋਚਨਾ
ਦਿਸਦਾ, ਵਸਦਾ ਜੱਗ ਦਿਸਦਾ ਓਪਰਾ,
"ਇਹ ਜੱਗ ਮੈਂ ਤੋਂ ਭਿੰਨ, ਮੈਂ ਤਾਂ ਹੋਰ ਹਾਂ ।"
ਇਵੇਂ ਹੀ ਉਸ ਦਾ ਮਨ ਹੁੰਦਾ ਵੱਖਰਾ,
ਚੇਤਾ ਉਪਜੇ ਫੇਰ ਵੱਖਰੇ ਮਨ ਹੋਣ ਤੋਂ,
ਹੱਡ ਮਾਸ ਦਾ ਜਾਲ ਦਵਾਲੇ ਮਨਾਂ ਦੇ,
ਸਮਾਂ ਹੈ ਕਸਦਾ ਢੇਰ ਦਵਾਲੇ ਜੀਅ ਦੇ,
ਇਵੇਂ ਹੈ ਹੁੰਦਾ ਜੀਵ ਜੱਗ ਤੋਂ ਵੱਖਰਾ,
ਜਨਮ ਸਮੇਂ ਜੋ ਜੀਵ ਜਾਣੇ ਆਪ ਨਾ,
ਜਗਤ ਨਾ ਜਾਣੇ ਹੋਰ ਆਪਣੇ ਆਪ ਤੋਂ ।[1]

ਅਜਾਣਾ ਬਾਲਕ ਕੇਵਲ ਮਹਿਸੂਸ ਕਰਦਾ ਹੈ, ਉਸ ਨੂੰ ਪਛਾਣ ਜਾਂ ਸੋਝੀ ਨਹੀਂ ਹੁੰਦੀ, ਪਛਾਣ-ਗਿਆਨ ਪਿਛੋਂ ਆਉਂਦੀ ਹੈ । ਸ਼ੁਰੂ ਵਿਚ ਉਹ ਆਪਣੇ ਆਪ ਨੂੰ ਜੱਗ ਨਾਲ ਇਕ-ਮਿਕ ਮਹਿਸੂਸ ਕਰਦਾ ਹੈ । ਜਿਉਂ ਜਿਉਂ ਚੇਤਨਤਾ ਵਧਦੀ ਹੈ, ਵਖੇਵਾਂ ਅੱਡਰਾਪਨ ਪ੍ਰਤੀਤ ਹੁੰਦਾ ਜਾਂਦਾ ਹੈ । ਭਾਵੇਂ ਵਰਡਜ਼ਵਰਥ ਤੇ ਹੋਰਨਾਂ ਨੇ ਬਾਲਪਨ ਦੇ ਸਮੇਂ ਦੇ ਈਸ਼ਵਰੀ

---

1. The baby new to ‹ ar h and sky,
What time his tender palm is prest,
Against the circle of the breast,
Has never thought 'this is I'
But as he grows he gathers much,
And learns the use of 'I' and 'me',
And finds 'I am not what I see'.
And other than the things I touch,
So rounds he to a separate mind,
From whence clear memory may begin,
As thro 'the frame that binds him' in,
His isolation grows defined.

ਪ੍ਰਕਾਸ਼, ਈਸ਼ਵਰੀ ਭੇਦ ਦੀਆਂ ਲੰਮੀਆਂ ਘਟਾਂ ("training clouds of glory") ਦਾ ਕਥਨ ਕੀਤਾ ਹੈ ਤੇ ਕਿਹਾ ਹੈ ਕਿ "Heaven lies about us in our infancy. Shades of the prison-house begin to close upon the growing child."

ਭਾਵ, ਜਦ ਅਸੀਂ ਅੰਜਾਣੇ ਬਾਲ ਹੁੰਦੇ ਹਾਂ ਤਾਂ ਚਾਰ-ਚੁਫੇਰੇ ਸਵਰਗ ਹੁੰਦਾ ਹੈ ਤੇ ਜਿਉਂ ਜਿਉਂ ਵੱਡੇ ਹੁੰਦੇ ਹਾਂ ਬੰਦੀ-ਖਾਨੇ ਦੇ ਘਣੇ ਪਰਛਾਵੇਂ ਸਾਡੇ ਦਵਾਲੇ ਘੇਰਾ ਪਾ ਲੈਂਦੇ ਹਨ ।

ਪਰ ਮੈਨੂੰ ਤਾਂ ਸ਼ੱਕ ਹੈ ਕਿ ਕੀ ਆਤਮਿਕ ਦ੍ਰਿਸ਼ਟੀਕੋਣ ਤੋਂ ਇਹ ਵਿਚਾਰ ਸਤਿ ਹੈ । ਪਰ ਨਿਰਸੰਦੇਹ ਬਾਲਾਂ ਦੀ ਮਾਨਸਿਕ ਦਸ਼ਾ ਵਰਡਜ਼ਵਰਥ ਆਦਿ ਦੀ ਦਰਸਾਈ ਹੋਈ ਵਾਂਗ ਹੀ ਹੈ; ਘਟੋ ਘੱਟ ਇਹ ਪ੍ਰਮਾਣ ਇਸ ਵਿਸ਼ੇ ਤੇ ਪੂਰਾ ਢੁਕਦਾ ਬਣਦਾ ਹੈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੀ ਬੀਤੇ ਸਮੇਂ ਦੀ ਅਚੇਤ ਸੋਝੀ ਸਾਡੀ ਹਉਮੈਂ ਤੋਂ ਹੀ ਉਪਜੀ ਹੈ । ਜਿਵੇਂ ਪਾਲਸੱਨ ਦਾ ਕਥਨ ਹੈ, ਸਾਨੂੰ ਕੇਵਲ ਇਸ ਇਕ ਗੱਲੋਂ ਆਪਣੀ ਹਸਤੀ ਦੀ ਸੋਝੀ ਹੁੰਦੀ ਹੈ, ਅਰਥਾਤ ਜਦ ਸਾਨੂੰ ਆਪਣਾ ਆਪਾ ਵੱਖਰਾ ਪ੍ਰਤੀਤ ਹੁੰਦਾ ਹੈ । ਜਿਉਂ ਜਿਉਂ ਜੀਵਨ ਬਤੀਤ ਹੁੰਦਾ ਹੈ ਤੇ ਨਿਜ-ਚੇਤਨਤਾ ਵਧਦੀ ਹੈ, ਤਿਉਂ ਤਿਉਂ ਅਸੀਂ ਆਪਣੇ ਆਪ ਨੂੰ ਦੂਜਿਆਂ ਨਾਲੋਂ ਵੱਖਰਾ ਸਮਝਦੇ ਹਾਂ । ਇਸ ਗੱਲ ਨੂੰ ਧਾਰਮਿਕ ਸ਼ਬਦਾਂ ਵਿਚ ਹੈਲਿਨ ਵਿਲੀਅਮਜ਼ ਦੇ ਅੱਖਰਾਂ ਦੁਆਰਾ ਅਸੀਂ ਇਉਂ ਕਹਿ ਸਕਦੇ ਹਾਂ ਅਸੀਂ ਸਦਾ ਤੋਂ ਈਸ਼ਵਰੀ ਆਤਮਾਂ ਵਿਚ ਲੋਪ ਰਹੇ ਹੋਵਾਂਗੇ । ਪਰ ਉਹ ਸਮਾਂ ਜ਼ਰੂਰ ਸੀ ਜਦ ਸਾਡਾ ਵਖੇਵਾਂ ਆਰੰਭਿਆ ਗਿਆ, ਨਿਰਸੰਦੇਹ ਪੱਕਾ, ਅਚੇਤ ਵਖੇਵਾਂ ਸੀ, ਪਰ ਫੇਰ ਵੀ ਵਖੇਵਾਂ ਹੀ ਸੀ । ਪਰ ਟੈਗੋਰ ਦਾ ਕਥਨ ਸਿੱਖ ਵਿਚਾਰ ਦੇ ਵਧੇਰੇ ਨੇੜੇ ਹੈ :

ਤੂੰ ਆਪ ਹੀ ਆਪਣੇ ਆਪ ਵਿਚ ਪੜਦਾ ਤਾਣਿਆ ਤੇ ਲੱਖਾਂ ਰੂਪਾਂ-ਆਕਾਰਾਂ ਵਿਚ ਤੇਰਾ ਪ੍ਰਕਾਸ਼ ਹੋਇਆ, ਇਨ੍ਹਾਂ ਰੂਪਾਂ ਦਾ ਨਾਉਂ ਹਰੀ ਹੈ, ਪੜਦਾ ਤਾਣ ਕੇ ਤੂੰ ਵਖੇਵਾਂ ਕੀਤਾ ਤੇ ਮੇਰਾ ਸਰੀਰ ਉਤਪੰਨ ਹੋਇਆ ।[1] ਤਾਂ ਫੇਰ ਇਹ ਹਉਮੈਂ ਕਾਰਨੇ ਹੀ ਵਿਘਨ ਪੈਂਦਾ ਹੈ, ਮਨੁੱਖ ਤੇ ਸਸਾਰ ਦੀ ਉਤਪਤੀ ਇਸ ਵਖੇਵੇਂ ਕਰਕੇ ਹੀ ਹੈ :

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ।

(ਸਿਧ ਗੋਸਟਿ, ਮ. ੧)

ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ।

(ਮਹਲਾ ੧)

ਹਉਮੈ ਵਿਚ ਜਗ ਬਿਨਸਦਾ ਮਰਿ ਜੰਮੈ ਆਵੈ ਜਾਇ ।

(ਸਿਰੀ ਰਾਗ, ਮ. ੩)

---

1. Thou settest a barrier in Thine own Being,
And then castest Thyself in myriad moulds;
This Thy Self-separation has taken body in me."

ਮਾਇਆ ਮਮਤਾ ਕਰਤੈ ਲਾਈ,
ਇਹੁ ਹੁਕਮਿ ਕਰਿ ਸ੍ਰਿਸਟਿ ਉਪਾਈ।

(ਮਲਾਰ, ਮ. ੩)

ਮੂਲ ਮੋਹੁ ਕਰਿ ਕਰਤੈ ਜਗਤੁ ਉਪਾਇਆ,
ਮਮਤਾ ਲਾਇ ਭਰਮਿ ਭੋਲਾਇਆ।

(ਭੈਰਉ, ਮ. ੩)

ਹਉਮੈਂ ਅਹੰਕਾਰ ਕਾਰਨ ਆਪਣੇ ਆਪ ਨੂੰ "ਦੂਜਿਆਂ" ਤੋਂ ਬਚਾਣ ਦੀ ਇੱਛਾ ਉਤਪੰਨ ਹੁੰਦੀ ਹੈ। ਸ੍ਵੈ-ਰਖਿਆ ਦੀ ਕਾਮਨਾ ਕਰਕੇ ਭੁਖ-ਤ੍ਰੇਹ ਉਤਪੰਨ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਕਾਮਨਾ ਨੂੰ ਤ੍ਰਿਸ਼ਨਾ ਕਿਹਾ ਹੈ। ਸ਼ੋਪਨਹਾਰ ਨੇ ਕਾਮਨਾ ਅਥਵਾ ਇੱਛਾ ਨੂੰ ਮਨ ਦਾ ਬੁਨਿਆਦੀ ਕਰਮ ਦਸਿਆ ਹੈ। ਕਾਂਟ ਦੀ "ਅਮਲੀ ਬੁੱਧੀ" ਦੇ ਅਰਥ ਵੀ ਇਹੋ ਹਨ। ਪ੍ਰਾਚੀਨ ਸਮੇਂ ਦਾ ਅਰਸਤੂ ਤੇ ਮੌਜੂਦਾ ਸਮੇਂ ਦਾ ਮੈਕਡੂਗਲ ਇਸ ਗੱਲ ਤੇ ਸਹਿਮਤ ਹਨ ਕਿ ਕਾਮਨਾ ਕਰਕੇ ਹੀ ਸਭ ਕਰਮ ਉਤਪੰਨ ਹੁੰਦੇ ਹਨ। ਮਹਾਤਮਾ ਬੁੱਧ ਦਾ ਦੂਜਾ ਵੱਡਾ ਅਸੂਲ 'ਤਿਨਹਾ' (ਤ੍ਰਿਸ਼ਨਾ) ਅਥਵਾ ਕਾਮਨਾ ਨੂੰ ਹੀ ਮਨੁੱਖੀ ਆਤਮਾ ਦੇ ਸਭ ਕਰਮਾਂ ਦਾ ਜਨਮ-ਦਾਤਾ ਦਸਦਾ ਹੈ ਅਤੇ ਮਹਾਤਮਾ ਬੁੱਧ ਦਾ 'ਤਿਨਹਾ' ਤੇ ਸਿੱਖ ਧਰਮ ਵਿਚ 'ਤ੍ਰਿਸ਼ਨਾ' ਇੱਕੋ ਸ਼ਬਦ ਦੀਆਂ ਦੋ ਸ਼ਕਲਾਂ ਹਨ।

ਪ੍ਰਾਣ-ਰਖਿਆ ਦੀ ਕਾਮਨਾ ਕਰਕੇ ਭੁਖ-ਤ੍ਰੇਹ ਲਗਦੀ ਹੈ। ਮੂਲੋਂ ਭੁਖ-ਤ੍ਰੇਹ ਦਾ ਇਹਸਾਸ ਇੱਕੋ ਕੁਝ ਹੈ। ਸਿੱਖ ਧਰਮ ਵਿਚ ਇਨ੍ਹਾਂ ਦੋਹਾਂ ਜਜ਼ਬਿਆਂ ਨੂੰ ਮੇਲ ਕੇ 'ਤ੍ਰਿਸ਼ਨਾ' ਕਿਹਾ ਹੈ। ਤ੍ਰਿਸ਼ਨਾ (ਜਾਂ ਭੁੱਖ ਕਹਿ ਲੌ) ਆਲੇ ਦੁਆਲੇ ਤੋਂ ਖੁਰਾਕ ਹਾਸਲ ਕਰਕੇ ਖਾਣ ਦੀ ਤੇ ਹਜ਼ਮ ਕਰਨ ਦੀ ਰੁਚੀ ਪੈਦਾ ਕਰਦੀ ਹੈ ਤੇ ਫੇਰ ਇਸ ਰੁਚੀ ਕਰਕੇ ਮਨੁੱਖ ਆਪਣੇ ਆਪ ਨੂੰ ਆਪਣੇ ਗਿਰਦੇ ਨਾਲ ਜੋ ਉਸ ਤੋਂ ਵੱਖਰਾ ਹੈ, ਵਰਤਾਰੇ ਦਾ ਆਹਰ ਕਰਦਾ ਹੈ।

ਪਹਿਲੀ 'ਹਿਸ' ਜਿਹੜੀ ਇਕ ਤਰ੍ਹਾਂ ਦੇ ਬੇ-ਹਿਸ ਲੋਥੜੇ, ਅਰਥਾਤ ਨਵੇਂ ਜਨਮੇ ਬਾਲ ਵਿਚ ਪੈਦਾ ਹੁੰਦੀ ਹੈ, ਛੋਹ ਦੀ ਹਿਸ ਹੈ। ਛੋਹ ਦੀ ਹਿਸ ਕਰਕੇ ਹੀ ਪਹਿਲੇ ਪਹਿਲ ਜੀਅ ਨੂੰ ਆਪਣਾ ਵਿਖੇਵਾ ਪ੍ਰਤੀਤ ਹੁੰਦਾ ਹੈ। ਫੇਰ ਏਸੇ ਛੋਹ ਦੀ ਹਿਸ ਦੁਆਰਾ ਉਹ ਨਿੱਕੀ ਜਿੰਦੜੀ ਜੀਵਨ ਦੀ ਖਿਚੋਤਾਣ ਵਿਚ ਆਪਣੀ ਰਖਿਆ ਹਿਤ ਆਪਣੀਆਂ ਲੋੜਾਂ ਪੂਰੀਆਂ ਕਰਦੀ ਹੈ। ਹੋਰ ਸਭ ਹਿਸਾਂ ਮਗਰੋਂ ਏਸ ਹਿਸ ਤੋਂ ਉਤਪੰਨ ਹੁੰਦੀਆਂ ਹਨ। ਚਖਣ ਦੀ ਹਿਸ ਅਸਲੀ ਛੋਹ ਦੀ ਹਿਸ ਹੈ, ਵਾਧਾ ਕੇਵਲ ਇਹ ਹੈ ਕਿ ਇਸ ਦੇ ਨਾਲ ਲਾਭਦਾਇਕ ਤੇ ਹਾਨੀਕਾਰਕ ਗੁਣ ਦੀ ਪਰਖ ਹੁੰਦੀ ਹੈ। ਸੁੰਘਣ ਦੀ ਹਿਸ ਦੂਰੋਂ ਛੋਹਣ ਵਾਲੀ ਗੱਲ ਹੈ। ਵੇਖਣ ਤੇ ਸੁਣਨ ਦੀਆਂ ਹਿਸਾਂ ਇਕ ਹੋਰ ਦ੍ਰਿਸ਼ਟੀਕੋਣ ਤੋਂ ਦੂਰੋਂ ਛੋਹਣ ਦੀ ਹਿਸ ਹਨ। ਮੁਕਦੀ ਗੱਲ ਇਹ ਹੈ ਕਿ ਸਾਰਾ ਮਨੁੱਖੀ ਜੀਵਨ ਤ੍ਰਿਸ਼ਨਾ ਅਰਥਾਤ ਪ੍ਰਾਣ-ਰਖਿਆ ਦੀ ਕਾਮਨਾ ਦੇ ਬੀਜ ਤੋਂ ਉਗਦਾ ਤੇ ਪ੍ਰਫੁੱਲਤ ਹੁੰਦਾ ਹੈ ਤੇ ਤਿਸ਼ਨਾ ਹਉਮੈਂ ਤੋਂ, ਅਰਥਾਤ ਵਖੇਵੇਂ ਦੀ ਕਾਮਨਾ ਤੋਂ ਉਤਪੰਨ ਹੁੰਦੀ ਹੈ।

ਸਿੱਖ ਸਾਹਿਤ ਵਿਚ ਤ੍ਰਿਸ਼ਨਾ ਨੂੰ ਮੋਹ, ਅਥਵਾ ਮਮਤਾ ਵੀ ਕਿਹਾ ਗਿਆ ਹੈ, ਜਿਸ ਦੇ ਅਰਥ ਹਨ ਸਵਾਰਥ ਤੇ ਆਪਣੇ ਲਈ ਖਿੱਚ-ਧੂ, ਖੋਹਣਾ ਖਸਣਾ। ਮੋਹ ਸਵਾਰਥ ਹੈ ਤੇ ਮਮਤਾ, ਮੈ-ਮੇਰਾ ਦਾ ਜਜ਼ਬਾ, ਖੋਹਣ ਖੱਸਣਾ ਦਾ ਖਿਆਲ ਹੈ। ਮੈਂ-ਮੇਰਾ ਦਾ ਜਜ਼ਬਾ

ਤ੍ਰਿਸ਼ਨਾ ਉਤਪੰਨ ਕਰਦਾ ਹੈ। ਤ੍ਰਿਸ਼ਨਾ ਮੋਹ ਪੈਦਾ ਕਰਦੀ ਹੈ ਤੇ ਮੋਹ ਖੋਹ-ਖਸ ਪੈਦਾ ਕਰਦਾ ਹੈ ਤੇ ਇਸ ਤਰ੍ਹਾਂ ਆਪਣੇ ਆਪੇ ਤੇ ਦੂਜਿਆਂ ਵਿਚਕਾਰ ਕਰਮ (action) ਤੇ ਪ੍ਰਤੀਕਰਮ (reaction) ਦੀ ਖੇਡ ਅਰੰਭ ਹੁਦੀ ਹੈ। ਇਹ ਸੰਖੇਪ-ਮਾਤਰ ਵਰਣਨ ਹੈ ਇਸ ਗੱਲ ਦਾ ਕਿ ਕਿਵੇਂ ਤ੍ਰਿਸ਼ਨਾ ਜਗਤ ਵਿਚ ਜੀਵਨ ਜੁਗਤੀ ਪੈਦਾ ਕਰਦੀ ਹੈ, ਕਿਵੇਂ ਇਹ ਸਭ ਕਾਜਾਂ, ਕੰਮਾਂ ਦਾ ਕਾਰਨ ਹੈ, ਤੇ ਕਿਵੇਂ ਉੱਨਤੀ ਤੇ ਵਿਕਾਸ ਦਾ ਸਿਲਸਲਾ ਚਲਦਾ ਹੈ।

ਹਉ ਵਿਚਿ ਆਇਆ ਹਉ ਵਿਚਿ ਗਇਆ।
ਹਉ ਵਿਚਿ ਜੰਮਿਆ ਹਉ ਵਿਚਿ ਮੁਆ।
ਹਉ ਵਿਚਿ ਦਿਤਾ ਹਉ ਵਿਚ ਲਇਆ।
ਹਉ ਵਿਚਿ ਖਟਿਆ ਹਉ ਵਿਚਿ ਗਇਆ।
ਹਉ ਵਿਚਿ ਸਚਿਆਰੁ, ਕੂੜਿਆਰੁ।
ਹਉ ਵਿਚਿ ਪਾਪ ਪੁੰਨ ਵੀਚਾਰੁ।
ਹਉ ਵਿਚਿ ਨਰਕਿ ਸੁਰਗਿ ਅਵਤਾਰ।
ਹਉ ਵਿਚਿ ਹਸੈ ਹਉ ਵਿਚਿ ਰੋਵੈ।
ਹਉ ਵਿਚਿ ਭਰੀਐ ਹਉ ਵਿਚਿ ਧੋਵੈ।
ਹਉ ਵਿਚਿ ਜਾਤੀ ਜਿਨਸੀ ਖੋਵੈ।
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ।
ਮੋਖ ਮੁਕਤਿ ਕੀ ਸਾਰ ਨਾ ਜਾਣਾ।
ਹਉ ਵਿਚਿ ਮਾਇਆ ਹਉ ਵਿਚ ਛਾਇਆ।
ਹਉਮੈ ਕਰਿ ਕਰਿ ਜੰਤ ਉਪਾਇਆ।
ਹਉਮੈ ਬੂਝੈ ਤਾ ਦਰ ਸੂਝੈ।
ਗਿਆਨ ਵਿਹੂਣਾ ਕਥਿ ਕਥਿ ਲੂਝੈ।
ਨਾਨਕ ਹੁਕਮੀ ਲਿਖੀਐ ਲੇਖੁ।
ਜੇਹਾ ਵੇਖਹਿ ਤੇਹਾ ਵੇਖ।

(ਵਾਰ ਆਸਾ, ਮ. ੧)

ਮਨੁੱਖੀ ਜੀਵਨ ਦੀ ਖੇਡ ਇਸੇ ਹਉਮੈਂ ਕਰਕੇ ਹੈ।

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ।
ਦੁਖ ਸੁਖ ਏਹੁ ਜੀਉ ਬਧ ਹੈ ਹਉਮੈਂ ਕਰਮ ਕਮਾਇ।

(ਸਿਰੀ ਰਾਗ. ਮ. ੩)

ਜੀਵ ਦੁੱਖ-ਸੁਖ ਵਿਚ ਬੱਝਿਆ ਪਿਆ ਹੈ, ਹਉਮੈਂ ਵਿਚ ਕੰਮ ਕਰਦਾ ਹੈ; ਇਹ ਹਉਮੈਂ ਹੀ ਮਾਇਆ ਹੈ।

ਮਮਤਾ ਸਭ ਜੀਵਨ ਕ੍ਰਿਆ, ਜੀਵਨ-ਜੁਗਤੀਆਂ ਦਾ ਮੁਢਲਾ ਕਾਰਨ ਜਾਂ ਅਸੂਲ ਹੈ, ਮਮਤਾ ਤੋਂ ਕਾਮਨਾ ਤੇ ਸੰਕਲਪ ਉਤਪੰਨ ਹੁੰਦੇ ਹਨ, ਫੇਰ ਮਮਤਾ ਇੰਦ੍ਰੀਆਂ ਦੇ ਕਰਮ ਦੁਆਰਾ ਆਨੰਦਿਤ ਹੁੰਦੀ ਹੈ ਤੇ ਇੰਦ੍ਰੀਆਂ ਭੋਗ ਰਾਹੀਂ ਆਪਣੇ ਕਰਤੱਵ ਦਰਸਾਦੀਆਂ

ਹਨ। ਵਿਸ਼ੇ ਸਦਾ ਅੱਗ ਵਾਂਗ ਭੜਕਦੇ ਹਨ, ਤੇ ਇਥੋਂ ਤੀਕ ਭਾਂਬੜ ਮਚਦਾ ਹੈ ਕਿ ਅਸੀਂ ਤਪਦੇ, ਘਾਬਰਦੇ ਹਾਂ। ਉਹ ਆਤਮਾ ਜੋ ਇਕ ਸਮੇਂ ਪਰਮਾਤਮਾ ਨਾਲ ਇਕ ਮਿਕ ਸੀ, ਤਪਦੀ ਤੇ ਦੁਖੀ ਹੁੰਦੀ ਹੈ।

ਹਉਮੈਂ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ।
ਹਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ।

(ਸਲੋਕ, ਵਾਰ ਵਡਹੰਸ, ਮ. ੩)

ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ॥
ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ।

(ਸਲੋਕ ਵਾਰਾਂ ਤੇ ਵਧੀਕ, ਮ. ੩)

ਤੇ ਅੱਗ ਦਾ ਭਾਂਬੜ ਮਚਦਾ ਹੈ ਕਿਉਂਕਿ ਤ੍ਰਿਸ਼ਨਾ ਦੀ ਅੱਗ ਬੁਝਦੀ ਨਹੀਂ। ਜਿਉਂ ਜਿਉਂ ਅੱਗ ਵਿਚ ਈਂਧਨ ਪਾਉ, ਤਿਉਂ ਤਿਉਂ ਅੱਗ ਵਧਦੀ ਹੈ। ਜਿਉਂ ਜਿਉਂ ਵਿਸ਼ੇ-ਭੋਗ ਕਰੋ, ਉਹ ਹੋਰ ਵਿਸ਼ੇ-ਭੋਗਾਂ ਲਈ ਕੁਰਲਾਂਦੇ, ਭਾਂਬੜ ਮਚਾਂਦੇ ਹਨ।

ਖਸਮ ਵਿਸਾਰ ਕੀਏ । ਭੋਗ,
ਤਾਂ ਤਨ ਉਠ ਖਲੋਏ ਰੋਗ।

(ਮਲਾਰ, ਮ. ੧

ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ।
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ।

(ਆਨੰਦ, ਮ. ੩)

ਅੰਦਰ ਤਿਸਨਾ ਅਗ ਹੈ ਮਨਮੁਖ ਭੁਖ ਨ ਜਾਇ,
ਅਨੁਦਿਨ ਚਿੰਤਾ ਚਿਤਵੈ ਚਿੰਤਾ ਬਧਾ ਜਾਇ।

(ਸਲੋਕ ਵਾਰਾਂ ਤੇ ਵਧੀਕ, ਮ. ੩)

ਵਡੇ ਵਡੇ ਰਾਜਨ ਅਰ ਭੂਮਨੁ ਤਾਕੀ ਤ੍ਰਿਸਨ ਨ ਬੂਝੀ।
ਲਪਟ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ।
ਜਿਉ ਪਾਵਕ ਈਧਨ ਨਹਿ ਧ੍ਰਾਪੈ, ਬਿਨ ਹਰਿ ਕਹਾ ਅਘਾਈ।
ਦਿਨ ਦਿਨ ਕਰਤ ਭੋਜਨ ਬਹੁ ਬਿੰਜਨ ਤਾਕੀ ਮਿਟੈ ਨ ਭੂਖਾ।
ਉਦਮ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ।
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ।
ਦਿਨ ਪ੍ਰਤਿ ਕਰੈ ਕਰੈ ਪਛਤਾਪੈ ਸੋਗ ਲੋਭ ਮਹਿ ਸੂਕੈ।

(ਧਨਾਸਰੀ, ਮ. ੫)

ਤੇ ਇਹ ਦੁੱਖ ਕਿਉਂ ਵਾਪਰਦੇ ਹਨ:

ਜਬ ਇਨਿ ਕਿਛੁ ਕਰਿ ਮਾਨੇ ਭੇਦਾ।
ਤਬ ਤੇ ਦੂਖ ਡੰਡ ਅਰ ਖੇਦਾ।

(ਗਉੜੀ ਅਸਟਪਦੀਆ, ਮ. ੫)

ਜਿਸ ਘੜੀ ਮਨੁੱਖ ਆਪਣੇ ਆਪ ਨੂੰ ਅਕਾਲ ਪੁਰਖ ਤੋਂ ਵੱਖਰਾ ਸਮਝਦਾ ਹੈ, ਇਸ

ਦੁੱਖ ਤੇ ਡੰਡ ਮਿਲਦਾ ਹੈ ।

ਹਉਮੈਂ ਦੇ ਸੰਕਲਪ ਦੀ ਉਤਪਤੀ ਗੁੱਝਾ ਭੇਦ ਹੈ, ਪਰ ਜਦ ਹਉਮੈਂ ਤੀਬਰ, ਤਿੱਖੀ ਹੋ ਜਾਵੇ, ਤੇ ਮੋਹ-ਮਾਇਆ ਦਾ ਰੂਪ ਧਾਰ ਕੇ ਲਾਲਚ ਵਧ ਜਾਏ ਤੇ ਦੂਜਿਆਂ ਤੋਂ ਖੋਹ-ਖਸ ਤੇ ਆਪਣਾ ਘਰ ਭਰਨ ਦੇ ਆਹਰ ਲੱਗ ਜਾਏ, ਤਾਂ ਇਹ ਡਾਢੀ ਕਲੇਸ਼-ਪੂਰਤ ਦੁਰਘਟਨਾ ਹੁੰਦੀ ਹੈ ।

ਸ਼ਾਂਖ ਸ਼ਾਸਤਰ ਅਨੁਸਾਰ ਅਹੰਕਾਰ ਮਹਤ ਅਥਵਾ ਉਨਮਨ ਤੋਂ ਉਤਪੰਨ ਹੁੰਦਾ ਹੈ। ਜਦ ਮਹਤ (ਉਨਮਨ) ਉੱਪਰ ਰਜੋ, ਤਮੋ, ਸਤੋ ਦੀ ਵਖੋ-ਵੱਖਰੀ ਤਾਸੀਰ ਕਾਰਨ ਹਉਮੈਂ ਦਾ ਰੰਗ ਚੜ੍ਹਦਾ ਹੈ, ਤਾਂ ਅਨੇਕ ਮਾਨਸਿਕ ਗੁਣ, ਇੰਦ੍ਰੀਆਂ ਤੇ ਮਾਦੀ ਤਤ ਉਤਪੰਨ ਹੁੰਦੇ ਹਨ। ਇਸ ਪ੍ਰਕਾਰ ਮਨੁੱਖੀ-ਜੀਵਨ ਦਾ ਮਾਇਆ ਮੰਡਲ ਦੇ ਬਹੁ-ਰੰਗੀ ਜਗਤ ਅੰਦਰ ਪ੍ਰਵੇਸ਼ ਹੁੰਦਾ ਹੈ ।

ਮਹਾਤਮਾ ਬੁੱਧ ਵਾਂਗ ਗੁਰੂ ਸਾਹਿਬਾਨ ਨੇ ਉਨਮਨ ਤੇ ਇਨਮਨ, ਉੱਤਮ ਤੇ ਨੀਚ ਆਪੇ ਦਾ ਜ਼ਿਕਰ ਕੀਤਾ ਹੈ; ਇਕ ਤਾਂ ਈਸ਼ਵਰੀ ਜੋਤ ਦਾ ਕਿਣਕਾ, ਚੰਗਿਆੜਾ ਹੈ ਜਿਹੜਾ ਮੁੜ ਪਰਮਾਤਮਾ ਵੱਲ ਲਿਜਾਂਦਾ ਹੈ, ਦੂਜਾ ਹਉਮੈਂ ਵਾਲਾ ਆਪਾ ਜਿਹੜਾ ਪਰਮਾਤਮਾ ਤੇ ਮਨੁੱਖ ਵਿਚਕਾਰ ਵਖੇਵਾਂ ਪਾਉਂਦਾ ਹੈ ਤੇ ਜਗਤ ਦੇ ਰਸਾਂ-ਕਸਾਂ ਵਿਚ ਗ੍ਰਸ ਕੇ ਕਾਰਵਿਹਾਰ ਕਰਨ ਦੀ ਪ੍ਰੇਰਨਾ ਕਰਦਾ ਹੈ ।

ਨਿਜ-ਮੋਹ, ਆਪਣੇ ਆਪੇ ਨਾਲ ਮੋਹ, ਨਿਜ-ਚੇਤਨਤਾ ਤੋਂ ਉਤਪੰਨ ਹੁੰਦਾ ਹੈ ; ਸਾਡਾ ਆਪਾ ਆਪਣੇ ਆਪ ਨੂੰ ਵੱਖਰਾ ਅੰਸ਼ ਸਮਝਦਾ ਹੈ ਤੇ ਆਪਣੇ ਆਪ ਨੂੰ ਹੋਰ ਸ੍ਰਿਸ਼ਟੀ ਤੋਂ ਵੱਖਰਾ ਰਖਣ ਦੀ ਮਨੋ-ਕਾਮਨਾ ਧਾਰਦਾ ਹੈ। ਇਸ ਵਖੇਵੇਂ ਦੀ ਕਾਂਖਿਆ ਤੋਂ ਨਿਜ-ਮੋਹ ਉਤਪੰਨ ਹੁੰਦਾ ਹੈ। ਇਸ ਪ੍ਰਕਾਰ ਸ੍ਵੈ-ਰਖਿਆ ਦਾ ਨਿਯਮ ਨਿਜ-ਮੋਹ ਤੇ ਲੋਭ ਦੁਆਰਾ ਕੰਮ ਕਰਦਾ ਹੈ ।

ਭੁਖ ਤੇ ਕਾਮ ਸਾਡੀਆਂ ਅੰਤ੍ਰੀਵ, ਕੁਦਰਤੀ ਰੁਚੀਆਂ ਹਨ ਤੇ ਜੀਅ-ਜੰਤਾਂ ਦੇ ਸਰੀਰਾਂ ਵਿਚ ਲੁਕੀਆਂ ਛਿਪੀਆਂ ਦੱਬੀਆਂ ਪਈਆਂ ਹਨ। ਸ੍ਵੈ-ਰਖਿਆ ਤੇ ਸੰਤਾਨ-ਉਤਪਤੀ ਦਾ ਖ਼ਿਆਲ ਦੂਜੇ ਦਰਜੇ ਤੇ ਹੈ, ਤੇ ਉਹ ਭੁੱਖ ਤੇ ਕਾਮ ਦੀ ਕੁਦਰਤੀ, ਜਨਮਾਂਤ੍ਰੀ ਰੁਚੀਆਂ ਦਾ ਨਤੀਜਾ ਹੈ। ਨਾ ਕੇਵਲ ਨੀਵੀਂ ਕਿਸਮ ਦੇ ਜੀਆਂ-ਜੰਤਾਂ ਵਿਚ ਇਹ ਸੋਚ ਹੀ ਨਹੀਂ ਕਿ ਭੁੱਖ ਤੋਂ ਕਾਮ ਦਾ ਸ੍ਵੈ-ਰਖਿਆ ਤੋਂ ਸੰਤਾਨ-ਉਤਪਤੀ ਦੀਆਂ ਰੁਚੀਆਂ ਨਾਲ ਕੀ ਸੰਬੰਧ ਹੈ, ਬਲਕਿ ਅਨੇਕ ਮਨੁੱਖ ਕੇਵਲ ਖਾਣਾ ਖਾਣ ਲਈ ਹੀ ਖਾਂਦੇ ਹਨ ਤੇ ਜਿੰਦ-ਜਾਨ ਨੂੰ ਬਚਾਣ ਦੇ ਜਾਂ ਸਿਹਤ ਕਾਇਮ ਰਖਣ ਦੇ ਖਿਆਲ ਨਾਲ ਨਹੀਂ ਖਾਂਦੇ, ਤੇ ਵਿਸ਼ਾ-ਭੋਗ ਦੇ ਵੱਸ ਹੋ ਕੇ ਭੋਗ ਭੋਗਦੇ ਹਨ ਤੇ ਸੰਤਾਨ-ਉਤਪਤੀ ਦਾ ਉੱਕਾ ਹੀ ਖਿਆਲ ਨਹੀਂ ਹੁੰਦਾ। ਹੁਣ ਵੀ ਨੀਵੀਂ ਸ਼ਰੇਣੀਆਂ ਦੀਆਂ ਪਿਛੇ ਰਹੀਆਂ ਅਨੇਕ ਕੌਮਾਂ ਅਜਿਹੀਆਂ ਹਨ ਜਿਨ੍ਹਾਂ ਨੂੰ ਇਸ ਗੱਲ ਦਾ ਉੱਕਾ ਪਤਾ ਨਹੀਂ ਕਿ ਵਿਸ਼ਾ-ਭੋਗ ਦਾ ਸੰਤਾਨ-ਉਤਪਤੀ ਨਾਲ ਕੀ ਸੰਬੰਧ ਹੈ। ਸਭਯ ਲੋਕਾਂ ਵਿਚ ਵੀ ਵਿਰਲਿਆਂ ਨੂੰ ਹੀ ਸੰਤਾਨ-ਉਤਪਤੀ ਦਾ ਪ੍ਰਯੋਜਨ ਹੁੰਦਾ ਹੈ, ਜਦ ਉਹ ਵਿਸ਼ਾ-ਭੋਗ ਵਿਚ ਲੀਨ ਹੁੰਦੇ ਹਨ ।

ਮਾਇਆ-ਮੋਇਆ, ਬਹੁ-ਰੰਗੀ ਜੀਵਨ ਹਉਮੈਂ ਕਾਰਨ, ਉਸ ਹਉਮੈਂ ਕਾਰਨ ਜੋ

ਸੰਸਾਰ ਦੇ ਰਸਾਂ-ਕਸਾਂ ਨੂੰ ਮਾਣਨ ਦੀ ਕਾਮਨਾ ਰਖਦੀ ਹੈ, ਉਤਪੰਨ ਹੁੰਦਾ ਹੈ। ਹਉਮੈਂ ਕਰਕੇ ਹੀ ਜ਼ਿੰਦਗੀ ਦੇ ਸਭ ਕਾਰ-ਵਿਹਾਰ ਚਲਦੇ ਹਨ। ਹਉਮੈਂ ਸੁਆਰਥ ਰਾਹੀਂ ਕੰਮ ਕਰਦੀ ਹੈ। ਸੁਆਰਥ ਭੁੱਖ-ਕਾਮਨਾ ਦਾ ਰੂਪ ਧਾਰਦਾ ਹੈ। ਭੁੱਖ ਤੇ ਕਾਮਨਾ ਕਾਰਨ ਸ੍ਵੈ-ਰਖਿਆ ਤੇ ਸੰਤਾਨ-ਉਤਪਤੀ ਹੁੰਦੀ ਹੈ। ਤੇ ਫੇਰ ਇਨ੍ਹਾਂ ਦੋਹਾਂ ਰੁਚੀਆਂ ਵਿਚ ਜੀਵਨ ਦਾ ਤੇ ਮਨੁੱਖ ਜਾਤੀ ਦਾ ਸਾਰਾ ਇਤਿਹਾਸ, ਤੇ ਸਾਡੀਆਂ ਕਾਮਨਾਂ ਤੇ ਇਛਾਵਾਂ ਦਾ ਸਾਡੀਆਂ ਨਾਕਾਮਯਾਬੀਆਂ ਤੇ ਸਾਡੀਆਂ ਜਿੱਤਾਂ ਦਾ ਨਾਟਕ ਲੁਕਿਆ ਪਿਆ ਹੈ।

ਅਧਿਆਇ 3

# ਆਤਮਾ ਤੇ ਮਨ

ਮਨੁੱਖ ਦੀ ਉਤਪਤੀ ਪਰਮਾਤਮਾ ਤੋਂ ਹੋਈ ਹੈ, ਮਨੁੱਖ ਮੂਲੋਂ ਪਰਮਾਤਮਾ ਨਾਲ ਇਕ-ਮਿਕ ਹੈ। ਈਸ਼ਵਰੀ ਕ੍ਰਿਆ, ਈਸ਼ਵਰੀ ਲੀਲ੍ਹਾ ਦੇ ਸਦਕੇ, ਫੇਰ ਹਉਮੈ ਦੀ ਰੁਚੀ ਤੇ ਅਮਲੀ ਜੀਵਨ ਦੀਆਂ ਲੋੜਾਂ ਕਰਕੇ ਮਨੁੱਖ ਨੂੰ ਭਰਮ ਹੁੰਦਾ ਹੈ ਕਿ ਮੈਂ ਵੱਖਰਾ ਹਾਂ ਤੇ ਫਿਰ ਉਹ ਆਪਣੇ ਆਪ ਨੂੰ ਪਰਮਾਤਮਾ ਤੋਂ ਵੱਖਰਾ ਸਮਝਦਾ ਹੈ ਤੇ ਖਿਆਲ ਕਰਦਾ ਹੈ ਕਿ ਮੈਂ ਆਲੇ ਦੁਆਲੇ, ਚਾਰ ਚੁਫੇਰੇ, ਜਗਤ ਦੇ ਹਾਲਾਤ ਦੇ ਅਧੀਨ ਹਾਂ। ਇਸ ਪ੍ਰਕਾਰ ਹਰ ਕੋਈ ਪਰਮਾਤਮਾ ਤੇ ਮਨੁੱਖ ਦੀ ਅੰਸ਼ ਹੈ। ਦੋਹਾਂ ਦੇ ਗੁਣ ਮਨੁੱਖ ਵਿਚ ਹਨ ਤੇ ਉਸ ਦੀ ਜਿੰਦ-ਜਾਨ ਦਾ ਅੰਗ ਹਨ।

ਪਰ ਇਸ ਗੱਲ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਦਰਸਾਣ ਤੋਂ ਪਹਿਲਾਂ ਅਸੀਂ ਦੱਸ ਦੇਈਏ ਕਿ ਨਵੀਨ ਮਨੋ ਵਿਗਿਆਨੀਆਂ ਵਾਂਗ ਗੁਰੂ ਸਾਹਿਬ ਨੇ ਮਨ ਤੇ ਆਤਮਾ ਵਿਚ ਕੋਈ ਭਿੰਨ-ਭੇਦ ਨਹੀਂ ਜਾਣਿਆ। ਇਹ ਤਾਂ ਠੀਕ ਹੈ ਕਿ ਮਨੁੱਖੀ ਮਨ ਅਥਵਾ ਮਨੁੱਖੀ ਆਤਮਾ ਬਾਰੇ ਮਾਨਸਿਕ-ਵਿਦਿਆ ਤੇ ਧਰਮ ਦਾ ਦ੍ਰਿਸ਼ਟੀ-ਕੋਣ ਇਕੋ ਨਹੀਂ, ਪਰ ਇਥੇ ਅਸੀਂ ਇਹ ਦਸਣਾ ਹੈ ਕਿ ਜਿਵੇਂ ਮੌਜੂਦਾ psychology ਮਾਨਸਿਕ ਵਿਦਿਆ ਮਨੁੱਖੀ ਮਨ ਤੇ ਆਤਮਾ ਨੂੰ ਇੱਕੋ ਕੁਝ ਗਿਣਦੀ ਹੈ, ਉਨ੍ਹਾਂ ਨੂੰ ਇਕ ਦੂਜੇ ਤੋਂ ਭਿੰਨ-ਭਿੰਨ ਦੋ ਵਸਤਾਂ ਨਹੀਂ ਗਿਣਦੀ ਤਿਵੇਂ ਸਾਹਿਬਾਂ ਨੇ ਮਨੁੱਖੀ ਮਨ ਤੇ ਆਤਮਾ ਨੂੰ ਇੱਕੋ ਗਿਣਿਆ ਹੈ।

'ਆਤਮਾ' ਸੰਸਕ੍ਰਿਤ ਸ਼ਬਦ 'ਆਤਮਨ' ਤੋਂ ਨਿਕਲਿਆ ਹੈ, ਤੇ mind ਲਈ 'ਮਨ' ਦਾ ਸ਼ਬਦ ਹੈ ਜੋ 'ਮਨਸ' ਤੋਂ ਨਿਕਲਿਆ ਹੈ, ਕਿਤੇ ਕਿਤੇ ਚਿਤ ਅਥਵਾ ਹਿਰਦਾ ਸ਼ਬਦ ਵੀ ਮਨ ਲਈ ਵਰਤਿਆ ਗਿਆ ਹੈ। ਲਗਭਗ ਸਭ ਆਰੀਅਨ ਭਾਖਵਾਂ ਵਿਚ ਹਿਰਦੇ ਤੇ ਮਨ ਨੂੰ ਇੱਕੋ ਅਰਥਾਂ ਵਿਚ ਵਰਤਿਆ ਗਿਆ ਹੈ, ਕਿਉਂਕਿ ਕਿਸੇ ਸਮੇਂ ਹਿਰਦਾ ਹੀ ਆਤਮਾ ਦਾ ਸਥਾਨ ਸਮਝਿਆ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਆਤਮਾ ਤੇ ਮਨ ਨੂੰ ਇਕੋ ਅਰਥਾਂ ਵਿਚ ਵਰਤਿਆ ਗਿਆ ਹੈ। ਇਸ ਨਵੀਂ ਵਰਤੋਂ ਦੀ ਅਹਿਮੀਅਤ ਸਹਿਜੇ ਹੀ ਸਮਝ ਆ ਜਾਏਗੀ ਜਦ ਇਹ ਸਮਝ ਲਿਆ ਜਾਵੇ ਕਿ ਹਿੰਦੂ ਫ਼ਿਲਾਸਫੀ ਵਿਚ ਆਤਮਾ ਤੇ ਮਨ ਨੂੰ ਸਦਾ ਦੋ ਵਖੋ-ਵੱਖਰੀਆਂ ਵਸਤਾਂ ਸਮਝਿਆ ਗਿਆ ਹੈ।

ਵੇਦਾਂਤ ਅਨੁਸਾਰ ਭਿੰਨ-ਭੇਦ ਪਰਖਣ ਪਛਾਣਨ ਦੀ ਸ਼ਕਤੀ ਦਾ ਨਾਂ ਮਨ ਹੈ। ਇਸ ਦਾ ਸੰਬੰਧ ਚੇਤਨਤਾ ਤੇ ਗਿਆਨ ਸੂਚਨਾ ਨਾਲ ਹੈ ਤੇ ਹਰਖ-ਸੋਗ ਇਸ ਦੇ ਗੁਣ ਹਨ। ਯੋਗ ਫਲਸਫੇ ਦੇ ਵੀ ਮਨ ਬਾਰੇ ਇਹੋ ਵਿਚਾਰ ਸਨ। ਇਸ ਦੇ ਉਲਟ ਸਾਂਖ ਦਰਸ਼ਨ ਵਾਲੇ ਮਨ ਨੂੰ sensations (ਸੰਵੇਦਨਾ ਜਾਂ ਹਿਸ) ਤੇ perceptions (ਪ੍ਰੇਖਣ)

ਗਿਆਨ ਦਾ ਮਾਧਿਅਮ ਗਿਣਦੇ ਹਨ। ਨਿਆਇ ਤੇ ਵਿਸ਼ੇਸ਼ਕ ਵਾਲੇ ਮਨ ਨੂੰ ਮਾਦੀ, ਪਦਾਰਥਕ ਵਸਤੂ ਸਮਝਦੇ ਸਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਮਨ ਇਕ ਪ੍ਰਕਾਰ ਦਾ ਆਕਾਸ਼ ਜਾਂ ਈਥਰ (ether) ਦਾ ਪ੍ਰਮਾਣੂ ਹੈ, ਜਿਹੜਾ ਹੋਰ ਮਾਦੀ ਪ੍ਰਮਾਣੂਆਂ ਵਾਂਗ ਸਦਾ ਰਹਿਣ ਵਾਲਾ ਤੇ ਰੂਪ-ਰੰਗ ਬਦਲਣ ਵਾਲਾ ਹੈ। ਬੋਧੀ ਖ਼ਿਆਲ ਕਰਦੇ ਸਨ ਕਿ ਪ੍ਰਸਿਧ ਪੰਜ ਇੰਦ੍ਰਿਆਂ ਤੋਂ ਛੁੱਟ ਮਨ ਛੇਵੀਂ ਇੰਦ੍ਰਿਯ ਹੈ। ਪਰ ਇਹ ਸਭ ਸ਼੍ਰੇਣੀਆਂ ਇਸ ਗਲ ਤੇ ਸਹਿਮਤ ਸਨ ਕਿ ਮਨ ਆਤਮਾ ਤੋਂ ਵੱਖਰੀ ਵਸਤੂ ਹੈ ਤੇ ਇਹ ਭਿੰਨ-ਭੇਦ ਦਸ਼ਾ ਦਾ ਜਾਂ ਘੱਟ-ਵੱਧ ਹੋਣ ਦਾ ਫਰਕ ਨਹੀਂ ਸੀ, ਬਲਕਿ ਇਨ੍ਹਾਂ ਦੋਹਾਂ ਨੂੰ ਅਸਲੋਂ ਹੀ ਤੇ ਸੁਭਾਵਕ ਗੁਣਾਂ ਵਿਚ ਵਖੋ-ਵੱਖਰਾ ਸਮਝਦੇ ਹਨ।

ਸਿੱਖ ਗੁਰੂ ਸਾਹਿਬਾਨ ਦਾ ਇਹ ਵਿਚਾਰ ਨਹੀਂ ਸੀ। ਉਨ੍ਹਾਂ ਲਈ ਮਨ ਤੇ ਆਤਮਾ ਇਕੋ ਚੀਜ਼ ਸਨ ਜਾਂ ਜ਼ਿਆਦਾ ਤੋਂ ਜ਼ਿਆਦਾ ਇੱਕੋ ਚੀਜ਼ ਦੀਆਂ ਦੋ ਵੱਖਰੀਆਂ ਹਾਲਤਾਂ ਸਨ। ਪਰ ਉਨ੍ਹਾਂ ਦੋ ਦਸਾਂ ਦੇ ਬਾਰੇ ਘੱਟ ਹੀ ਕਿਤੇ ਜ਼ਿਕਰ ਕੀਤਾ ਹੈ, ਉਨ੍ਹਾਂ ਮਨ ਸ਼ਬਦ ਉੱਤਮ ਤੇ ਨੀਚ ਦਸ਼ਾ ਅਰਥਾਤ ਆਤਮਿਕ ਤੇ ਮਾਦੀ ਦਸ਼ਾ ਲਈ ਵਰਤਿਆ ਹੈ। ਸਾਹਿਬਾਂ ਨੇ ਮਨ ਦੀ ਦਸ਼ਾ ਦੇ ਫਰਕ ਨੂੰ ਵੱਖਰੇ ਸ਼ਬਦਾਂ ਦੁਆਰਾ ਨਹੀਂ ਦਰਸਾਇਆ, ਬਲਕਿ ਵਖੋ ਵੱਖ ਦਸ਼ਾਂ ਦਾ ਕਥਨ ਕੀਤਾ, ਪਰ ਦੋਹਾਂ ਹਾਲਤਾਂ ਲਈ ਸ਼ਬਦ ਮਨ ਹੀ ਵਰਤਿਆ। ਕਈ ਥਾਵੇਂ ਉਨ੍ਹਾਂ ਇਸ ਫਰਕ ਨੂੰ ਉਨਮਨ ਤੇ ਇਨਮਨ ਸ਼ਬਦਾਂ ਦੁਆਰਾ ਪ੍ਰਗਟ ਕੀਤਾ ਹੈ।

ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬਿ ਨੀਚ।
ਕਬਿ ਚੰਦਨ ਕਬਿ ਅਕਿ ਡਾਲਿ ਕਬ ਉਚੀ ਪਰੀਤਿ।

(ਸਲੋਕ ਵਾਰ ਮਾਝ ਮ. ੧)

ਮਨ ਪੰਛੀ ਵਾਂਗ ਹੈ, ਕਰਮਾਂ ਦਾ ਬੱਧਾ ਹੈ, ਕਦੀ ਉੱਚਾ ਚੜ੍ਹਦਾ ਹੈ, ਕਦੀ ਹੇਠਾਂ ਢਹਿੰਦਾ ਹੈ, ਕਦੀ ਇਸ ਵਿਚੋਂ ਚੰਦਨ ਦੀ ਸੁਗੰਧ ਆਉਂਦੀ ਹੈ ਤੇ ਕਦੀ ਅੱਕ ਦੀ ਵਿਹ ਨਿਕਲਦੀ ਹੈ।

ਕਬਹੂੰ ਜੀਅੜਾ ਊਭਿ ਚੜਤ ਹੈ ਕਬਹੂੰ ਜਾਇ ਪਇਆਲੇ।
ਲੋਭੀ ਜੀਅੜਾ ਥਿਰ ਨਾ ਰਹਤੁ ਹੈ ਚਾਰੇ ਕੁੰਡਾਂ ਭਾਲੇ।

(ਰਾਮਕਲੀ ਮ. ੧)

ਕਦੀ ਮਨ ਉਤੇ ਚੜ੍ਹਦਾ ਹੈ, ਕਦੀ ਹੇਠਾਂ ਡਿਗਦਾ ਹੈ, ਲੋਭੀ ਜੀ ਚਾਰ ਚੁਫੇਰੇ ਭੌਂਦਾ ਹੈ।

ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ।
ਮਨੁ ਦਾਤਾ ਮਨੁ ਮੰਗਤਾ ਮਨੁ ਸਿਰਿ ਗੁਰੁ ਕਰਤਾਰੁ।

(ਪ੍ਰਭਾਤੀ ਮ. ੧)

ਕਦੀ ਮਨ ਪਰਮਾਤਮਾ ਨਾਲ ਮਿਲਿਆ ਹੈ, ਕਦੀ ਮੂਰਖ ਮਨ ਭੋਗ ਭੋਗਦਾ ਹੈ, ਕਦੀ ਮਨ ਸਖੀ ਦਾਤਾ ਹੈ, ਕਦੀ ਮੰਗਦਾ ਹੈ।

ਇਹੁ ਮਨੁ ਸਕਤੀ ਇਹੁ ਮਨੁ ਸੀਉ।
ਇਹੁ ਮਨੁ ਪੰਚ ਤਤ ਕੋ ਜੀਉ।

ਇਹੁ ਮਨੁ ਲੈ ਜਉ ਉਨਮਨਿ ਰਹੈ ।
ਤਉ ਤੀਨਿ ਲੋਕ ਕੀ ਬਾਤੈ ਕਹੈ ।

(ਗਉੜੀ ਪੂਰਬੀ—ਬਾਵਨ ਅਖਰੀ, ਕਬੀਰ)

ਇਹ ਮਨ ਈਸ਼ਵਰੀ ਉਸਾਰੂ ਸ਼ਕਤੀ ਹੈ ਤੇ ਵਿਨਾਸ ਕਰਨ ਵਾਲੀ ਸ਼ਕਤੀ ਵੀ ਹੈ । ਇਹ ਮਨ ਪੰਜ-ਭੂਤਾਂ ਦਾ ਜੀਵ ਹੈ, ਜੇ ਇਹ ਮਨ ਉੱਚੀ ਗਿਆਨ-ਅਵਸਥਾ ਵਿਚ ਟਿਕੇ ਤਾਂ ਤਿੰਨਾਂ ਲੋਆਂ ਦੇ ਭੇਤ ਦੱਸ ਸਕਦਾ ਹੈ ।

ਜਦ ਮਨ ਪਰਮਾਤਮਾ ਨਾਲ ਇਕਮਿਕ ਹੋਵੇ ਤਾਂ ਇਸ ਦੀ ਬੇਅੰਤ ਗੁਪਤ ਸ਼ਕਤੀ ਹੁੰਦੀ ਹੈ ।

ਮਨਿ ਮਹਿ ਜੋਤਿ ਜੋਤਿ ਮਹਿ ਮਨੂਆ

(ਰਾਮਕਲੀ ਮ. ੧)

ਪਰਮਾਤਮਾ ਦੀ ਜੋਤੀ ਮਨ ਵਿਚ ਹੈ ਤੇ ਈਸ਼ਵਰੀ ਜੋਤ ਵਿਚ ਮਨ ਟਿਕਿਆ ਹੈ ।

ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ ।

(ਆਸਾ, ਮ. ੩)

ਮਨ ਈਸ਼ਵਰ ਰੂਪ ਹੈ ।

ਮਨ ਮਹਿ ਆਪੁ ਮਨ ਆਪਨੇ ਮਾਹਿ ।

(ਗਉੜੀ ਸੁਖਮਨੀ, ਮ. ੫)

ਇਕ ਹੋਰ ਥਾਂ ਗੁਰੂ ਅਮਰਦਾਸ ਜੀ ਨੇ ਆਤਮਾ ਨੂੰ ਇਉਂ ਦਰਸਾਇਆ ਹੈ ਜਿਵੇਂ ਕੋਈ ਪੰਖੀ ਬ੍ਰਿਛ ਤੇ ਨਿਵਾਸ ਕਰਦਾ ਹੈ :

ਕਾਇਆ ਬਿਰਖੁ ਪੰਖੀ ਵਿਚ ਵਾਸਾ,
ਅੰਮ੍ਰਿਤੁ ਚੁਗਹਿ ਗੁਰੂ ਸਬਦਿ ਨਿਵਾਸਾ,
ਉਡਹਿ ਨਾ ਮੂਲੇ ਨਾ ਆਵਹਿ ਨਾ ਜਾਹੀ,
ਨਿਜ ਘਰਿ ਵਾਸਾ ਪਾਇਆ ।

(ਮਾਰੂ ਮ. ੩)

ਸਰੀਰ ਬ੍ਰਿਛ ਹੈ, ਆਤਮਾ ਉਸ ਵਿਚ ਰੂਪ ਹੈ ਜੇ ਪੰਛੀ-ਰੂਪੀ ਆਤਮਾ ਹਰੀ-ਨਾਮ ਦਾ ਅੰਮ੍ਰਿਤ ਚੁਗੇ, ਤਾਂ ਇਸ ਦਾ ਭੈ ਭਰਮ ਮਿਟ ਜਾਂਦਾ ਹੈ, ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ ਤੇ ਆਪਣੇ ਆਪ ਵਿਚ ਬਿਸ੍ਰਾਮ ਸ਼ਾਂਤ ਪ੍ਰਾਪਤ ਕਰਦਾ ਹੈ । ਇਸ ਅਵਸਥਾ ਵਿਚ ਆਤਮਾ ਵਿਚ ਸਭ ਈਸ਼ਵਰੀ ਗੁਣ ਹੁੰਦੇ ਹਨ :

ਅਚਰਜ ਕਥਾ ਮਹਾ ਅਨੂਪ । ਪ੍ਰਾਤਮਾ ਪਾਰਬ੍ਰਹਮ ਕਾ ਰੂਪ ।
ਨਾ ਇਹੁ ਬੂਢਾ ਨ ਇਹੁ ਬਾਲਾ । ਨਾ ਇਸ ਦੂਖ ਨਹੀਂ ਜਮ ਜਾਲਾ ।
ਨਾ ਇਹੁ ਬਿਨਸੈ ਨ ਇਹੁ ਜਾਇ । ਆਦਿ ਜੁਗਾਦੀ ਰਹਿਆ ਸਮਾਇ ।
ਨਾ ਇਸੁ ਉਸਨੁ ਨਹੀ ਇਸੁ ਸੀਤੁ । ਨ ਇਸ ਦੁਸਮਨੁ ਨ ਇਸੁ ਮੀਤੁ ।
ਨਾ ਇਸੁ ਹਰਖੁ ਨਹੀ ਇਸ ਸੋਗੁ । ਸਭੁ ਕਿਛੁ ਇਸੁ ਕਾ ਇਹ ਕਰਨੈ ਜੋਗੁ ।
ਨਾ ਇਸੁ ਬਾਪੁ ਨਹੀ ਇਸ ਮਾਇਆ । ਇਹੁ ਅਪੰਰਪਰ ਹੋਤਾ ਆਇਆ ।
ਪਾਪੁ ਪੁੰਨ ਕਾ ਇਸੁ ਲੇਪੁ ਨਾ ਲਾਗੈ । ਘਟ ਘਟ ਅੰਤਰਿ ਸਦ ਹੀ ਜਾਗੈ ।

(ਗੋਂਡ, ਮ. ੫)

ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ।
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਿਜ ਲਿਵ ਲੀਣਾ।
ਜਿਉ ਪ੍ਰਤਿਬਿੰਬੁ ਬਿੰਬੁ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ।
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾ।

(ਆਸਾ ਕਬੀਰ)

ਆਤਮਾ ਪੈਦਾ ਨਹੀਂ ਹੁੰਦੀ, ਭਾਵੇਂ ਲੋਕੀ ਇਹ ਖਿਆਲ ਕਰਦੇ ਹਨ। ਇਹ ਜਨਮ-ਮਰਨ ਤੋਂ ਰਹਿਤ ਹੈ, ਜਦ ਮਨੁੱਖ ਦੇ ਮਨ ਤੋਂ ਜਨਮ-ਮਰਨ ਦਾ ਸੰਸਾ ਮਿਟ ਜਾਵੇ ਤਾਂ ਉਹ ਸਦਾ ਸਹਿਜ ਅਵਸਥਾ ਵਿਚ ਲੀਨ ਹੁੰਦਾ ਹੈ; ਜਿਵੇਂ ਪਾਣੀ ਦਾ ਘੜਾ ਟੁੱਟ ਜਾਏ ਤਾਂ ਉਸ ਵਿਚ ਕਿਸੇ ਚੀਜ਼ ਦਾ ਪਿਆ ਅਕਸ ਉਸੇ ਚੀਜ਼ ਨਾਲ ਰਲ ਮਿਲ ਜਾਂਦਾ ਹੈ, ਤਿਵੇਂ ਜਦ ਸੰਸਾ ਦੂਰ ਹੋ ਜਾਵੇ ਤਾਂ ਜੀਵ-ਆਤਮਾ ਆਪਣੇ ਬਿੰਬ ਅਰਥਾਤ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ।

ਨੀਵੀਂ ਦਸ਼ਾ ਵਿਚ ਜੀਵ-ਆਤਮਾ ਤੇ ਹਉਮੈਂ ਦਾ ਪ੍ਰਭਾਵ ਹੁੰਦਾ ਹੈ। ਜੀਵ-ਆਤਮਾ ਆਲੇ-ਦੁਆਲੇ ਵਿਚ ਖਚਤ ਰਹਿੰਦਾ ਹੈ, ਤੇ ਇਸ ਨੂੰ ਕੋਈ ਚੈਨ ਆਰਾਮ ਨਸੀਬ ਨਹੀਂ ਹੁਦਾ, ਜਿਵੇਂ ਅੰਜਾਣਾ ਬਾਲ ਓਪਰੀ ਥਾਂ ਬਿਹਬਲ ਹੁੰਦਾ ਹੈ :

ਕਾਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ।
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰਬਾਰ ਭਰਮਾਈ।

(ਬਸੰਤ ਹਿੰਡੋਲ, ਮ. ੪)

ਸਰੀਰ ਨਗਰ ਰੂਪ ਹੈ, ਮਨ ਬਾਲਕ ਰੂਪ ਹੋ ਕੇ ਉਸ ਵਿਚ ਵੱਸਦਾ ਹੈ, ਨਿਚੱਲਾ ਹੋ ਕੇ ਟਿਕਦਾ ਬੈਠਦਾ ਨਹੀਂ।

ਨਾ ਕੇਵਲ ਸਰੀਰਕ ਲੋੜਾਂ ਬਲਕਿ ਸਰੀਰਕ ਕਮਜ਼ੋਰੀਆਂ ਤੇ ਹੱਦਾਂ ਆਤਮਾ ਦੀ ਬੇਬਸੀ ਵਿਚ ਵਾਧਾ ਕਰਦੀਆਂ ਹਨ :

ਜਲ ਕੀ ਭੀਤਿ ਪਵਨ ਕਾ ਥੰਭਾ
ਰਕਤ ਬੂੰਦ ਕਾ ਗਾਰਾ।
ਹਾਡ ਮਾਸ ਨਾੜੀ ਕੋ ਪਿੰਜਰੁ
ਪੰਖੀ ਬਸੈ ਬਿਚਾਰਾ।

(ਸੋਰਿਠ ਰਵਿਦਾਸ)

ਜਲ ਦੀਆਂ ਕੰਧਾਂ ਹਨ, ਹਵਾ ਦੇ ਥੰਮ ਹਨ, ਰਕਤ ਬੂੰਦ ਦਾ ਗਾਰਾ ਹੈ, ਹੱਡ ਮਾਸ ਨਾੜੀਆਂ ਦਾ ਪਿੰਜਰ ਹੈ, ਤੇ ਇਸ ਸਰੀਰ ਵਿਚ ਆਤਮਾ ਦਾ ਬੇਬਸ ਪੰਛੀ ਵੱਸਦਾ ਹੈ।

ਹੁਣ ਮਨੁੱਖੀ ਮਨ ਜਗਤ ਵਿਚ ਆਪਣੇ ਅਨੇਕ ਰੰਗਾਂ ਤਰੰਗਾਂ ਵਿਚ ਚੰਚਲ ਨਜ਼ਰੀ ਆਉਂਦਾ ਹੈ। ਵਿਸ਼ੇ ਵਿਕਾਰ, ਕਾਮਨਾ ਤੇ ਆਸਾਂ ਉਸ ਦੇ ਸੰਗੀ ਸਾਥੀ ਹੁੰਦੇ ਹਨ। ਮਨ ਦੀਆਂ ਰੁਚੀਆਂ ਦੇ ਪ੍ਰਭਾਵ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਤਪੰਨ ਹੁੰਦੇ ਹਨ। ਕਦੀ ਤਾਂ ਮਨ ਵਿਚ ਸੰਸੇ ਫੁਰਦੇ ਹਨ ਤੇ ਮਨ ਝਕਦਾ ਡਿਕੋਡੋਲੇ ਖਾਂਦਾ, ਡਾਂਵਾ-ਡੋਲ ਹੁੰਦਾ ਹੈ, ਤੇ ਕਦੀ ਜੋਸ਼ ਦੇ ਵੇਗ ਵਿਚ ਵਗ ਤੁਰਦਾ ਹੈ। ਮਨ ਦੇ ਅੰਦਰਲੇ ਤੇ ਬਾਹਰਲੇ ਪ੍ਰਤਿ-ਕਰਮਾਂ ਦੇ ਪ੍ਰਭਾਵਾਂ ਕਰਕੇ ਤੇ ਵਿਚਾਰਾਂ ਕਰਕੇ ਕਦੀ ਮਨ ਤਿਆਰ-ਬਰ-ਤਿਆਰ ਤੇ ਚੰਚਲ

ਹੁੰਦਾ ਹੈ ਤੇ ਕਦੀ ਢਿੱਲਾ-ਮੱਠਾ, ਆਲਸੀ ਹੁੰਦਾ ਹੈ। ਬੁਰੇ ਭਲੇ ਦੀ ਪਛਾਣ ਕਰਨ ਦਾ ਜਤਨ ਤਾਂ ਕਰਦਾ ਹੈ ਪਰ ਅਕਸਰ ਇਹ ਜਤਨ ਵਿਅਰਥ ਹੀ ਹੁੰਦਾ ਹੈ, ਕਿਉਂਕਿ ਮਨ ਦਾ ਰੌਲਾ ਤੇ ਹਨੇਰਾ ਇਸ ਜਤਨ ਤੇ ਉੱਦਮ ਨੂੰ ਢਹਿ-ਢੇਰੀ ਕਰ ਦਿੰਦਾ ਹੈ ਤੇ ਉਲਝਨਾਂ, ਅੜਿਆਂ ਵਿਚੋਂ ਨਿਕਲਣ ਦਾ ਕੋਈ ਰਾਹ ਨਹੀਂ ਲਭਦਾ ।

ਮਨਿ ਮਹਿ ਜੋਤਿ ਜੋਤਿ ਮਹਿ ਮਨੂਆ ।

(ਰਾਮਕਲੀ, ਮ. ੧)

ਇਹੁ ਮਨੁ ਸਕਤੀ ਇਹੁ ਮਨੁ ਸੀਉ, ਇਹੁ ਮਨੁ ਪੰਚ ਤਤ ਕੋ ਜੀਉ ।
ਇਹੁ ਮਨੁ ਲੈ ਜਉ ਉਨਮਨਿ ਰਹੈ, ਤਉ ਤੀਨਿ ਲੋਕ ਕੀ ਬਾਤੈ ਕਹੈ ।

(ਗਉੜੀ ਪੂਰਬੀ, ਬਾਵਨ ਅਖਰੀ, ਕਬੀਰ)

ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ।
ਮਨੁ ਦਾਤਾ ਮਨੁ ਮੰਗਤਾ ਮਨੁ ਸਿਰਿ ਗੁਰੁ ਕਰਤਾਰੁ ।

(ਪ੍ਰਭਾਤੀ, ਮ. ੧)

ਸਰੀਰਕ ਤੇ ਮਾਨਸਿਕ ਕਾਰ ਵਿਹਾਰ ਕਰਕੇ ਜੀਵ-ਆਤਮਾ ਦਾ ਜੀਵਨ ਪ੍ਰਵਾਹ ਚਲਦਾ ਹੈ, ਮਾਇਆ ਵੱਸ ਮਨ ਦੀ ਜੀਵਨ ਲੀਲ੍ਹਾ ਆਰੰਭ ਹੁੰਦੀ ਹੈ। ਇਕ ਪਾਸੇ ਜੀਵ-ਆਤਮਾ ਤੇ ਦੂਜੇ ਬੰਨ੍ਹੇ ਕੁਦਰਤ, ਇਨ੍ਹਾਂ ਦੋਹਾਂ ਦੇ ਕਰਮ ਤੇ ਪ੍ਰਤਿਕਰਮ ਦਾ ਸਦਕਾ, ਇਕ ਅਚਲ ਪ੍ਰਵਾਹ ਵਗਦਾ ਤੁਰਦਾ ਰਹਿੰਦਾ ਹੈ, ਤੇ ਇਸ ਦੀ ਗੜ-ਗੜ ਤੇ ਸਾਂ-ਸਾਂ ਸਾਡੇ ਹਾਵ-ਭਾਵ, ਸਾਡੀ ਬੁੱਧੀ ਤੇ ਸਾਡੀ ਇੰਦਰੇ-ਚੇਤਨਾ ਦੇ ਮੰਡਲਾਂ ਵਿਚ ਸੁਣਾਈ ਦਿੰਦੀ ਹੈ। ਆਤਮਾ ਇਸ ਪ੍ਰਵਾਹ ਦੇ ਭੰਵਰ ਫੇਰ ਵਿਚ ਫਸ ਜਾਂਦੀ ਹੈ, ਤੇ ਕੈਦੀ ਵਾਂਗ ਇਸ ਬੇਸਵਾਦੇ ਇਕ ਪਾਸੜ ਜੀਵਨ ਤੋਂ ਛੁਟਕਾਰਾ ਪਾਉਣ ਲਈ ਖਿਚੋਤਾਣ ਕਰਦੀ ਹੈ ।

ਮਨ ਦੀ ਇਸ ਅਵਸਥਾ ਕਾਰਨ ਚੰਗੇ ਤੋਂ ਚੰਗੇ ਮਨੁੱਖ ਕਦੀ ਕਦੀ ਇਹੋ ਮਹਿਸੂਸ ਕਰਦੇ ਹਨ ਕਿ ਅਸੀਂ ਪਰਿ-ਪੂਰਨ ਜੋਤਿ ਦੇ ਕੇਵਲ ਤੁਛ ਹੀਣ ਪਰਛਾਵੇਂ ਹਾਂ ।

ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ।

(ਸੋਰਠਿ, ਮ. ੧)

ਤੂੰ ਪਰਿਪੂਰਨ ਹੈ, ਅਸੀਂ ਊਣੇ, ਥੋੜੇ ਜਿਗਰੇ ਵਾਲੇ ਹਾਂ, ਤੂੰ ਭਾਰਾ, ਗਹਿਰ ਗੰਭੀਰ ਹੈਂ, ਅਸੀਂ ਹੌਲੇ ਹਾਂ।

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ।
ਨਦੀਆ ਅਤੈ ਵਾਹ ਪਵਹਿ ਸਮੁੰਦ ਨ ਜਾਣੀਅਹਿ ।
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ।

ਈਸ਼ਵਰ ਦੀ ਸ਼ਲਾਘਾ ਕਰਨ ਵਾਲਿਆਂ ਨੂੰ ਵੀ ਪਰਮਾਤਮਾ ਦੀ ਅਨੰਤ ਮਹਾਨਤਾ ਦੀ ਸੋਝੀ ਨਹੀਂ, ਜਿਵੇਂ ਨਦੀਆਂ ਤੇ ਨਾਲੇ ਸਮੁੰਦਰ ਵਿਚ ਪੈਂਦੇ ਹਨ ਪਰ ਉਨ੍ਹਾਂ ਨੂੰ ਸਮੁੰਦਰ ਦੀ ਵਿਸ਼ਾਲਤਾ ਤੇ ਡੂੰਘਾਣ ਦੀ ਸੋਝੀ ਨਹੀਂ ਹੋ ਸਕਦੀ; ਪਰਮਾਤਮਾ ਸਮੁੰਦਰ ਵਾਂਗ ਹੈ ।

ਅਸੀਂ ਨਿਕੀਆਂ ਨਦੀਆਂ ਵਾਂਗ ਹਾਂ। ਪਰ ਇਸ ਹਾਲਤ ਵਿਚ ਵੀ ਸਾਨੂੰ ਵਡ-ਉਚੇ ਸੋਮੇਂ, ਸੱਚ-ਖੰਡ ਦੀ ਝਾਤੀ ਪੈਂਦੀ ਹੈ।

ਨਉ ਦਰਿ ਠਾਕੇ ਧਾਵਤੁ ਰਹਾਏ ।
ਦਸਵੈ ਨਿਜਘਰਿ ਵਾਸਾ ਪਾਏ ।

(ਮਾਝ, ਮ. ੩)

ਜੇ ਮਨ ਨੂੰ ਵਿਸ਼ਿਆਂ ਵਲੋਂ ਰੋਕੇ, ਸਹਿਜ ਅਵਸਥਾ ਵਿਚ, ਆਪਣੇ ਅਸਲੀ ਘਰ ਵਿਚ ਵਾਸਾ ਪਾਉਂਦਾ ਹੈ, ਅਰਥਾਤ ਪਰਮਾਤਮਾ ਨੂੰ ਅੰਤਰ ਆਤਮੇ ਵੇਖਦਾ ਹੈ ।

ਇਸੁ ਗੁਫਾ ਮਹਿ ਅਖੁਟ ਭੰਡਾਰਾ । ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ।

(ਮਾਝ, ਮ. ੩)

ਗੁਰ ਗਿਆਨ ਅੰਜਨੁ ਸਚ ਨੇਤ੍ਰੀ ਪਾਇਆ ।
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ।
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ।

(ਮਾਝ, ਮ. ੩)

ਇਸੁ ਮਨ ਕਉ ਕੋਈ ਖੋਜਹੁ ਭਾਈ ।
ਮਨੁ ਖੋਜਤ ਨਾਮੁ ਨਉ ਨਿਧਿ ਪਾਈ ।

(ਭੈਰਉ, ਮ. ੩)

ਇਸ ਮਨ ਕਉ ਨਹੀਂ ਆਵਨ ਜਾਨਾ ।
ਜਿਸਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ।

(ਗਉੜੀ ਗੁਆਰੇਰੀ, ਕਬੀਰ)

ਮਨ ਦਾ ਭਰਮ ਮਿਟ ਜਾਏ ਤਾਂ ਮਨ ਭਟਕਦਾ ਨਹੀਂ, ਭੰਬਲ-ਭੂਸੇ ਨਹੀਂ ਖਾਂਦਾ ਤੇ ਸਚਿਆਰ ਦੀ ਸੋਝੀ ਪੈਂਦੀ ਹੈ ।

ਇਸ ਤੋਂ ਸਿੱਧ ਹੋਇਆ ਕਿ ਗੁਰੂ ਗ੍ਰੰਥ ਸਾਹਿਬ ਦੇ ਆਸ਼ੇ ਅਨੁਸਾਰ ਜੀਵ-ਆਤਮਾ ਸਾਡੀ ਹਸਤੀ ਦਾ ਉਹ ਚੇਤਨ ਆਪ ਹੈ ਜੋ ਜਾਹਨ ਕੇਅਰਡ ਦੇ ਕਥਨ ਅਨੁਸਾਰ ਆਪਣੇ ਨਿਰੋਲ ਵਿਸ਼ਵ-ਰੂਪ ਵਿਚ ਅਚੱਲ ਰਹਿੰਦੀ ਹੈ, ਪਰ ਉਸ ਤੇ ਤਰ੍ਹਾਂ ਤਰ੍ਹਾਂ ਦੀਆਂ ਚਲਾਇਮਾਨ ਘਟਨਾਵਾਂ ਵਾਪਰਦੀਆਂ ਹਨ ਤੇ ਦ੍ਰਿਸ਼ਟਮਾਨ ਵਸਤਾਂ ਛਿੰਨ-ਭੰਗਰ ਹੁੰਦੀਆਂ ਹਨ । ਅਕਸਰ ਇਸ ਜੀਵ-ਆਤਮਾ ਨੂੰ ਆਪਣੀ ਸੋਝੀ ਨਹੀਂ ਹੁੰਦੀ ਤੇ ਵਿਰੋਧੀ ਵਸਤਾਂ ਦੇ ਪੰਜੇ ਵਿਚ ਫਸੀ ਗ੍ਰਸੀ ਹੁੰਦੀ ਹੈ, ਪਰ ਇਸ ਵਿਚ ਇਕ ਖੂਬੀ ਹੈ ਜਿਹਾ ਕਿ ਕੇਅਰਡ ਨੇ ਕਿਹਾ ਹੈ ਉਹ ਖੂਬੀ ਇਹ ਹੈ ਕਿ ਜੀਵ-ਆਤਮਾ ਵਿਰੋਧੀ ਹਾਲਤ ਤੋਂ ਉਤੇ ਉੱਠ ਸਕਦੀ ਹੈ ਤੇ ਇਸ ਨੂੰ ਉਸ ਉੱਚੀ ਏਕਤਾ ਦੀ ਸੋਝੀ ਹੋ ਸਕਦੀ ਹੈ, ਜਿਥੇ ਇਹ ਆਪੇ ਨੂੰ ਤੇ ਆਪੇ ਤੋਂ ਭਿੰਨ ਚੀਜ਼ਾਂ ਨੂੰ ਪਛਾਣ ਸਕਦੀ ਹੈ ।

ਇਕ ਈਸਾਈ ਪਾਦਰੀ ਦਾ ਕਥਨ ਹੈ, ਕਿ ਇਨਸਾਨ ਮਿੱਟੀ ਦਾ ਪੁਤਲਾ, ਇਕ ਪਾਸੇ ਤਾਂ ਜਗਤ ਦੇ ਮਾਇਆ ਰੂਪੀ ਚਿਕੜ ਵਿਚ ਰਸਣ ਗ੍ਰਸਣ ਦੀ ਤੀਬਰ ਇੱਛਾ ਰਖਦਾ ਹੈ, ਤੇ ਦੂਜੇ ਪਾਸੇ ਅਚੱਲ ਈਸ਼ਵਰੀ ਟਿਕਾਣੇ ਨੂੰ ਪੁਜਣ ਦੀਆਂ ਸੱਧਰਾਂ ਨਾਲ ਭਰਿਆ ਹੋਇਆ ਬਾਂਹ ਪਸਾਰਦਾ ਹੈ । ਮਨੁੱਖ ਦੀਆਂ ਮਾੜੀਆ ਰੁਚੀਆਂ ਉਤੇ ਮਾਇਆ ਦਾ ਜਾਲ ਪਿਆ ਹੈ ਤੇ ਇਸ ਜਾਲ ਨੂੰ ਉਸ ਦੀਆਂ ਇੰਦ੍ਰੀਆਂ, ਉਸ ਦੇ ਜਜ਼ਬੇ ਤੇ ਉਸ ਦੀਆਂ ਮਾਨਸਿਕ ਰੁਚੀਆਂ ਉਣਦੀਆਂ ਹਨ, ਤੇ ਦੂਜੇ ਪਾਸੇ ਮਨੁੱਖ ਦਾ ਉੱਤਮ ਸੁਭਾ

ਸਦੀਵੀ-ਸਚਿਆਰ ਦੇ ਚਰਨ ਕੰਵਲਾਂ ਦੀ ਛੋਹ ਦਾ ਮਤਵਾਲਾ ਹੈ ।

ਇਨਸਾਨ ਮਹਿਦੂਦ ਵੀ ਹੈ ਤੇ ਅਨੰਤ ਵੀ ਹੈ। ਇਕ ਪਾਸੇ ਮਨੁੱਖ ਦਾ ਸਰੀਰਕ ਜੀਵਨ ਹੈ। ਜਦ ਉਹ ਜਗਤ ਵਿਚ ਹਉਮੈਂ ਦੇ ਕੀੜੇ ਦਾ ਜੀਵਨ ਬਤੀਤ ਕਰਦਾ ਹੈ ਤੇ ਦੂਜੇ ਪਾਸੇ ਉਸ ਦਾ ਆਤਮਿਕ ਜੀਵਨ ਹੈ, ਜਦ ਉਹ ਆਤਮਾ ਤੇ ਪਰਮਾਤਮਾ ਵਿਚ ਲੀਨ ਹੁੰਦਾ, ਸਰਬ-ਵਿਆਪਕ ਹੁੰਦਾ ਹੈ ਤੇ ਨਿਰਗੁਣ ਤੇ ਅਪਾਰ ਹੁੰਦਾ ਹੈ ।

ਜਦ ਮਨੁੱਖ ਮਾਇਆ-ਜਾਲ ਵਿਚ ਫਸਿਆ ਹੋਵੇ ਜਾਂ ਜਿਵੇਂ ਪੱਛਮੀ ਫ਼ਿਲਾਸਫ਼ਰ ਕਹਿੰਦੇ ਹਨ ਜਦ ਉਹ ਜੀਵਨ ਜੁਗਤੀ (Practical reason) ਦੀਆਂ ਲੋੜਾਂ ਦੇ ਅਧੀਨ ਹੋਵੇ ਤਾਂ ਉਹ ਰੁਚੀਆਂ, ਕਾਮਨਾਂ ਤੇ ਇੱਛਾਵਾਂ ਤੋਂ ਛੁੱਟ ਕੁਝ ਨਹੀਂ । ਉਸ ਦੀ ਇਹ ਦਸ਼ਾ ਉਸ ਦੇ ਸਰੀਰ ਦੀ ਬਣਤਰ ਤੇ ਸਰੀਰ ਕਿਰਿਆ ਅਨੁਸਾਰ ਹੀ ਹੈ। ਪਰ ਜਦ ਮਨੁੱਖ ਮਾਇਆ ਰਹਿਤ ਹੁੰਦਾ ਹੈ, ਅਰਥਾਤ ਜਦ ਉਸ ਨੂੰ ਪੂਰਨ ਗਿਆਨ, ਪੂਰਨ ਸੋਝੀ, ਨਿਰਲੇਪ ਦ੍ਰਿਸ਼ਟੀ ਹੁੰਦੀ ਹੈ, ਉਸ ਸਮੇਂ ਸਰੀਰਕ ਜੀਵਨ ਜਗਤ ਘਟਨਾ ਨੂੰ ਅਨੁਭਵ ਕਰਨ ਦਾ ਕੇਵਲ ਇਕ ਵਸੀਲਾ ਹੁੰਦਾ ਹੈ। ਜੀਵਆਤਮਾ ਦਾ ਅਸਲੀ ਸੁਭਾ ਪਰਮਾਤਮਾ ਨਾਲ ਇਕ ਮਿਕ ਹੋਣਾ ਹੈ, ਪਰ ਸਰੀਰਕ ਰੂਪ ਵਿਚ ਹੋਣ ਕਰਕੇ ਮਾਇਆ ਸਾਗਰ ਤੇ ਹਉਮੈਂ ਦੀਆਂ ਲਹਿਰਾਂ ਦੇ ਅਧੀਨ ਹੈ ਤੇ ਉਹ ਲਹਿਰਾਂ ਇਸ ਨੂੰ ਸੱਜੇ ਖੱਬੇ ਪਟਕਾਂਦੀਆਂ, ਹੈਰਾਨ ਪਰੇਸ਼ਾਨ ਕਰਦੀਆਂ ਤੇ ਉਸ ਦੀ ਸੁੱਧ ਬੁੱਧ ਗਵਾਂਦੀਆਂ ਹਨ ।

ਜੀਵਆਤਮਾ ਅਸਲੋਂ ਤਾਂ ਹੈ ਪੂਰਨ ਪਰਮਾਤਮਾ ਦੀ ਕਿਰਨ, ਉਸ ਦੀ ਹਸਤੀ ਦੀ ਹਸਤੀ, ਉਸ ਦੀ ਚੇਤਨਤਾ ਦੀ ਚੇਤਨਤਾ ਹੈ ਪਰ ਜਦ ਇਹ ਸਾਨਸਿਕ ਤੇ ਸਰੀਰਕ ਹਨੇਰੇ ਵਿਚ ਕੈਦ ਹੁੰਦੀ ਹੈ ਤਾਂ ਆਪਣੇ ਸੋਮੇਂ ਨੂੰ, ਆਪਣੇ ਅਸਲੇ ਨੂੰ, ਆਪਣੇ ਅਸਲੀ ਸੁਭਾ ਨੂੰ ਭੁੱਲ ਜਾਂਦੀ ਹੈ। ਅਰਵਿੰਦ ਘੋਸ਼ ਦਾ ਕਥਨ ਹੈ ਕਿ ਆਤਮਾ ਦੀ ਉੱਚ-ਪਦਵੀ ਤੇ ਉਸ ਦੀ ਨਿਹਚਲਤਾ ਤੇ ਫੇਰ ਆਤਮਾ ਦੇ ਕਰਮ ਤੇ ਉਸ ਦੀ ਚੰਚਲਤਾ ਅੰਗ ਸੰਗ ਨਾਲੋਂ ਨਾਲ ਵਸਦੇ ਹਨ। ਇਹ ਦੋ ਅਜੋੜ ਗੱਲਾਂ ਤਾਂ ਹੀ ਮੇਲ ਖਾ ਸਕਦੀਆਂ ਹਨ ਜੇ ਅਸੀਂ ਮਾਇਆ ਦੇ ਵਿਚਾਰ ਨੂੰ ਮੰਨੀਏ ਤੇ ਜਾਂ ਫਿਰ ਇਹ ਮੰਨੀਏ ਕਿ ਸਾਡੀ ਆਤਮਾ ਦੂਹਰੀ ਹੈ ਤੇ ਦੋ ਭਾਗਾਂ ਵਿਚ ਵੰਡੀ ਹੋਈ ਹੈ, ਪਰ ਆਤਮਾ ਦੀ ਹਸਤੀ ਤਾਂ ਪੂਰਨ ਸੱਤਤਾ, ਪੂਰਨ ਹਕੀਕਤ ਹੈ, ਇਸ ਲਈ ਇਸ ਦੀਆਂ ਦੋ ਵਿਪਰੀਤ, ਦੋ ਇਕ ਦੂਜੀ ਤੋਂ ਉਲਟ ਹਾਲਤਾਂ ਕਿਵੇਂ ਹੋ ਸਕਦੀਆਂ ਹਨ, ਕਿਉਂਕਿ ਆਤਮਾ ਇਨ੍ਹਾਂ ਦੋਹਾਂ ਹਾਲਤਾਂ ਤੋਂ ਸੁਤੰਤਰ ਹੈ । ਫਿਰ ਮਨ ਹੀ ਦ੍ਰਿਸ਼ਟਮਾਨ-ਜਗਤ ਵਿਚ ਕਰਮ ਕਰਨ ਵਾਲੀ ਸ਼ਕਤੀ ਹੈ ਤੇ ਉਹੋ ਹੀ ਜਗਤ ਦੀਆਂ ਘਟਨਾਵਾਂ ਦਾ ਭਾਗ ਬਣ ਜਾਂਦਾ ਹੈ । ਪਰ ਇਸ ਵਿਚ ਆਪਣੇ ਆਪ ਤੋਂ ਉੱਤੇ ਉਠਣ ਦੀ, ਨਿਰਗੁਣ ਪਾਰਬ੍ਰਹਮ ਦੇ ਨਾਲ ਇਕ-ਮਿਕ ਹੋਣ ਦੀ ਸ਼ਕਤੀ ਵੀ ਮੌਜੂਦ ਹੈ ।

ਅਧਿਆਇ 4

# ਆਤਮਾ ਬਾਰੇ ਕੁਝ ਵਿਚਾਰ

ਆਤਮਾ ਬਾਰੇ ਸਿੱਖੀ ਵਿਚਾਰ ਪੁਰਾਤਨ ਪੱਛਮੀ ਵਿਚਾਰ ਤੋਂ ਕੁਝ ਵੱਖਰਾ ਹੈ। ਈਸਾਈ ਤੇ ਇਸਲਾਮੀ ਵਿਚਾਰਾਂ ਦਾ ਨਿਰਭਰ ਯਹੂਦੀ ਵਿਚਾਰਾਂ ਉਪਰ ਹੈ ਤੇ ਯਹੂਦੀ ਵਿਚਾਰਾਂ ਦਾ ਆਧਾਰ ਮਿਸਰੀ ਵਿਚਾਰਾਂ ਉਪਰ ਹੈ।

ਮਿਸਰੀਆਂ ਦਾ ਨਿਸ਼ਚਾ ਸੀ ਕਿ 'ਬਾ' ਅਰਥਾਤ ਆਤਮਾ ਪੰਛੀ ਵਾਂਗ ਹੈ ਜਿਸ ਦਾ ਸਿਰ ਮਨੁੱਖ ਜਿਹਾ ਹੈ ਤੇ ਇਹ ਪੰਛੀ ਮਰਨ ਪੁਰ ਸਰੀਰ ਨੂੰ ਛੱਡ ਜਾਂਦਾ ਹੈ, ਪਰ ਨਾਲ ਹੀ ਇਹ ਖ਼ਿਆਲ ਸੀ ਕਿ ਇਸ ਪੰਛੀ ਨੇ ਅੰਤ ਵਿਚ ਮੁੜ ਆਉਣਾ ਹੈ ਤੇ ਜੇ ਕਦੀ ਸਰੀਰ ਨੂੰ ਕਾਇਮ ਰਖਿਆ ਜਾਏ ਤਾਂ ਮੁੜ ਸਰੀਰ ਵਿਚ ਜਿੰਦ ਪੈ ਜਾਏਗੀ। ਇਸੇ ਅੱਧ-ਪਚੱਧੇ ਮਾਦੀ ਵਿਚਾਰ ਕਰਕੇ ਹੀ ਈਸਾਈਆਂ ਤੇ ਮੁਸਲਮਾਨਾਂ ਨੇ ਮਰਨ ਪਿਛੋਂ ਦਫਨਾਣ ਦੀਆਂ ਖਾਸ ਰਹੁ-ਰੀਤਾਂ ਦਾ ਆਡੰਬਰ ਰਚਿਆ ਹੈ।

ਹੇਸਟਿੰਗਜ਼ ਨੇ ਆਪਣੀ ਪੁਸਤਕ ਵਿਚ ਲਿਖਿਆ ਹੈ :

ਬਾਈਬਲ ਦੇ ਬਹੁਤੇ ਭਾਗ ਵਿਚ ਆਤਮਾ ਨੂੰ ਜੀਆਂ-ਜੰਤਾਂ ਦੀ ਜਿੰਦ-ਜਾਨ ਸਮਾਨ ਦਰਸਾਇਆ ਗਿਆ ਹੈ। ਤੌਰੇਤ ਦੇ ਆਦਿ ਵਿਚ ਆਤਮਾ ਦੇ ਜੋ ਅਰਥ ਲਏ ਗਏ ਹਨ ਉਹ ਇਨ੍ਹਾਂ ਪਿਛਲੇਰੇ ਫਲਸਫੀ ਅਰਥਾਂ ਨਾਲ ਉੱਕੇ ਨਹੀਂ ਮਿਲਦੇ ਕਿ ਆਤਮਾ ਸੁਰਜੀਤ ਕਰਨ ਵਾਲਾ ਤੱਤ ਹੈ, ਤੇ ਫੇਰ ਤੌਰੇਤ ਵਿਚ ਆਤਮਾ ਦੇ ਆਦਿ ਅਰਥ ਇਹ ਨਹੀਂ ਕਿ ਆਤਮਾ ਗ਼ੈਰ-ਮਾਦੀ ਵਸਤੂ ਹੈ ਜੋ ਸਰੀਰ ਦੇ ਬਿਨਸਣ ਪਰ ਅਬਿਨਾਸ਼, ਅਚਲ ਰਹਿੰਦੀ ਹੈ। ਪਿਛੋਂ ਆਤਮਾ ਦੀ ਈਸਾਈ ਵਿਚਾਰ ਪਰ ਯੂਨਾਨੀ ਫ਼ਲਸਫ਼ੇ ਦਾ ਬੜਾ ਅਸਰ ਪਿਆ ਤੇ ਆਗੱਸਟਿਨ ਨੇ ਸਭ ਤੋਂ ਪਹਿਲੋਂ ਆਤਮਾ ਦੇ ਇਹ ਅਰਥ ਕੀਤੇ ਕਿ ਇਹ "simple, immaterial, spiritual extension" ਹੈ, ਅਰਥਾਤ ਇਹ ਇਕ ਸਰਲ, ਗ਼ੈਰ-ਮਾਦੀ, ਆਤਮਿਕ ਸਰੀਰ ਹੈ। ਪਰ ਜੇ ਪੂਰਾ ਸਰੂਪ, ਪੂਰੀ ਤਸਵੀਰ ਵੇਖਣੀ ਹੋਵੇ, ਤਾਂ ਮੁਸਲਿਮ 'ਹਦੀਸਾਂ' ਪੜ੍ਹੋ, ਜਾਂ ਸਵੀਡਨਬਰਗ ਦੀ ਪੁਸਤਕ 'ਨਰਕ ਤੇ ਸੁਅਰਗ' ਪੜ੍ਹੋ। ਜਿਵੇਂ ਏਸ਼ੀਆ ਵਿਚ ਮਹਾਤਮਾ ਬੁੱਧ ਨੇ ਆਵਾਗਵਨ ਦੇ ਮਸਲੇ ਨੂੰ ਵਿਸਤਾਰ ਪੂਰਬਕ ਵਰਣਨ ਕਰਕੇ ਆਤਮਾ ਦਾ ਨਿਰੋਲ ਵੱਖਰਾ ਜੀਵਨ ਦਰਸਾਇਆ, ਤਿਵੇਂ ਮੁਹਮਦ ਸਾਹਿਬ ਨੇ, ਤੇ ਪੱਛਮ ਵਿਚ ਸਵੀਡਨਬਰਗ ਨੇ, ਇਹ ਦਰਸਾਇਆ ਕਿ ਆਤਮਾ ਇਕ ਉਕੀ ਵੱਖਰੀ ਹਸਤੀ ਹੈ ਜੋ ਬ੍ਰਹਿਮੰਡ ਦੀ ਪਰਮ-ਆਤਮਾ ਤੋਂ ਅੱਡਰੀ ਹੈ। ਬੁੱਧ ਨੇ ਪੁਰਾਤਨ ਵੈਦਿਕ ਸਮੇਂ ਦੇ ਆਤਮਿਕ ਵਿਚਾਰ ਨੂੰ ਕੁਝ ਬਦਲਿਆਂ, ਕੁਝ ਉਸ ਦਾ ਵਿਸਤਾਰ-ਪੂਰਵਕ ਵਰਣਨ ਕੀਤਾ, ਕਿਉਂਕਿ ਵੈਦਿਕ ਵਿਚਾਰ ਨੂੰ ਭਾਰਤ ਦੀ ਜਨਤਾ ਸਹਿਜੇ ਸਮਝ ਨਹੀਂ ਸਕਦੀ ਸੀ। ਤਿਵੇਂ ਹੀ ਆਤਮਾ ਬਾਰੇ ਇਸਲਾਮੀ ਤੇ ਈਸਾਈ

ਵਿਚਾਰ ਪੁਰਾਤਨ ਮਿਸਰੀ ਵਿਚਾਰ ਦੇ ਵਿਸਤਾਰ ਦਾ ਨਤੀਜਾ ਸੀ ।

ਪਰ ਆਤਮਾ ਬਾਰੇ ਉਨ੍ਹਾਂ ਸਾਰਿਆਂ ਅੱਡ ਅਡ ਖ਼ਿਆਲਾਂ ਨੂੰ ਜੋ ਭਿੰਨ-ਭਿੰਨ ਈਸਾਈ ਤੇ ਮੁਸਲਿਮ ਸ਼੍ਰੇਣੀਆਂ ਨੇ ਕਥਨ ਕੀਤੇ ਹਨ, ਇੱਕੋ ਰੱਸੀ ਨਾਲ ਬੰਨ੍ਹਣਾ ਅਯੋਗ ਹੋਵੇਗਾ । ਨਿਰਸੰਦੇਹ, ਆਤਮਾ ਬਾਰੇ ਸਿੱਖੀ ਵਿਚਾਰ ਤੇ ਈਸਾਈ ਤੇ ਮੁਸਲਮਾਨ ਭਗਤਾਂ, ਸੂਫ਼ੀ ਫਕੀਰਾਂ ਤੇ ਕੁਝ ਹੋਰ ਖੁਲ੍ਹੇ-ਖੁਲਾਸੇ ਈਸਾਈ ਤੇ ਇਸ਼ਲਾਮੀ ਫਿਰਕਿਆਂ ਦੇ ਵਿਚਾਰਾਂ ਵਿਚ, ਕੋਈ ਭਿੰਨ-ਭੇਦ ਲੱਭਣਾ ਕਠਿਨ ਹੈ । ਕਈ ਈਸਾਈ ਤੇ ਮੁਸਲਮਾਨ ਅਦ੍ਵੈਤ ਵੇਦਾਂਤ ਵਿਚ, ਸਰਬ-ਬ੍ਰਹਮਤਾ ਵਿਚ ਕੱਟੜ ਪੱਖੀਆਂ ਵਾਲਾ ਦ੍ਰਿੜ੍ਹ ਵਿਸ਼ਵਾਸ ਰੱਖਦੇ ਸਨ ਤੇ ਉਨ੍ਹਾਂ ਨੇ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਤੇ ਅਸਚਰਜ ਕੁਰਬਾਨੀ ਕਰਕੇ ਏਸ ਗੱਲ ਦਾ ਪ੍ਰਚਾਰ ਕੀਤਾ ਕਿ ਪਰਮਾਤਮਾ ਤੇ ਮਨੁੱਖੀ ਆਤਮਾ ਇੱਕੋ ਕੁਝ ਹਨ । ਪਰ ਫੇਰ ਉਨ੍ਹਾਂ ਬਾਬਤ ਕਹਿ ਸਕਦੇ ਹਾਂ ਕਿ ਉਨ੍ਹਾਂ ਦੇ ਵਿਚਾਰ ਈਸਾਈ, ਇਸਲਾਮੀ ਮੱਤ ਤੋਂ ਵੱਖਰੇ ਸਨ, ਉਹ ਪੁਰਾਤਨ ਈਸਾਈ ਮੱਤ ਤੇ ਇਸਲਾਮ ਦੇ ਸਹੀ ਪ੍ਰਤਿਨਿਧ ਨਹੀਂ ਸਨ, ਤੇ ਇਸ ਗੱਲ ਦਾ ਸਬੂਤ ਇਹ ਹੈ ਕਿ ਇਹ ਸੱਜਨ ਕਈਆਂ ਨੂੰ ਆਪਣੇ ਕੱਟੜ ਹਮ-ਮਜ਼ਹਬਾਂ ਦੇ ਹੱਥੋਂ ਏਸ ਵਖਰੇ ਓਪਰੇ ਵਿਸ਼ਵਾਸ ਕਰਕੇ ਹੀ ਜਾਨ ਗਵਾਣੀ ਪਈ ।

ਆਤਮਾ ਬਾਰੇ ਪੱਛਮ ਦੀ ਮੌਜੂਦਾ ਫ਼ਿਲਾਸਫ਼ੀ ਪੂਰਬੀ ਵਿਚਾਰ ਤੋਂ ਬਹੁਤ ਵੱਖਰੀ ਨਹੀਂ । ਹਰਬਰਟਸ ਨੇ ਕਿਹਾ ਹੈ ਕਿ ਆਤਮਾ ਸਦਾ, ਅਚੱਲ, ਸਮਸਰ ਰਹਿਣ ਵਾਲਾ ਤੱਤ ਹੈ । ਵਿਚਾਰਾਂ, ਸੋਚਾਂ ਕਲਪਨਾਂ ਤੇ ਕਾਮਨਾਂ ਕੇਵਲ ਉਨ੍ਹਾਂ ਵਸਤਾਂ ਦੇ ਸਬੰਧੀ ਜ਼ਹੂਰ ਹਨ ਜਿਨ੍ਹਾਂ ਦਾ ਸੰਬੰਧ ਬਾਹਰ ਦੀਆਂ ਦੂਜੀਆਂ ਵਸਤਾਂ ਨਾਲ ਬਦਲਦਾ ਰਹਿੰਦਾ ਹੈ, ਪਰ ਇਨ੍ਹਾਂ ਦਾ ਅਸਰ ਅੰਤ੍ਰੀਵ-ਆਤਮਾ ਪੁਰ ਨਹੀਂ ਪੈਂਦਾ । ਲੋਤਜ਼ੇ ਦੇ ਕਥਨ ਅਨੁਸਾਰ ਆਤਮਾ ਚੇਤਨਤਾ ਦੀ ਜੀਉਂਦੀ-ਜਾਗਦੀ ਏਕਤਾ ਦੀ ਤਾਰ ਹੈ ਜੋ ਆਪਣੇ ਆਪ ਨੂੰ ਸਮਝਦੀ ਹੈ । ਇਕ ਹੋਰ ਪੱਛਮੀ ਵਿਚਾਰਵਾਨ ਨੇ ਆਤਮਾ ਨੂੰ ਇਉਂ ਦਰਸਾਇਆ ਹੈ: ਕਿ ਆਤਮਾ ਉਹ ਹਸਤੀ ਹੈ ਜੋ ਹਰ ਮਨੁੱਖ ਦਾ ਜੀਵਨ-ਆਧਾਰ, ਜੀਵਨ-ਤੱਤ, ਜੀਵਨ-ਆਸਰਾ ਹੈ, ਖਾਸ ਕਰ ਮਾਨਸਿਕ ਜੀਵਨ ਤੇ ਮਾਨਸਿਕ ਚਮਤਕਾਰਾਂ ਦਾ; ਹਾਂ, ਇਹ ਆਤਮਾ ਹਰ ਮਨੁੱਖ ਦਾ ਜੀਵਨ-ਰਥ ਹੈ ਜਿਸ ਦੀ ਅਸਲੀਅਤ ਸਰੀਰ ਤੋਂ ਵੱਖਰੀ ਹੈ, ਤੇ ਆਮ ਵਿਸ਼ਵਾਸ ਅਨੁਸਾਰ ਆਤਮਾ ਸਰੀਰ ਤੋਂ ਵੱਖ ਰਹਿ ਸਕਦੀ ਹੈ ।

ਆਤਮਾ ਨੂੰ ਚੇਤਨਤਾ ਦੀ ਚੇਤਨਤਾ ਕਿਹਾ ਗਿਆ ਹੈ । ਕਿਉਂਕਿ ਆਤਮਾ ਈਸ਼ਵਰ ਦਾ ਅੰਸ਼ ਹੈ, ਏਸ ਲਈ ਗਿਣੇ ਮਿਣੇ ਸ਼ਬਦਾਂ ਵਿਚ ਦੱਸਣਾ ਕਠਿਨ ਹੈ ਕਿ ਇਹ ਕੀ ਵਸਤੂ ਹੈ । ਪਾਲਸਨ ਦਾ ਕਥਨ ਹੈ : ਆਤਮਾ ਅਨੇਕ ਮਾਨਸਿਕ ਪਰਤਾਵਿਆਂ ਨੂੰ ਅਨੁਭਵ ਕਰਨ ਵਾਲੀ ਤੇ ਫੇਰ ਚੇਤਨਤਾ ਦੀ ਅਕਥ ਅਲਖ, ਇਕ-ਰਹਿਣ ਵਾਲੀ ਏਕਤਾ ਹੈ ਭਾਵੇਂ ਹਰ ਇਕ ਆਤਮਾ ਦਾ ਆਪਣਾ ਜੀਵਨ ਯਥਾਰਥ ਤੇ ਵਖੋ-ਵੱਖਰਾ ਹੈ । ਅਗਰ ਅਸੀਂ ਗੁਰੂ ਸਾਹਿਬਾਨ ਵਾਂਗ ਆਤਮਿਕ ਜੀਵਨ ਤੇ ਮਾਨਸਿਕ ਜੀਵਨ ਵਿਚ ਭਿੰਨ-ਭੇਦ ਨਾ ਜਾਣੀਏ ਤੇ ਇਹ ਮੰਨੀਏ ਕਿ ਇਹ ਵਾਧੂ, ਅਣਹੋਂਦੇ ਭਿੰਨ-ਭੇਦ ਉਸ ਏਕਤਾ ਦੇ ਦਰਸਾਏ ਗਏ ਹਨ ਜਿਸ ਦੇ ਚਮਤਕਾਰ ਦੋਹਾਂ ਵੱਖ ਵੱਖ ਹਾਲਤਾਂ ਵਿਚ ਨਜ਼ਰ ਆਉਂਦੇ ਹਨ, ਅਗਰ ਅਸੀਂ ਇਹ ਮੰਨ ਲਈਏ ਤਾਂ ਪਾਲਸੱਨ ਦੀ ਉਕਤ ਦਰਸਾਈ ਔਕੜ ਹਟ ਜਾਂਦੀ ਹੈ ।

ਜਿਵੇਂ ਕਿ ਪਹਿਲੇ ਕਥਨ ਕੀਤਾ ਗਿਆ ਹੈ, ਮੌਜੂਦਾ ਮਨੋਵਿਗਿਆਨ ਮਨ ਤੇ

ਆਤਮਾ ਵਿਚ ਕੋਈ ਭਿੰਨ-ਭੇਦ ਨਹੀਂ ਵੇਖਦਾ। ਰੀਡ ਨੇ ਮਨ ਬਾਰੇ ਕਿਹਾ ਹੈ ਕਿ ਮਨੁੱਖ ਦੇ ਅੰਦਰ ਮਨ ਉਹ ਚੀਜ ਹੈ ਜੋ ਸੋਚਦੀ, ਯਾਦ ਰੱਖਦੀ, ਵਿਚਾਰਦੀ, ਤੇ ਇੱਛਾ ਕਰਦੀ ਹੈ। ਮਿੱਲ ਨੇ ਕਿਹਾ ਹੈ : ਮਨ ਸਾਰੇ ਜਜ਼ਬਿਆਂ, ਅਹਿਸਾਸਾਂ ਦਾ ਚੇਤਨ ਗਿਆਤਾ ਹੈ, ਜਿਸ ਦੇ ਅੰਦਰ ਜਾਂ ਤਾਂ ਉਹ ਮਨੋ-ਭਾਵ ਮੌਜੂਦ ਹਨ ਜਾਂ ਉਨ੍ਹਾਂ ਨੂੰ ਮਹਿਸੂਸ ਕਰਦਾ ਹੈ। ਜੇਮਜ਼ ਵਾਰਡ ਦੇ ਕਥਨ ਅਨੁਸਾਰ ਮਨ ਦੇ ਅਰਥ ਕਦੀ ਕਦੀ ਇਹ ਲਏ ਜਾਂਦੇ ਹਨ ਕਿ ਇਹ ਮਨੁੱਖ ਦੇ ਸਾਰੇ ਪਰਤਾਵੇ ਦਾ ਜੋੜ ਇਕੱਠ ਹੈ, ਅਰਥਾਤ ਮਨੁੱਖ ਦੇ ਸਾਰੇ ਤਜਰਬੇ ਪਰਤਾਵੇ ਦਾ ਨਾਂ ਮਨ ਹੈ, ਜਿਵੇਂ ਅਨੁਭਵਵਾਦੀ ਮਨੋਵਿਗਿਆਨੀ ਕਹਿੰਦੇ ਹਨ, ਤੇ ਕਦੀ ਕਦੀ ਮਨ ਦੇ ਅਰਥ ਕੇਵਲ ਉਹ ਹਸਤੀ ਹੈ ਜਿਸ ਉੱਪਰ ਘਟਨਾਵਾਂ ਵਾਪਰੀਆਂ ਹਨ ਤੇ ਉਸ ਨੇ ਪਰਤਾਵੇ ਕੀਤੇ ਹਨ। ਅੰਦਰਲੀਆਂ ਸ਼ਕਤੀਆਂ ਦੀ ਏਕਤਾ ਮਨ ਵਿਚ ਦਿਸਦੀ ਹੈ। ਇਹ ਗੱਲ ਮੈਕਡੂਗਲ ਦੇ ਏਸ ਕਥਨ ਤੋਂ ਪ੍ਰਤੀਤ ਹੁੰਦੀ ਹੈ: "ਕਿਸੇ ਜੀਅ ਦੇ ਸਾਰੇ ਰੁਚੀ-ਪੂਰਤ ਰੁਝੇਵਿਆਂ ਦੀਆਂ ਸਦਾ-ਰਹਿਣ ਵਾਲੀਆਂ ਦਸ਼ਾ ਦਾ ਨਾਂ ਮਨ ਹੈ।[1]

ਪੱਛਮ ਵਿਚ ਆਤਮਾ ਬਾਰੇ ਤਿੰਨ ਵੱਡੇ ਸਿੱਧਾਂਤ ਹਨ ਜਿਨ੍ਹਾਂ ਦਾ ਖਾਸ ਜ਼ਿਕਰ ਕਰਨਾ ਜ਼ਰੂਰੀ ਹੈ। ਪਹਿਲਾ ਸਿੱਧਾਂਤ ਤਾਂ Psychic Monism (ਮਾਨਸਿਕ ਅਦਵੈਤ) ਦਾ ਹੈ; ਜੋ ਵੇਦਾਂਤ ਵਾਂਗ ਹੈ ਤੇ ਸਰੀਰ ਨੂੰ ਮਨੁੱਖ ਦੇ ਮਾਨਸਿਕ ਜੀਵਨ ਦੇ ਦਰਸਾਣ ਲਈ ਇਕ ਵਸੀਲਾ ਮੰਨਦਾ ਹੈ। ਇਸ ਅਨੁਸਾਰ ਪਦਾਰਥਿਕ ਸੰਸਾਰ ਅਸਲ ਵਿਚ ਕੁਝ ਵੀ ਨਹੀਂ, ਇਹ ਸਭ ਮਾਇਆ ਹੈ, ਭਰਮ ਹੈ। ਅਸੀਂ ਮਾਇਆ ਦੇ ਕਾਂਡ ਵਿਚ ਦਸਿਆ ਹੈ ਕਿ ਇਹ ਵਿਚਾਰ ਸਿੱਖੀ ਖ਼ਿਆਲ ਤੋਂ ਵੱਖਰਾ ਹੈ।

ਦੂਜਾ ਵਿਚਾਰ Psycho–Physical Parallelism (ਮਾਨਸਿਕ-ਸ਼ਰੀਰਕ ਸਮਾਨਤਾ) ਹੈ, ਜਿਸ ਅਨੁਸਾਰ ਮਨੁੱਖ ਦੀ ਚੇਤਨਤਾ ਤੇ ਉਸ ਦਾ ਸਰੀਰ ਇੱਕੋ ਚੀਜ਼ ਦੇ ਦੋ ਵੱਖਰੇ ਪਹਿਲੂ ਹਨ। ਇਹ ਖ਼ਿਆਲ ਸੰਕਲਪਵਾਦ(Idealism) ਤੇ ਪਦਾਰਥਵਾਦ(Materialism) ਦੇ ਵਿਚਕਾਰ ਦਾ ਹੈ। ਏਸ ਦ੍ਰਿਸ਼ਟੀਕੋਣ ਤੋਂ ਵੇਖੀਏ ਤਾਂ ਫੈਕਨਰ ਦੇ ਕਥਨ ਅਨੁਸਾਰ ਸਾਰੇ ਸਰੀਰਕ ਕਰਮਾਂ ਸਣੇ ਸਭ ਕੁਝ ਆਤਮਾ ਦੀ ਹੀ ਸਾਰੀ ਖੇਡ ਹੈ। ਇਹ ਵਿਚਾਰ ਆਤਮਾ-ਪ੍ਰਕਿਰਤੀ ਬਾਰੇ ਸਿੱਖੀ ਵਿਚਾਰ ਦੇ ਨੇੜੇ-ਤੇੜੇ ਹੈ।

ਤੀਜਾ ਇਕ ਹੋਰ ਸਿੱਧਾਂਤ ਹੈ ਜੋ ਪੱਛਮ ਵਿਚ ਬਾਹਲਾ ਪ੍ਰਚਲਿਤ ਹੋ ਰਿਹਾ ਹੈ ਤੇ ਸਿੱਖੀ ਦੇ ਆਸ਼ੇ ਨਾਲ ਉਕਾ ਨਹੀਂ ਮਿਲਦਾ, ਇਹ ਆਤਮਾ ਦੀ ਪਦਾਰਥਿਕ ਵਿਚਾਰ ਹੈ, ਇਹਦਾ ਖ਼ਾਸ ਨਾਮ ਪ੍ਰਕਿਰਤਿਕ ਆਸ਼ਾ (Epiphenomenalism) ਹੈ। ਇਸ ਵਿਚਾਰ ਅਨੁਸਾਰ ਮਨੁੱਖੀ ਮਨ ਸਰੀਰ ਦਾ ਹੀ ਇਕ ਵਾਧੂ ਕਰਮ ਹੈ ਤੇ ਦਿਮਾਗ ਦੇ ਸਾਰੇ ਕਾਰਜ-ਕਰਮਾਂ ਦਾ ਜੋੜ-ਇਕੱਠ ਹੈ। ਇਸ ਤਰ੍ਹਾਂ ਮਨੁੱਖੀ ਮਨ ਸਰੀਰ ਦੁਆਰਾ ਪਰਤਾਵੇ ਦਾ ਗਿਆਤਾ ਨਹੀਂ, ਬਲਕਿ ਕਬਾਨਿਸ ਦੇ ਕਥਨ ਅਨੁਸਾਰ ਮਨ ਦਿਮਾਗ਼ ਦਾ ਇਕ ਕਿਸਮ ਦਾ ਛਿਪਿਆ ਰਸ ਹੈ, ਤੇ ਮਗਜ਼ ਵਿਚੋਂ ਖ਼ਿਆਲ ਇਵੇਂ ਹੀ ਉਪਜਦਾ ਹੈ ਜਿਵੇਂ ਮਿਹਦਾ ਖ਼ੁਰਾਕ ਨੂੰ ਹਜ਼ਮ ਕਰਦਾ ਹੈ, ਅਰਥਾਤ ਉਸ ਵਿਚੋਂ ਖ਼ੁਰਾਕ-ਤੱਤ ਕੱਢਦਾ ਹੈ।

---

1. Mind of any organism in the sum of the enduring condiions of its purposive activities.-Mac Dougall

ਕਿਸੇ ਸਮੇਂ ਇਹ ਖ਼ਿਆਲ ਬਹੁਤ ਪ੍ਰਚਲਿਤ ਹੋਇਆ। ਹੁਣ ਇਸ ਦਾ ਜ਼ੋਰ ਬਹੁਤ ਘਟ ਗਿਆ ਹੈ। ਲਗਾਤਾਰ ਖੋਜ ਦਸਦੀ ਹੈ ਕਿ ਨਾ ਕੇਵਲ ਮਾਨਸਿਕ ਤੇ ਅਨੁਭਵੀ, ਜਜ਼ਬਾਤੀ ਜੀਵਨ, ਬਲਕਿ ਸਰੀਰਕ ਜਿੰਦ-ਜਾਨ ਨੂੰ ਵੀ ਮਾਦੀ ਅਰਥਾਂ ਵਿਚ ਵਰਣਨ ਕਰਨਾ ਔਖਾ ਕੰਮ ਹੈ। ਇਸ ਵਿਚਾਰ ਦਾ ਸਿੱਖ ਦ੍ਰਿਸ਼ਟੀਕੋਣ ਤੋਂ ਕਥਨ ਕਰਨ ਤੋਂ ਪਹਿਲੋਂ ਅਸੀਂ ਇਕ ਦੋ ਪੱਛਮੀ ਵਿਚਾਰਵਾਨਾਂ ਦੇ ਵਾਕ ਦਰਜ ਕਰਕੇ ਦੱਸਾਂਗੇ ਕਿ ਇਸ ਵਿਚਾਰ ਦੀ ਇੱਡੀ ਪ੍ਰੋੜ੍ਹਤਾ ਨਹੀਂ ਹੋਈ ਜਿੱਡਾ ਕਦੀ ਕਦੀ ਖ਼ਿਆਲ ਕੀਤਾ ਜਾਂਦਾ ਹੈ ਕਿ ਹੋਈ ਹੈ।

ਪਹਿਲੇ ਤਾਂ ਸਟਾਊਟ ਨੂੰ ਲਈਏ ਜਿਸ ਦਾ Psycho-physical Parallelism ਵਿਚ ਵਿਸ਼ਵਾਸ ਹੈ, ਅਰਥਾਤ ਮਨੁੱਖੀ ਚੇਤਨਤਾ ਤੇ ਮਨੁੱਖੀ ਸਰੀਰ ਇੱਕੋ ਚੀਜ਼ ਦੇ ਦੋ ਪਹਿਲੂ ਹਨ। ਉਹ ਆਪਣੀ ਪੁਸਤਕ 'ਵਿਸ਼ਲੇਸ਼ਣੀ ਮਨੋਵਿਗਿਆਨ' ਵਿਚ ਕਹਿਦਾ ਹੈ: ਮਨੁਖੀ ਚੇਤਨਤਾ ਦਾ ਪ੍ਰਵਾਹ ਬ੍ਰਹਿਮੰਡ ਦੀ ਚੇਤਨ ਸੱਤਾ ਦਾ ਕੇਵਲ ਨਿੱਕਾ ਜਿਹਾ ਅੰਗ ਹੈ, ਜਿਵੇਂ ਉਸ ਦੀ ਮਿਲਵੀਂ ਦਿਮਾਗੀ ਕਾਰ ਪ੍ਰਕਿਰਤਿਕ ਸੰਸਾਰ ਦਾ ਨਿੱਕਾ ਜਿਹਾ ਅੰਸ਼ ਹੈ। ਮਗਜ਼ ਅੰਦਰ ਜੋ ਵੀ ਅਦਲਾ ਬਦਲੀ ਹੁੰਦੀ ਹੈ, ਉਹ ਦਿਮਾਗ ਤੋਂ ਬਾਹਰਲੇ ਕਾਰਨਾਂ ਕਰ ਕੇ ਹੁੰਦੀ ਹੈ। ਪਰ ਨਾਲ ਹੀ ਇਹ ਵੀ ਸੱਚ ਹੈ ਕਿ ਮਗਜ਼ ਦੇ ਅੰਦਰ ਜੋ ਵੀ ਅਦਲਾ ਬਦਲੀ ਹੁੰਦੀ ਹੈ, ਉਹ ਸਾਰੀ ਦੀ ਸਾਰੀ ਕੇਵਲ ਬਾਹਰਲੇ ਕਾਰਨਾਂ ਕਰਕੇ ਹੀ ਨਹੀਂ ਹੁੰਦੀ।

ਸਟਾਊਟ ਤਾਂ ਫਿਰ ਵੀ ਕੁਝ ਝਿਜਕ ਕੇ ਇਹ ਗੱਲ ਕਹਿੰਦਾ ਹੈ ਪਰ ਪਾਲਸਨ, ਵਿਲੀਅਮ ਜੇਮਜ਼ ਤੇ ਬਰਗਸਾਂ ਇਸ ਬਾਰੇ ਬਿਲਕੁਲ ਸਪੱਸ਼ਟ ਗੱਲ ਕਰਦੇ ਹਨ। ਪਾਲਸਨ ਦੇ ਖ਼ਿਆਲ ਅਨੁਸਾਰ ਸਾਰਾ ਸਰੀਰ ਸਣੇ ਰਗਾਂ-ਰੇਸ਼ਿਆਂ ਦੇ ਸਿਲਸਲੇ ਦੇ, ਆਤਮਾ ਦੀ ਕਾਰ ਦਾ ਇਕ ਵਸੀਲਾ ਹੈ, ਇਕ ਹਥਿਆਰ ਹੈ। ਉਹ ਆਪਣੀ ਪੁਸਤਕ 'ਫਿਲਾਸਫੀ ਦਾ ਪਰਿਚਯ' ਵਿਚ ਲਿਖਦਾ ਹੈ: ਸਰੀਰ ਦੀ ਜਿੰਦ-ਜਾਨ, ਸਣੇ ਸਰੀਰ ਦੇ ਰਗ-ਰੇਸ਼ਿਆਂ ਦੇ ਸਿਲਸਲੇ ਦੇ, ਗੈਰ-ਮਾਦੀ ਆਤਮਾ ਲਈ ਕੇਵਲ ਬਾਹਰਲਾ ਹਥਿਆਰ ਹਨ, ਜਿਸ ਨੂੰ ਗ਼ੈਰ-ਮਾਦੀ ਆਤਮਾ ਇਸ ਲਈ ਵਰਤਦੀ ਹੈ ਕਿ ਆਪਣੇ ਚੁਗਿਰਦੇ ਨਾਲ ਭਾਂਤ-ਭਾਂਤ ਦੇ ਸੰਬੰਧ ਕਾਇਮ ਕਰੇ। ਬਰਗਸਾਂ ਦਾ ਵਿਚਾਰ ਇੰਜ ਹੈ: 'ਮਾਦੀ ਦਿਮਾਗ' ਕੇਵਲ ਇਕ ਮਹਾਨ ਟੈਲੀਫੋਨ ਕੇਂਦਰ ਹੈ, ਤਾਰਾਂ ਦਾ ਇਕ ਸੰਗਮ, ਇਕ ਸੰਮੇਲਨ ਹੈ, ਜਿੱਥੇ ਤਾਰਾਂ ਰਾਹੀਂ ਬਾਹਰ ਦੇ ਸੰਦੇਸੇ ਪੁਜਦੇ ਹਨ, ਤੇ ਜਿਥੋਂ ਹੋਰ ਤਾਰਾਂ ਪਤਿਆਂ ਵੱਲ ਸੰਦੇਸ਼ੇ ਲੈ ਜਾਂਦੀਆਂ ਹਨ, ਤੇ ਇਨ੍ਹਾਂ ਤਾਰਾਂ ਦੇ ਅੰਦਰ-ਵਾਰ ਮਨ ਦਾ ਅਸਥਾਨ ਹੈ, ਜਿਹੜਾ ਆਪਣੀ ਇੱਛਾ ਅਨੁਸਾਰ ਐਕਸਚੇਂਜ ਨੂੰ ਚਲਾਂਦਾ ਹੈ, ਤੇ ਆਪਣਾ ਕੰਮ ਚਲਾਣ ਲਈ ਤਾਰਾਂ ਨੂੰ ਜੋੜਦਾ, ਮੇਲਦਾ ਰਹਿੰਦਾ ਹੈ।

ਵਿਲੀਅਮ ਜੇਮਜ਼ ਜਿਸ ਦੇ ਪੂਰਬੀ ਫ਼ਲਸਫ਼ੇ ਦਾ ਗਿਆਨ ਪ੍ਰਸਿੱਧ ਹੈ, ਬਹੁਤ ਕੁਝ ਭਾਰਤੀ ਫਲਸਫੇ ਅਨੁਸਾਰ ਇਉਂ ਕਹਿੰਦਾ ਹੈ: ਆਤਮਾ ਆਪ ਤਾਂ ਨਾ ਕੁਝ ਸਾਮ੍ਹਣੇ ਲਿਆ ਕੇ ਪੇਸ਼ ਕਰਦੀ ਹੈ, ਨਾ ਕੁਝ ਰਚਦੀ, ਉਤਪੰਨ ਕਰਦੀ ਹੈ, ਆਤਮਾ ਸਭ ਵਾਪਰਨ ਵਾਲੀਆਂ ਸੰਭਵ ਦਸ਼ਾ ਲਈ ਪਦਾਰਥਿਕ ਸ਼ਕਤੀਆਂ ਦੇ ਆਸਰੇ ਹੈ, ਪਰ ਇਨ੍ਹਾਂ ਸੰਭਵ ਹਾਲਤਾਂ ਵਿਚੋਂ ਆਤਮਾ ਚੋਣ ਕਰਦੀ ਹੈ, ਕਿਸੇ ਦਸ਼ਾ ਨੂੰ ਸਾਵਧਾਨ ਕਰਦੀ ਤੇ ਕਿਸੇ ਕਿਸੇ ਨੂੰ ਰੋਕਦੀ, ਵਰਜਦੀ ਹੈ ਤੇ ਏਸ ਭਾਂਤ ਇਹ ਆਪ ਪਦਾਰਥਿਕ ਦਸ਼ਾ ਵਿਚ ਲੀਨ ਨਹੀਂ

ਹੁੰਦੀ, ਕੇਵਲ ਲੀਲ੍ਹਾ ਨੂੰ, ਖੇਡ ਨੂੰ ਅੰਦਰੋਂ ਚਲਾਂਦੀ ਹੈ। ਭਾਰਤ ਦੀ ਭਾਖਾ ਵਿਚ ਏਸ ਦਾ ਅਨੁਵਾਦ ਇਉਂ ਕਰ ਸਕਦੇ ਹਾਂ ਕਿ ਪਦਾਰਥਿਕ ਜਗਤ ਵਿਚ ਆਤਮਾ ਉਤੇ ਮਾਇਆ ਦਾ ਪ੍ਰਭਾਵ ਹੈ, ਭਾਵੇਂ ਮੂਲੋਂ ਆਤਮਾ ਸੁਤੰਤਰ ਹੈ ਬੇ ਮਾਇਆ ਤੋਂ ਉੱਪਰ ਤੇ ਪਰੇ ਹੈ।

ਅਸੀਂ ਹੁਣ ਗੁਰੂ ਸਾਹਿਬਾਨ ਦੇ ਆਸ਼ੇ ਦੇ ਨੇੜੇ-ਤੇੜੇ ਪੁੱਜ ਗਏ ਹਾਂ। ਉਨ੍ਹਾਂ ਦੇ ਆਸ਼ੇ, ਅਨੁਸਾਰ ਕੇਵਲ ਆਤਮਾ ਹੀ ਸਰੀਰ ਦਾ ਮੂਲ ਆਸਰਾ,ਮੂਲ ਆਧਾਰ ਹੈ। ਜਿਵੇਂ ਭਾਰਤ ਦੀ ਇਸਤ੍ਰੀ ਆਪਣੇ ਪਤੀ ਦੇ ਅਧੀਨ ਹੁੰਦੀ ਹੈ ਤੇ ਪਤੀ ਹੀ ਉਸ ਦੇ ਕਾਰ-ਵਿਹਾਰ ਦਾ ਕੇਂਦਰ ਹੁੰਦਾ ਹੈ, ਤਿਵੇਂ ਸਰੀਰ ਆਤਮਾ ਦੀਆਂ ਕਾਮਨਾਂ ਇੱਛਾ ਦੀ ਪੂਰਤੀ ਲਈ ਸੇਵਾ ਸਹਾਇਤਾ ਕਰਦਾ ਹੈ। ਗੁਰੂ ਅਰਜਨ ਸਾਹਿਬ ਨੇ ਕਾਇਆ (ਸਰੀਰ) ਨੂੰ ਸੰਬੋਧਨ ਕਰਦਿਆਂ ਹੋਇਆਂ ਦੱਸਿਆ ਕਿ ਕਾਇਆਂ ਦਾ ਆਤਮਾ ਨਾਲ ਕੀ ਸੰਬੰਧ ਹੈ —

ਉਨ ਕੈ ਸੰਗਿ ਤੂ ਕਰਤੀ ਕੇਲ।
ਉਨ ਕੈ ਸੰਗਿ ਹਮ ਤੁਮ ਸੰਗਿ ਮੇਲ।
ਉਨ ਕੈ ਸੰਗਿ ਤੁਮ ਸਭੁ ਕੋਊ ਲੋਰੈ।
ਉਸੁ ਬਿਨਾ ਕੋਊ ਮੁਖੁ ਨਹੀਂ ਜੋਰੈ। ੧।
ਤੇ ਬੈਰਾਗੀ ਕਹਾ ਸਮਾਇ।
ਤਿਸੁ ਬਿਨੁ ਤੁਹੀ ਦੁਹੇਰੀ ਰੀ।
ਉਨ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ।
ਉਨ ਕੈ ਸੰਗਿ ਤੂ ਹੋਈ ਹੈ ਜਾਹਰਿ।
ਉਨ ਕੈ ਸੰਗਿ ਤੂ ਰਖੀ ਪਪੋਲਿ।
ਓਸੁ ਬਿਨਾ ਤੂੰ ਛੁਟਕੀ ਰੋਲਿ।
ਉਨ ਕੈ ਸੰਗਿ ਤੇਰਾ ਮਾਨੁ ਮਹਤੁ।
ਉਨ ਕੈ ਸੰਗਿ ਤੁਮ ਸਾਕੁ ਜਗਤੁ।
ਉਨ ਕੈ ਸੰਗਿ ਤੇਰੀ ਸਭ ਬਿਧਿ ਥਾਟੀ।
ਉਸ ਬਿਨਾ ਤੂੰ ਹੋਈ ਹੈ ਮਾਟੀ।
ਓਹ ਬੈਰਾਗੀ ਮਰੈ ਨ ਜਾਇ।
ਹੁਕਮੇ ਬਾਧਾ ਕਾਰ ਕਮਾਇ।
ਜੋੜ ਵਿਛੋੜੇ ਨਾਨਕ ਥਾਪਿ।
ਅਪਨੀ ਕੁਦਰਤਿ ਜਾਣੈ ਆਪਿ।

(ਆਸਾ, ਮ. ੫)

ਆਤਮਾ ਨਾਲ ਮਿਲ ਕੇ ਸਰੀਰ ਖੇਡ-ਤਮਾਸ਼ੇ ਕਰਦਾ ਹੈ, ਹਰ ਕਿਸੇ ਨਾਲ ਮੇਲ ਪੈਦਾ ਕਰ ਸਕਦਾ ਹੈ, ਸਾਰਿਆਂ ਨੂੰ ਸਰੀਰ ਦੀ ਲੋੜ ਭਾਸਦੀ ਹੈ, ਤੇ ਆਤਮਾ ਬਿਨਾਂ ਸਰੀਰ ਨੂੰ ਕੋਈ ਮਿਲਣਾ ਨਹੀਂ ਚਾਹੁੰਦਾ, ਉਹ ਬੈਰਾਗੀ, ਅਰਥਾਤ ਨਿਰਲੇਪ ਆਤਮਾ ਚਲੀ ਜਾਏ ਤਾਂ ਸਰੀਰ ਨੂੰ ਕੌਣ ਪੁਛਦਾ ਹੈ ? ਆਤਮਾ ਨਾਲ ਸਰੀਰ ਘਰ ਦਾ ਪ੍ਰਬੰਧ ਕਰਦਾ ਹੈ ਤੇ ਜਗਤ ਵਿਚ ਪਰਧਾਨ ਹੁੰਦਾ ਹੈ, ਸੁਖ ਵਿਚ ਰਹਿੰਦਾ ਹੈ, ਆਤਮਾ ਬਿਨਾਂ ਸਰੀਰ ਰੁਲਦਾ ਹੈ, ਆਤਮਾ ਨਾਲ ਸਰੀਰ ਦੀ ਵਡਿਆਈ ਹੈ, ਅੰਗ-ਸਾਕ ਹੁੰਦੇ ਹਨ, ਆਤਮਾ ਨਾਲ ਸਰੀਰ ਦੇ ਸਭ

ਮਨੋਰਥ ਪੂਰੇ ਹੁੰਦੇ ਹਨ, ਆਤਮਾ ਬਿਨਾਂ ਸਰੀਰ ਮਿੱਟੀ ਹੈ, ਆਤਮਾ ਨਿਰਲੇਪ ਹੈ, ਜੀਵਨ-ਮਰਨ ਤੋਂ ਰਹਿਤ ਹੈ, ਅਕਾਲ ਪੁਰਖ ਦੇ ਹੁਕਮ ਅੰਦਰ ਆਤਮਾ ਕਾਰ ਕਰਦੀ ਹੈ, ਅਕਾਲ ਪੁਰਖ ਹੀ ਜੋੜ ਵਿਛੋੜ ਕਰਦਾ ਹੈ, ਆਤਮਾ ਦੇ ਜ਼ਹੂਰ ਦਾ ਪ੍ਰਯੋਜਨ ਅਕਾਲ ਪੁਰਖ ਆਪ ਹੀ ਜਾਣਦਾ ਹੈ।

ਇਕ ਹੋਰ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਨੇ ਸਰੀਰਕ-ਜੀਵਨ ਨੂੰ ਭਾਵਾਂ ਵਿਸ਼ਿਆਂ ਦਾ ਜੀਵਨ ਦੱਸਿਆ ਹੈ। ਸਰੀਰ ਤੇ ਆਤਮਾ ਨੂੰ ਭੋਗ-ਰੰਗ ਮਾਣਨਹਾਰ ਦਰਸਾਇਆ ਹੈ। ਦੋਵੇਂ ਖੁਸ਼ੀਆਂ ਤੇ ਆਨੰਦ ਦੇ ਜੀਵਨ ਨੂੰ ਤਿਆਗਣਾ ਨਹੀਂ ਚਾਹੁੰਦੇ। ਪਰ ਜਦ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ ਤਾਂ ਆਤਮਾ ਸਰੀਰ ਨੂੰ ਤਿਆਗਦੀ ਹੈ ਤੇ ਆਪਣੇ ਸਦੀਵੀ ਨਿਵਾਸ ਵੱਲ ਚਾਲੇ ਪਾਂਦੀ ਹੈ। ਅਲੰਕਾਰ ਇਹ ਵਰਤਿਆ ਹੈ ਕਿ ਜਿਵੇਂ ਸੁਆਮੀ ਨੌਕਰ ਨੂੰ ਕੁਝ ਚਿਰ ਲਈ ਛੁੱਟੀ ਦਿੰਦਾ ਹੈ ਤੇ ਨੌਕਰ ਆਪਣੇ ਸੰਬੰਧੀਆਂ ਕੋਲ ਛੁੱਟੀ ਬਿਤੀਤ ਕਰਨ ਲਈ ਜਾਂਦਾ ਹੈ ਤੇ ਜਦ ਸਵਾਮੀ ਬੁਲਾਂਦਾ ਹੈ ਤਾਂ ਬਿਨਾਂ ਹੀਲ-ਹੁੱਜਤ ਦੇ ਬਿਨਾਂ ਨਾਂਹ ਨੁੱਕਰ ਦੇ ਸਵਾਮੀ ਦੀ ਸੇਵਾ ਵਿਚ ਹਾਜ਼ਿਰ ਹੋ ਜਾਂਦਾ ਹੈ।

ਸੰਗੀ ਜੋਗੀ ਨਾਰਿ ਲਪਟਾਣੀ, ਉਰਝਿ ਰਹੀ ਰੰਗ ਰਸ ਮਾਣੀ।
ਕਿਰਤ ਸੰਜੋਗੀ ਭਏ ਇਕਤ੍ਰਾ, ਕਰਦੇ ਭੋਗ ਬਿਲਾਸਾ ਹੇ।
ਜੋ ਪਿਰੁ ਕਰੇ, ਸੁ ਧਨ ਤਤੁ ਮਾਨੈ, ਪਿਰੁ ਧਨਹਿ ਸਿਗਾਰਿ ਰਖੈ ਸੰਗਾਨੈ।
ਮਿਲ ਏਕਤ ਵਸਹਿ ਦਿਨੁ ਰਾਤੀ, ਪ੍ਰਿਉ ਦੇ ਧਨਹਿ ਦਿਲਾਸਾ ਹੇ।
ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ। ਜੋ ਪਾਵੈ ਸੋ ਆਨਿ ਦਿਖਾਵੈ।
ਏਕ ਵਸਤੁ ਕਉ ਪਹੁਚਿ ਨਾ ਸਾਕਹਿ, ਧਨ ਰਹਿਤੀ ਭੂਖ ਪਿਆਸਾ ਹੇ।
ਧਨ ਕਰੈ ਬਿਨਉ ਦੋਊ ਕਰ ਜੋਰੈ। ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ।
ਐਸਾ ਬਣਜ ਕਰਹੁ ਗ੍ਰਿਹ ਭੀਤਰ, ਜਿਤੁ ਉਤਰੈ ਭੂਖ ਪਿਆਸਾ ਹੇ।...
ਪਿਰਿ ਕਹਿਆ ਹਉ ਹੁਕਮੀ ਬੰਦਾ, ਓਹ ਭਾਰੋ ਠਾਕੁਰੁ ਜਿਸ ਕਾਣਿ ਨ ਛੰਦਾ।
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਿਣਾ ਜਾ ਸਦੇ ਤ ਊਠਿ ਸਿਧਾਸਾ ਹੇ।...
ਆਈ ਆਗਿਆ ਪਿਰਹੁ ਬੁਲਾਇਆ। ਨਾ ਧਨ ਪੁਛੀ ਨ ਮਤਾ ਪਕਾਇਆ।
ਊਠਿ ਸਿਧਾਇਓ ਛੂਟਰਿ ਮਾਟੀ, ਦੇਖੁ ਨਾਨਕ ਮਿਥਨ ਮੋਹਾਸਾ ਹੇ।

(ਮਾਰੂ, ਮ. 5)

ਆਤਮਾ-ਰੂਪੀ ਯੋਗੀ ਨਾਲ ਕਾਇਆ-ਰੂਪੀ ਇਸਤ੍ਰੀ ਨੇ ਪ੍ਰੇਮ-ਸੰਬੰਧ ਜੋੜਿਆ, ਇਸਤ੍ਰੀ ਰੰਗ ਮਾਣਦੀ ਹੈ, ਪਰਮਾਤਮਾ ਨੇ ਦੋਹਾਂ ਨੂੰ ਮੇਲਿਆ ਤੇ ਦੋਵੇਂ ਰਲ-ਮਿਲ ਕੇ ਭੋਗ ਬਿਲਾਸ ਕਰਦੇ ਹਨ, ਸਵਾਮੀ ਦਾ ਹੁਕਮ ਇਸਤ੍ਰੀ ਉਸੇ ਵੇਲੇ ਪੂਰਾ ਕਰਦੀ ਹੈ, ਭਤਾਰ ਇਸਤ੍ਰੀ ਨੂੰ ਸ਼ਿੰਗਾਰਦਾ ਤੇ ਦਿਨ ਰਾਤ ਅੰਗ-ਸੰਗ ਰਖਦਾ ਹੈ ਤੇ ਇਸਤ੍ਰੀ ਨੂੰ ਆਪਣਾ ਪ੍ਰੇਮ ਦਸਦਾ ਹੈ, ਇਸਤ੍ਰੀ ਜਿਸ ਵੇਲੇ ਕਿਸੇ ਚੀਜ਼ ਦੀ ਇੱਛਾ ਪ੍ਰਗਟ ਕਰੇ, ਭਰਤਾ ਉਸੇ ਵੇਲੇ ਲੈਣ ਦੌੜਦਾ ਹੈ ਤੇ ਜੋ ਕੁਝ ਲਭਦਾ ਹੈ, ਇਸਤ੍ਰੀ ਦੇ ਸਾਮ੍ਹਣੇ ਲਿਆ ਰਖਦਾ ਹੈ, ਪਰ ਇਕ ਚੀਜ਼ ਨਹੀਂ ਮਿਲਦੀ, ਜਿਸ ਕਰਕੇ ਇਸਤ੍ਰੀ ਭੁੱਖੀ-ਪਿਆਸੀ ਰਹਿੰਦੀ ਹੈ ਉਹ ਇਹ ਹੈ ਕਿ ਇਸਤ੍ਰੀ ਦੋਵੇਂ ਹੱਥ ਜੋੜ ਅਰਾਧਨਾ ਕਰਦੀ ਹੈ, ਪਿਆਰੇ ਜਿਵੇਂ ਕਿਵੇਂ ਪਰਦੇਸ ਨਾ ਜਾ, ਏਥੇ ਹੀ ਕੁਝ ਅਜਿਹਾ ਵਣਜ ਕਰ ਕਿ ਭੁੱਖ-ਤ੍ਰੇਹ ਲਹਿ ਜਾਵੇ, ਭਰਤਾ ਉਸ ਦੇ ਉੱਤਰ ਵਿਚ ਕਹਿੰਦਾ

ਹੈ, "ਮੈ ਤਾਂ ਹੁਕਮ ਦਾ ਬੰਦਾ ਹਾਂ, ਪਰਮਾਤਮਾ ਮੇਰਾ ਵੱਡਾ ਸਵਾਮੀ ਹੈ, ਜਿਸ ਨੂੰ ਨਾ ਕਿਸੇ ਦੇ ਆਸਰੇ ਦੀ ਲੋੜ ਹੈ ਨਾ ਕਿਸੇ ਦਾ ਡਰ ਹੈ, ਜਦ ਤੀਕ ਤੇਰੇ ਅੰਗ-ਸੰਗ ਰਖੇਗਾ, ਰਹਾਂਗਾ, ਜਦ ਸੱਦੇਗਾ ਮੈਂ ਚਲਾ ਜਾਊਂ।" ਜਦ ਅਕਾਲ ਪੁਰਖ ਦਾ ਹੁਕਮ ਆਉਂਦਾ ਹੈ ਤਾਂ ਆਤਮਾ ਸਰੀਰ ਨੂੰ ਪੁੱਛਦੀ ਨਹੀਂ, ਸਲਾਹ ਨਹੀਂ ਲੈਂਦੀ ਤੇ ਚਾਲੇ ਪਾ ਦੇਂਦੀ ਹੈ, ਸਰੀਰ ਮਿੱਟੀ ਦਾ ਮਿੱਟੀ ਰਹਿ ਜਾਂਦਾ ਹੈ, ਇਹ ਮੋਹ ਮਿਥਿਆ ਹੈ।

ਅਸੀਂ ਵੇਖ ਲਿਆ ਕਿ ਸਰੀਰ-ਆਤਮਾ ਦਾ ਕੀ ਸੰਬੰਧ ਹੈ। ਪਰ ਦੋਵੇਂ ਵਖੋ-ਵੱਖ ਗੁਣਾਂ ਵਾਲੀਆਂ ਹਸਤੀਆਂ ਹਨ, ਆਤਮਾ ਨਿਹਚਲ, ਅਬਿਨਾਸ਼ੀ, ਈਸ਼ਵਰੀ ਅੰਸ਼ ਵਾਲੀ ਹੈ। ਸਰੀਰ ਚਲਾਇਮਾਨ ਤੱਤਾਂ ਦਾ ਬਣਿਆ ਹੈ ਜੋ ਇਕ-ਸਮਾਨ ਨਹੀਂ ਰਹਿੰਦੇ।

ਠੰਢੀ ਤਾਤੀ ਮਿਟੀ ਖਾਈ। ਓਹ ਨ ਬਾਲਾ ਬੂਢਾ ਭਾਈ।

(ਆਸਾ, ਮ. ੫)

ਜਦ ਮੁਰਦਾ ਸਰੀਰ ਨੂੰ ਦਫਨ ਕਰੋ ਜਾਂ ਸਾੜੋ ਤਾਂ ਖੇਹ ਨਾਲ ਖੇਹ ਹੋ ਜਾਂਦਾ ਹੈ। ਪਰ ਆਤਮਾ ਨਾ ਜਵਾਨ ਹੈ ਨਾ ਬੁੱਢੀ, ਸਦਾ ਇਕ ਰਸ ਹੈ।

ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ।
ਆਵਤ ਜਾਤ ਨ ਦੀਸਹੀ ਨ ਪਰ ਪੰਖੀ ਤਾਹਿ।

(ਬਿਹਾਗੜਾ ਕੀ ਵਾਰ, ਮ. 3)

ਸਰੀਰ ਰੂਪੀ ਬ੍ਰਿਛ ਦੇ ਦੁੱਖ–ਸੁਖ ਰੂਪੀ ਦੋ ਫਲ ਹਨ: ਆਤਮਾ–ਰੂਪੀ ਪੰਖੀ ਏਸ ਬ੍ਰਿਛ ਤੇ ਆਉਂਦਾ ਹੈ, ਇਹ ਪੰਖੀ ਆਉਂਦਾ ਜਾਂਦਾ ਦਿਸਦਾ ਨਹੀਂ, ਨਾ ਏਸ ਦੇ ਖੰਭ ਹਨ।

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈਂ ਮਾਨ।

(ਸਲੋਕ ਮ. ੯)

ਜਦ ਸਰੀਰ ਆਤਮਾ ਦੇ ਨਿਵਾਸ ਯੋਗ ਨਹੀਂ ਰਹਿੰਦਾ, ਜਦ ਸਰੀਰ ਆਤਮਾ ਅਨੁਸਾਰ ਕੰਮ ਕਰਨੋਂ ਅਸਮਰਥ ਹੋ ਜਾਂਦਾ ਹੈ, ਤਾਂ ਆਤਮਾ ਸਰੀਰ ਨੂੰ ਤਿਆਗ ਦਿੰਦੀ ਹੈ, ਜਿਵੇਂ ਸੱਪ ਆਪਣੀ ਨਿਕੰਮੀ ਕੁੰਜ ਨੂੰ ਲਾਹ ਦਿੰਦਾ ਹੈ।

ਕਾਚੈ ਕਰਵੈ ਰਹੈ ਨ ਪਾਨੀ,
ਹੰਸੁ ਚਲਿਆ ਕਾਇਆ ਕੁਮਲਾਨੀ।

(ਸੂਹੀ ਕਬੀਰ)

ਜਿਵੇਂ ਕੱਚੇ ਘੜੇ ਵਿਚ ਪਾਣੀ ਨਹੀਂ ਰਹਿੰਦਾ, ਇਵੇਂ ਜਦ ਸਰੀਰ ਕੁਮਲਾ ਜਾਏ ਤਾਂ ਆਤਮਾ-ਰੂਪੀ ਹੰਸ ਚਲਾ ਜਾਂਦਾ ਹੈ।

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁ ਰੰਗ।
ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ।

(ਸਲੋਕ ਕਬੀਰ)

ਸੁੰਦਰ ਸਰੀਰ ਦੇਖ ਕੇ ਹੰਕਾਰ ਨਾ ਕਰ, ਅੱਜ ਨਹੀਂ ਤਾਂ ਕੱਲ੍ਹ, ਏਸ ਸਰੀਰ ਨੂੰ ਛੱਡ ਜਾਣਾ ਹੈ, ਜਿਵੇਂ ਸਪ ਕੁੰਜ ਨੂੰ ਛੱਡ ਜਾਂਦਾ ਹੈ।

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ

ਤਾਂ ਤੂ ਜਗ ਮਹਿ ਆਇਆ ।

(ਰਾਮਕਲੀ, ਮ. ੩)

ਓਹੁ ਬੈਰਾਗੀ ਮਰੈ ਨ ਜਾਇ ।
ਹੁਕਮੇ ਬਾਧਾ ਕਾਰ ਕਮਾਇ ।

(ਆਸਾ, ਮ. ੧)

ਕਾਇਆ ਹੰਸ ਕਿਆ ਪ੍ਰੀਤ ਹੈ ਜੇ ਪਇਆ ਹੀ ਛਡਿ ਜਾਇ ।

(ਸੂਹੀ, ਮ. ੩)

ਮੇਰਾ ਮੇਰਾ ਕਰਿ ਬਿਲਲਾਹੀ,
ਮਰਣਹਾਰੁ ਇਹੁ ਜੀਅਰਾ ਨਾਹੀ ।

(ਗਉੜੀ ਗਵਾਰੇਰੀ, ਮ. ੫)

ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ।

(ਮਲਾਰ, ਮ. ੧)

ਕਾਇਆ ਦੇ ਮੰਦਰ ਵਿਚ ਪਰਮਾਤਮਾ ਨੇ ਆਤਮਾ ਦੀ ਅਪਾਰ ਜੋਤਿ ਰਖੀ ਹੈ ।

ਹੁਣ ਬਹੁਤੇ ਸਾਇੰਸਵੇਤਾ ਮੰਨਦੇ ਹਨ ਕਿ ਆਤਮਾ ਆਪਣੇ ਪਦਾਰਥਿਕ ਚੌਗਿਰਦੇ ਤੋਂ ਸੁਤੰਤਰ ਹੈ । ਸੰਬੰਧਿਕਤਾ (Relativity) ਦੀ ਸਮੱਸਿਆ ਬਾਰੇ ਜੇਮਜ਼ ਰਾਈਸ ਲਿਖਦਾ ਹੈ:

"ਕੌਣ ਕਹਿ ਸਕਦਾ ਹੈ ਕਿ ਵਿਸ਼ਵ-ਸਿੱਧਾਂਤੀ ਵਿਚਾਰਾਂ ਅੰਦਰ ਏਸ ਪਲਟੇ ਦੇ ਆਉਣ ਕਰਕੇ ਮਨੁੱਖੀ-ਜੀਵਨ ਤੇ ਮਨੁੱਖੀ-ਪ੍ਰਯੋਜਨ ਦੇ ਸਵਾਲਾਂ ਬਾਰੇ ਸਾਡੇ ਦ੍ਰਿਸ਼ਟੀਕੋਣ ਤੇ ਕੀ ਅਸਰ ਪਏਗਾ । ਅਸੀਂ ਸਾਰੇ ਜਾਣਦੇ ਹਾਂ ਕਿ ਉਨ੍ਹੀਵੀਂ ਸਦੀ ਦੇ ਪਦਾਰਥਵਾਦ ਵਿਰੁੱਧ ਫ਼ਿਲਾਸਫ਼ੀ ਵਿਚ ਕਿਡਾ ਰੌਲਾ-ਰੱਪਾ ਮਚਿਆ । ਫ਼ਿਲਾਸਫ਼ਰਾਂ, ਵਿਚਾਰਵਾਨਾਂ ਦੇ ਮਗਰੇ-ਮਗਰ ਜੀਵ-ਵਿਗਿਆਨ ਤੇ ਸਮਾਜਿਕ ਵਿਗਿਆਨਾਂ ਦੀਆਂ ਖੋਜਾਂ ਏਸ ਨੁਕਤੇ ਤੇ ਪੁੱਜੀਆਂ ਹਨ ਕਿ ਮਨੁੱਖੀ-ਜੀਵਨ ਤੇ ਮਨੁੱਖੀ ਕਾਰ-ਵਿਹਾਰ ਕੇਵਲ ਕੁਦਰਤੀ ਤਾਕਤਾਂ ਦੀ ਐਵੇਂ ਮਾੜੀ ਜਿਹੀ, ਨਖਿੱਧ ਰਚਨਾ ਨਹੀਂ ਤੇ ਨਾ ਇਹ ਕਹਿਣਾ ਠੀਕ ਹੈ ਕਿ ਮਹਾਨ ਤਾਰਾ-ਮੰਡਲ ਵਿਚੋਂ ਇਕ ਨਿਕੇ ਤੋਂ ਨਿਕੇ ਜਿਹੇ ਤਾਰੇ ਤੇ ਅਰਥਾਤ ਸਾਡੀ ਪ੍ਰਿਥਵੀ ਤੇ ਕੁਦਰਤੀ-ਤਾਕਤਾਂ ਅੰਨ੍ਹੇ-ਵਾਹ ਘੂਕਰਦੀਆਂ-ਸ਼ੂਕਰਦੀਆਂ ਚੱਲ ਰਹੀਆਂ ਹਨ ਤੇ ਨਿਮਾਣੇ ਅਤੇ ਨਿਕੇ ਜਿਹੇ ਨਾਟੇ ਮਨੁੱਖ ਦਾ ਉਕਾ ਖ਼ਿਆਲ ਨਹੀਂ ਕਰਦੀਆਂ । ਕੇਵਲ ਪਦਾਰਥਿਕ ਵਿਗਿਆਨ ਹੀ ਮਨੁੱਖ-ਜਾਤੀ ਦੀ ਮਹੱਤਤਾ ਦਾ ਵਿਰੋਧੀ ਦਿਸਦਾ ਸੀ । ਪਰ ਹੁਣ ਇਹ ਗੱਲ ਵੀ ਮੁਕ ਗਈ ਹੈ । ਅਤੇ ਜਿਵੇਂ ਸੰਬੰਧਿਕਤਾ ਦਸਦੀ ਹੈ, ਏਸ ਖਿਆਲ ਦੇ ਉਲਟ ਕਿਵੇਂ ਕੋਈ ਕਹਿ ਸਕਦਾ ਹੈ, ਜਦ ਕਿ ਹਰ ਕੁਦਰਤੀ ਘਟਨਾ ਦਾ ਸੰਬੰਧ ਆਪਣੀ ਆਪਣੀ ਥਾਂ ਹਰ ਮਨੁੱਖ ਨਾਲ ਬੜਾ ਡੂੰਘਾ ਪ੍ਰਤੀਤ ਹੁੰਦਾ ਹੈ ।"

ਰੋਨਾਲਡ ਮੈਕਫਿਕ ਨੇ ਆਪਣੀ ਪੁਸਤਕ 'ਸਰੀਰ' ਵਿਚ ਲਿਖਿਆ ਹੈ—

"ਜੇ ਚਾਹੀਏ ਤਾਂ ਅਸੀਂ ਸਰੀਰ ਨੂੰ ਡੇਕਾਰਟੇ ਦੇ ਸੰਪੂਰਨ ਅਰਥਾਂ ਵਿਚ ਇਕ ਮਸ਼ੀਨ, ਇਕ ਕਲਾ ਮੰਨ ਸਕਦੇ ਹਾਂ ਪਰ ਹਰ ਇਕ ਕਲਾ ਮਨੋ-ਕਾਮਨਾ ਦਾ ਸਿੱਟਾ ਹੈ ਘੜਨ ਵਾਲੇ ਦੀ ਮਨੋ-ਕਾਮਨਾ ਦੁਆਰਾ ਬਣੀ ਹੈ ਤੇ ਬਹੁਤ ਸਾਰੀਆਂ ਘੜੀਆਂ, ਸਾਜੀਆਂ ਕਲਾਂ ਨੂੰ ਵਰਤਣ ਲਈ ਵਿਚਾਰਨ ਵਾਲਾ ਮਨ ਚਾਹੀਦਾ ਹੈ । ਅਸਲ ਵਿਚ ਜੀਉਂਦੇ ਸਰੀਰ

ਅਦਰ ਜੀਵਨ-ਸੰਬੰਧੀ ਅਮਲਾਂ ਨੂੰ ਕੇਵਲ ਪਦਾਰਥਿਕ-ਰਸਾਇਣਿਕ ਵਿਧੀ ਦੁਆਰਾ ਪੂਰੀ ਤਰ੍ਹਾਂ ਬਿਆਨ ਕਰਨਾ ਅਸੰਭਵ ਹੈ ਤੇ ਘਟੋ-ਘੱਟ ਤਾਰਕਿਕ ਦਲੀਲਾਂ ਤਾਂ ਇਹੋ ਕਹਿੰਦੀਆਂ ਹਨ ਕਿ ਮਨੋ-ਕਾਮਨਾ ਤੇ ਕਾਮਨਾ-ਰੂਪ ਵਿਧੀ ਦੁਆਰਾ ਹੀ ਅਮੀਬਾ ਕੀੜੇ ਤੋਂ ਦੁੱਧ ਪਿਆਣ ਵਾਲੇ ਜੀਆਂ ਜੰਤਾਂ ਆਦਿਕ ਅਤੇ ਸ਼ੈਕਸਪੀਅਰ ਦੇ ਸ਼ਬਦਾਂ ਤੇ ਨਿਊਟਨ ਦੇ ਚਿੰਨ੍ਹਾਂ ਤੱਕ ਵਿਕਾਸ ਹੋਇਆ ਹੈ।''

ਅਧਿਆਇ 5

# ਪੁਰਸ਼ ਤੇ ਮਾਇਆ

ਜਦ ਅਸੀਂ ਹਉਮੈਂ ਦੇ ਵੱਸ ਹੋ ਕੇ ਆਪਣੇ ਆਪ ਨੂੰ ਦੂਜਿਆਂ ਤੋਂ ਵੱਖ ਪ੍ਰਤੀਤ ਕਰਨ ਲਗਦੇ ਹਾਂ ਤਾਂ ਸੁਆਰਥ ਤੇ ਅਹੰਕਾਰ ਦੇ ਖ਼ਿਆਲ ਹਿਰਦੇ ਵਿਚ ਪੈਦਾ ਹੁੰਦੇ ਹਨ। ਸ਼ੁਰੂ ਵਿਚ ਮਨੁੱਖ ਦਾ ਮੁੱਖ-ਮੰਤਵ ਆਪਣੇ ਸਰੀਰ ਦੀ ਪਾਲਨਾ ਹੁੰਦਾ ਹੈ, ਹੋਰ ਸਭ ਕਾਸੇ ਤੋਂ ਬਾਹਲਾ ਸਰੀਰ ਹੀ 'ਮੈਂ, ਮੇਰਾ' ਮਹਿਸੂਸ ਕਰਦਾ ਹੈ। ਸਰੀਰ-ਪਾਲਨਾ ਦੀ ਖਿੱਚ ਸੁਤੇ ਹੀ ਸਰੀਰ ਦੀਆਂ ਲੋੜਾਂ ਦੇ ਫਿਕਰ ਵਿਚ ਬਦਲ ਜਾਂਦੀ ਹੈ। ਫੇਰ ਮੁਢਲੀਆਂ ਮੁੱਖ-ਲੋੜਾਂ ਪੂਰੀਆਂ ਹੋਣ ਮਗਰੋਂ ਸਾਨੂੰ ਹੋਰ ਮਿਲਵੀਆਂ ਵਸਤਾਂ ਦੀ ਲੋੜ ਪ੍ਰਤੀਤ ਹੁੰਦੀ ਹੈ। ਤੇ ਇਸ ਪ੍ਰਕਾਰ ਹਜ਼ਾਰ ਤਰ੍ਹਾਂ ਹਉਮੈਂ ਕਾਰਨ ਸਾਡੀਆਂ ਆਦਿ ਲੋੜਾਂ ਦਾ ਚੱਕਰ ਮੋਕਲਾ ਹੁੰਦਾ ਚਲਾ ਜਾਂਦਾ ਹੈ ਤੇ ਸਾਡੀਆਂ ਲੋੜਾਂ ਵਧਦੀਆਂ ਜਾਂਦੀਆਂ ਹਨ।

ਫੇਰ ਸਾਨੂੰ ਆਪਣੀਆਂ ਪਦਾਰਥਿਕ, ਸਮਾਜਿਕ ਤੇ ਆਤਮਿਕ ਲੋੜਾਂ ਭਾਸਦੀਆਂ ਹਨ। ਵਿਲੀਅਮ ਜੇਮਜ਼ ਦੇ ਅਨੁਸਾਰ ਮੋਹ ਸੁਆਰਥ ਦਾ ਭਾਵ ਸਾਡੀਆਂ ਸਰੀਰਕ ਤੇ ਸੁਭਾਵਕ ਤ੍ਰਿਸ਼ਨਾ ਤੇ ਵਾਸ਼ਨਾ ਦਾ ਰੂਪ ਧਾਰਦਾ ਹੈ, ਅਰਥਾਤ ਪਦਾਰਥਿਕ ਲਿਹਾਜ਼ ਨਾਲ ਸ੍ਵੈ-ਸਿੰਗਾਰ, ਚੇਸ਼ਟਾ, ਮਾਲ-ਧਨ ਇਕੱਠਾ ਕਰਨਾ, ਮਹਿਲ-ਮਾੜੀਆਂ ਉਸਾਰਨਾ, ਘਰ-ਘਾਟ ਦਾ ਮੋਹ, ਦੇਸ਼, ਜ਼ਾਤ, ਜਾਤੀ ਦਾ ਪ੍ਰੇਮ ਪੈਦਾ ਹੁੰਦਾ ਹੈ, ਸਮਾਜਿਕ ਦਾਇਰੇ ਵਿਚ ਦੂਜਿਆਂ ਨੂੰ ਪ੍ਰਸੰਨ ਕਰਨ ਦੀ ਤੇ ਆਪਣੀ ਕੀਰਤੀ ਦੀ ਕਾਮਨਾ, ਸਮਾਜਿਕ ਮੇਲ-ਮਿਲਾਪ, ਰੀਸ, ਈਰਖਾ, ਪ੍ਰੇਮ, ਮਾਂਣ ਵਡਿਆਈ ਪ੍ਰਾਪਤੀ ਲਈ ਦੌੜ ਭੱਜ, ਮਰਾਤਬੇ ਪ੍ਰਾਪਤ ਕਰਨ ਦੀ ਤ੍ਰਿਸ਼ਨਾ ਉਪਜਦੀ ਹੈ, ਤੇ ਆਤਮਿਕ ਮੰਡਲ ਵਿਚ ਬੁੱਧੀਮਾਨ ਹੋਣ ਦੀ ਤੇ ਸ਼ੁੱਭ-ਆਚਰਨ, ਤੇ ਧਾਰਮਿਕ, ਅਧਿਆਤਮਿਕ ਵਿਸ਼ੇਸ਼ਤਾ ਪ੍ਰਾਪਤ ਕਰਨ ਦੀਆਂ ਸਿੱਕਾਂ ਸਧਰਾਂ ਪੈਦਾ ਹੁੰਦੀਆਂ ਹਨ। ਇਵੇਂ ਹੀ ਪਦਾਰਥ ਮੰਡਲ ਵਿਚ ਅਹੰਕਾਰ ਦਾ ਭਾਵ ਭਿੰਨ-ਭਿੰਨ ਰੂਪ ਧਾਰਦਾ ਹੈ ਜਿਵੇਂ ਆਕੜ, ਸ਼ਰਮ, ਹਯਾ, ਧਨ ਦਾ ਮਾਣ, ਕੰਗਾਲ ਹੋਣ ਦੀ ਚਿੰਤਾ ਆਦਿ। ਸਮਾਜਿਕ ਮੰਡਲ ਵਿਚ ਸ੍ਵੈ ਹੰਕਾਰ, ਮਾਣ ਦਾ ਭਾਵ, ਸਮਾਜ ਵਿਚ ਮੰਨੇ-ਪ੍ਰਮੰਨੇ ਹੋਣ ਦਾ ਮਾਣ, ਵੱਡੀ ਕੁਲ ਦਾ ਮਾਣ, ਸ਼ੇਖੀ, ਟਾਹਰਾਂ ਮਾਰਨਾ, ਨਿਰਧਨਾਂ ਨਾਲ ਘ੍ਰਿਣਾ, ਨਿਮ੍ਰਤਾ, ਸ਼ਰਮ ਆਦਿ ਪ੍ਰਗਟ ਹੁੰਦੀ ਹੈ ਤੇ ਆਤਮਿਕ ਮੰਡਲਾਂ ਵਿਚ ਇਹੋ ਸ੍ਵੈ-ਹੰਕਾਰ ਮਾਣ ਸਾਨੂੰ ਸਦਾਚਾਰਕ ਤੇ ਮਾਨਸਿਕ ਵਡੱਪਣ, ਜਤ-ਸਤ ਛੋਟਾ ਹੋਣ ਦੇ ਇਹਸਾਸ ਤੇ ਕੁਕਰਮਾਂ ਦੇ ਇਹਸਾਸ ਦੇ ਰੂਪ ਵਿਚ ਨਜ਼ਰੀ ਆਉਂਦਾ ਹੈ।

ਭਾਰਤ ਦੀ ਭਾਖਾ ਵਿਚ ਇਨ੍ਹਾਂ ਸਾਰਿਆਂ ਭਾਵਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਿਆਂ ਸਿਰਲੇਖਾਂ ਹੇਠ ਵਰਣਨ ਕੀਤਾ ਜਾਂਦਾ ਹੈ। ਮਾਇਆ-ਪੂਰਤ ਹਉਮੈਂ ਦੇ ਪ੍ਰਭਾਵ

ਕਰਕੇ ਜਾਂ ਆਤਮਾ ਇਨਮਨ ਆਪਣੇ ਪਦਾਰਥਿਕ, ਸਮਾਜਿਕ ਤੇ ਆਤਮਿਕ ਮੰਡਲਾਂ ਵਿਚ ਕਾਮਨਾ ਤੇ ਵਿਸ਼ਿਆਂ ਦੇ ਰੂਪ ਵਿਚ ਆਪਣੀ ਲੀਲ੍ਹਾ ਦਰਸਾਂਦਾ ਹੈ। ਆਤਮਾ ਮਾਇਆ-ਜਾਲ ਵਿਚ ਇਵੇਂ ਫਸਦਾ ਹੈ ਜਿਵੇਂ ਮੱਕੜੀ ਆਪਣੇ ਜਾਲੇ ਵਿਚ ਫਸਦੀ ਹੈ। ਆਤਮਾ ਆਪਣਾ ਅਸਲਾ ਵਿਸਾਰ ਦਿੰਦਾ ਹੈ ਤੇ ਮਾਇਆ-ਮੋਹਣੀ ਦੇ ਅਧੀਨ ਹੁੰਦਾ ਹੈ।

ਜਾ ਤਿਸ ਭਾਣਾ ਤਾ ਜੰਮਿਆ ਪਰਵਾਰਿ ਭਲਾ ਪਾਇਆ,
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ।

(ਅਨੰਦ ਸਾਹਿਬ, ਮ. ੩)

ਪ੍ਰਾਣੀ ਜਾਣੈ ਇਹੁ ਤਨੁ ਮੇਰਾ।
ਬਹੁਰ ਬਹੁਰਿ ਉਆਹੂ ਲਪਟੇਰਾ।
ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ।
ਹੋਨੁ ਨ ਪਾਈਐ ਰਾਮ ਕੇ ਦਾਸਾ।...
ਜੋ ਭਲਾਈ ਸੋ ਬੁਰਾ ਜਾਨੈ।
ਸਾਚੁ ਕਹੈ ਸੋ ਬਿਖੈ ਸਮਾਨੈ।
ਜਾਣੈ ਨਾਹੀ ਜੀਤ ਅਰੁ ਹਾਰ।
ਇਹੁ ਵਲੇਵਾ ਸਾਕਤ ਸੰਸਾਰ।...
ਏਕੈ ਜਾਲ ਫਹਾਏ ਪੰਖੀ।
ਰਸਿ ਰਸਿ ਭੋਗ ਕਰਹਿ ਬਹੁ ਰੰਗੀ।

(ਗਉੜੀ ਗੁਆਰੇਰੀ, ਮ. ੫)

ਮਨੁੱਖ ਸਮਝਦਾ ਹੈ ਕਿ ਇਹ ਸਰੀਰ ਮੇਰਾ ਹੈ ਤੇ ਉਸ ਨਾਲ ਡਾਢਾ ਪ੍ਰੇਮ ਕਰਦਾ ਹੈ, ਪੁੱਤਰ-ਧੀਆਂ ਤੇ ਇਸਤ੍ਰੀ ਅਤੇ ਘਰ-ਬਾਰ ਦੇ ਬੰਧਨ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਨਹੀਂ ਕਰਨ ਦਿੰਦੇ, ਮਨੁੱਖ ਆਪਣਾ ਲਾਭ-ਹਾਣ ਨਹੀਂ ਪਛਾਣਦਾ, ਖਰੀ ਗੱਲ ਇਸ ਨੂੰ ਜ਼ਹਿਰ ਲਗਦੀ ਹੈ, ਇਹ ਬਹੁਰੰਗੀ ਜੀਵ ਸਵਾਦ ਲਾ ਲਾ ਐਸ਼ਾਂ ਮਾਣਦਾ ਹੈ ਤੇ ਮਾਇਆ ਦੇ ਜਾਲ ਵਿਚ ਜੀਵ ਰੂਪ ਪੰਛੀ ਫਸਦਾ ਹੈ।

ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣਹਾਰਾ,
ਸਾਥਹੁੰ ਵਿਛੁੜਿਆ ਵਣਜਾਰਾ।

(ਵਾਰਾਂ ਭਾ. ਗੁਰਦਾਸ)

ਸਤ ਸੰਤੋਖ ਦਇਆ ਧਰਮ ਅਰਥ ਸੁ ਗਰਬ ਵਿਸਾਰ ਵਿਸਾਰਾ,
ਕਾਮ ਕ੍ਰੋਧ ਵਿਰੋਧ ਵਿਚ ਲੋਭ ਮੋਹ ਧ੍ਰੋਹ ਅਹੰਕਾਰਾ,
ਮਹਾਂ ਜਾਲ ਫਾਥਾ ਵੇਚਾਰਾ।

(ਵਾਰ ੩੭ ਭਾ. ਗੁਰਦਾਸ)

ਜਦ ਮਨੁੱਖ ਦੀ ਇਹ ਬਿਰਤੀ, ਇਹ ਰੁਚੀ ਹੋਵੇ ਤਾਂ ਇਹ ਸਮਝਣਾ ਕਠਿਨ ਹੋ ਜਾਂਦਾ ਹੈ ਕਿ ਮਨੁੱਖ ਦਾ ਆਦਿ ਈਸ਼ਵਰ ਤੋਂ ਹੋਇਆ ਹੈ। ਉਹ ਸਾਰੇ ਕੰਮ ਨਿੱਜ ਮੋਹ ਦਾ ਬੱਧਾ ਕਰਦਾ ਹੈ, ਤੇ ਆਨੰਦ-ਭੋਗ ਉਸ ਦੀ ਜੀਵਨ-ਜੁਗਤੀ, ਜੀਵਨ-ਪ੍ਰਯੋਜਨ ਹੁੰਦਾ ਹੈ। ਏਸ ਦਾ ਸਿੱਟਾ ਇਹ ਹੈ ਕਿ ਉਹ ਸਦਾ ਚੰਚਲ ਤੇ ਵਿਆਕੁਲ ਹੁੰਦਾ ਹੈ।

ਇਹੁ ਮਨੁ ਚੰਚਲੁ ਵਸਿ ਨਾ ਆਵੈ
ਦੁਬਿਧਾ ਲਾਗੈ ਦਹਿ ਦਿਸ ਧਾਵੈ ।
ਬਿਖ ਕਾ ਕੀੜਾ ਬਿਖੁ ਮਹਿ ਰਾਤਾ ਬਿਖ ਹੀ ਮਾਹਿ ਪਚਾਵਣਿਆ ।

(ਮਾਝ ਅਸ਼ਟਪਦੀਆ, ਮ ੩)

ਚੰਚਲ ਮਨ ਵੱਸ ਨਹੀਂ ਆਉਂਦਾ, ਮਾਇਆ ਵਿਚ ਗ੍ਰਸਿਆ, ਡਾਵਾਂ-ਡੋਲ ਹਇਆ ਸਭ ਪਾਸੇ ਨੱਸ–ਭੱਜ ਕਰਦਾ ਹੈ, ਇਹ ਮਨ ਬਿਖ ਦਾ ਕੀੜਾ, ਬਿੱਖ ਵਿਚ ਪ੍ਰਵਿਰਤੀ ਕਰਦਾ ਤੇ ਬਿੱਖ ਵਿਚ ਨਸ਼ਟ ਹੁੰਦਾ ਹੈ ।

ਮਨੁੱਖ ਜੱਗ ਦੇ ਰਸਾਂ-ਕਸਾਂ, ਭੋਗ-ਬਿਲਾਸਾਂ ਦੇ ਜਤਨ ਵਿਚ ਬਉਰਾ ਹੁੰਦਾ ਹੈ। ਹਰ ਪ੍ਰਕਾਰ ਦੇ ਤੇ ਹਰ ਕਸਬ ਦੇ ਮਨੁੱਖ ਏਸੇ ਜਾਦੂ ਦਾ ਸ਼ਿਕਾਰ ਹੁੰਦੇ ਹਨ :

ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ।
ਲੋਭਿ ਵਿਆਪੀ ਝੂਠੀ ਦੁਨੀਆ ।
ਮੇਰੀ ਮੇਰੀ ਕਰਿ ਕੈ ਸੰਚੀ
ਅੰਤ ਕੀ ਬਾਰ ਸਗਲ ਲੇ ਛਲੀਆ ।

(ਮਾਰੂ, ਮ: ੫)

ਮਾਇਆ ਮੋਹਣੀ ਨੇ ਸਾਰੇ ਜੱਗ ਨੂੰ ਛਲਿਆ, ਜਗਤ ਲੋਭ ਤੇ ਝੂਠ ਵਿਚ ਫਸਿਆ ਗ੍ਰਸਿਆ ਹੈ, ਅਸੀਂ 'ਮੇਰੀ' 'ਮੇਰੀ' ਕਰਕੇ ਮਾਲ-ਧਨ ਇੱਕਠਾ ਕਰਦੇ ਹਾਂ ਪਰ ਜਾਂਦੀ ਵੇਰ ਸਭ ਕੁਝ ਖੱਸ ਜਾਂਦਾ ਹੈ ।

ਮੋਹਨੀ ਮੋਹਤ ਰਹੈ ਨ ਹੋਰੀ ।
ਸਾਧਿਕ ਸਿਧ ਸਗਲ ਕੀ ਪਿਆਰੀ
ਤੁਟੈ ਨ ਕਾਹੂ ਤੋਰੀ ।
ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ।
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ ।
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ।

(ਸਾਰੰਗ, ਮ. ੫)

ਮੋਹਣੀ ਮਾਇਆ ਸਭ ਨੂੰ ਮੋਹ ਲੈਂਦੀ ਹੈ, ਸਿੱਧ ਸਾਧ ਵੀ ਏਸ ਨਾਲ ਪਿਆਰ ਕਰਦੇ ਹਨ, ਮਾਇਆ ਨਾਲ ਪ੍ਰੇਮ ਟੁਟਦਾ ਨਹੀਂ ਭਾਵੇਂ ਕਿੱਡਾ ਜਤਨ ਕਰੋ, ਭਾਵੇਂ ਸਭੇ ਸ਼ਾਸਤ੍ਰ ਪੜ੍ਹ ਲਉ, ਤੀਰਥਾਂ ਦਾ ਰਟਨ ਕਰ ਲਉ, ਪੂਜਾ, ਅਰਚਾ ਵਰਤ, ਤਪ ਕਰ ਲਉ, ਫੇਰ ਵੀ ਮਾਇਆ ਖਹਿੜਾ ਨਹੀਂ ਛਡਦੀ, ਜਗਤ ਅੰਨ੍ਹੇ ਖੂਹ ਵਿਚ ਢਹਿੰਦਾ ਹੈ ।

ਗੁਰੂ ਅਰਜਨ ਸਾਹਿਬ ਨੇ ਏਸ ਮਾਇਆ—ਮੋਹਣੀ ਦੀ ਤਸਵੀਰ ਏਸ ਪ੍ਰਕਾਰ ਖਿੱਚੀ ਹੈ :

ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ।
ਬੋਲੈ ਕਉੜਾ ਜਿਹਵਾ ਕੀ ਫੂੜਿ ।
ਸਦਾ ਭੂਖੀ ਪਿਰ ਜਾਨੈ ਦੂਰਿ।
ਐਸੀ ਇਸਤ੍ਰੀ ਇਕ ਰਾਮ ਉਪਾਈ ।

ਉਨਿ ਸਭ ਜਗੁ ਖਾਇਆ, ਹਮ ਗੁਰਿ ਰਾਖੇ, ਮੇਰੇ ਭਾਈ ।
ਪਾਇ ਠਗਉਲੀ ਸਭ ਜਗੁ ਜੋਹਿਆ ।
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ । (ਆਸਾ, ਮ. ੫)

* * *

ਮਾਇਆ ਮੋਹਿ ਸਭੋ ਜਗੁ ਬਾਧਾ ।
ਹਉਮੈ ਪਚੈ ਮਨਮੁਖ ਮੂਰਾਖਾ । (ਗਉੜੀ, ਮ. ੫)

ਮਾਇਆ ਦੇ ਮੱਥੇ ਤਿਉੜੀ ਹੈ ਤੇ ਨਜ਼ਰ ਤਿੱਖੀ, ਗੁੱਸੇ ਵਾਲੀ ਹੈ, ਬੇਢੱਬ ਬੋਲਣ ਵਾਲੀ ਹੈ, ਬੋਲ-ਵਿਗਾੜ ਹੈ, ਸਦਾ ਭੁੱਖੀ ਤੇ ਪਤੀ ਨੂੰ ਦੂਰ ਸਮਝਣ ਵਾਲੀ ਹੈ, ਪਰਮਾਤਮਾ ਨੇ ਅਜਿਹੀ ਇਕ ਇਸਤ੍ਰੀ ਪੈਦਾ ਕੀਤੀ ਹੈ, ਜਿਸ ਨੇ ਜਗ ਨੂੰ ਖਾ ਲਿਆ ਹੈ, ਸਾਨੂੰ ਗੁਰੂ ਨੇ ਬਚਾ ਲਿਆ, ਏਸ ਮਾਇਆ ਨੇ ਮੋਹ ਨਾਲ ਸਾਰੇ ਜਗ ਨੂੰ ਕਾਬੂ ਕੀਤਾ ਹੈ, ਮੂਰਖ ਆਪ-ਹੁਦਰਾ, ਹੰਕਾਰ ਵਿਚ ਖੁਆਰ ਹੁੰਦਾ ਹੈ ।

ਏਸ ਦਾ ਕਾਰਨ ਇਹ ਹੈ ਕਿ ਸਾਡਾ ਜੀਵ-ਆਤਮਾ ਮਾਇਆ ਦੇ ਬੰਧਨਾਂ ਵਿਚ ਗ੍ਰਸਿਆ ਦੇਸ਼-ਕਾਲ ਦੀਆਂ ਮਜਬੂਰੀਆਂ, ਔਕੜਾਂ ਵਿਚ ਬੱਝਾ ਆਪਣੇ ਸੁਤੰਤਰ ਅਸਲੇ, ਆਪਣੇ ਸੋਮੇ ਨੂੰ ਭੁੱਲ ਜਾਂਦਾ ਹੈ । ਜਿਨ੍ਹਾਂ ਵਸਤਾਂ ਨੂੰ ਛੱਡ ਜਾਣਾ ਹੈ, ਜੋ ਪਲ-ਭਰ ਕੰਮ ਆਵਣ ਵਾਲੀਆਂ ਤੇ ਫੇਰ 'ਛਾਈਂ'-ਮਾਈਂ' ਹੋਣ ਵਾਲੀਆਂ ਹਨ, ਉਨ੍ਹਾਂ ਨੂੰ ਤਾਂ ਪੱਕਾ ਫੜਦਾ ਹੈ ਤੇ ਜੋ ਚੀਜ਼ ਸਥਿਰ ਹੈ, ਸਦਾ ਰਹਿਣ ਵਾਲੀ ਹੈ, ਉਸ ਨੂੰ ਤਿਆਗਦਾ ਹੈ ।

ਰੈਣ ਗਵਾਈ ਸੋਇਕੈ ਦਿਵਸ ਗਵਾਇਆ ਖਾਇ,
ਹੀਰੇ ਜੈਸਾ ਜਨਮ ਹੈ ਕੌਡੀ ਬਦਲੇ ਜਾਇ ।
(ਗਉੜੀ, ਮ. ੧)

ਕਉਡੀ ਬਦਲੇ ਜਨਮ ਗਵਾਇਆ,
ਚੀਨਸਿ ਨਾਹੀ ਆਪੈ,
ਗੁਰਮੁਖ ਹੋਵੈ ਤਾਂ ਏਕੋ ਜਾਣੈ
ਹਉਮੈ ਦੂਖ ਨ ਸੰਤਾਪੈ ।
(ਸੂਹੀ ਅਸ਼ਟਪਦੀ, ਮ. ੩)

ਰਤਨੁ ਤਿਆਗਿ ਕਉਡੀ ਸੰਗ ਰਚੈ ।
ਸਾਚੁ ਛੋਡਿ ਝੂਠ ਸੰਗ ਮਚੈ ।
(ਗਉੜੀ ਸੁਖਮਨੀ, ਮ. ੫)

ਮਨੁੱਖ ਜਗ ਦੀ ਯਾਤਰਾ ਲਈ ਆਇਆ ਸੀ, ਇਕ ਮਨ-ਮੋਹਣੇ ਅਖਾੜੇ ਵਿਚ ਕੁਝ ਕਸਰਤ ਕਰਨ ਲਈ, ਕੁਝ ਸਿਖਿਆ ਸਿਖਣ ਲਈ ਆਇਆ । ਪਰ ਅਸਲੀ ਪ੍ਰਯੋਜਨ ਤਾਂ ਭੁਲ ਗਿਆ ਤੇ ਨਵੇਂ ਅਖਾੜੇ ਦੇ ਰੰਗ-ਰਸ ਵਿਚ ਲੋਟ-ਪੋਟ ਹੋ ਗਿਆ । ਮਾਇਆ ਦੇ ਜਾਦੂ ਨਾਲ ਉੱਕਾ ਛਲਿਆ ਗਿਆ :

ਏਕ ਰੈਣ ਕੇ ਪਾਹੁਨ ਤੁਮ ਆਏ, ਬਹੁ ਜੁਗ ਆਸ ਵਧਾਇ ।
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰੁਵਰ ਕੀ ਛਾਇ ।
(ਸਿਰੀ ਰਾਗ ਮ. ੫)

ਹੇ ਮਨੁੱਖ, ਤੂੰ ਤਾਂ ਇਕ ਰਾਤ ਪ੍ਰਾਹੁਣਾ ਬਣ ਕੇ ਆਇਆ ਸੀ, ਪਰ ਤੂੰ ਕਈ ਜੁੱਗ ਇਥੇ ਰਹਿਣ ਦੀਆਂ ਆਸਾਂ ਬੰਨ੍ਹ ਲਈਆਂ, ਘਰ-ਬਾਰ ਮੰਦਰ-ਮਹਿਲ ਤੇ ਮਾਲ-ਧਨ ਜਿਨ੍ਹਾਂ ਵਿਚ ਤੂੰ ਰੁਝਿਆ ਪਿਆ ਹੈਂ, ਇਹ ਤਾਂ ਬ੍ਰਿਛ ਦੇ ਪਰਛਾਵੇਂ ਵਾਂਗ ਢਲਣ ਵਾਲੀਆਂ, ਛਾਈਂ-ਮਾਈ ਹੋਣ ਵਾਲੀਆਂ ਹਨ ।

ਛੋਡਿ ਜਾਹਿ ਸੇ ਕਰਹਿ ਪਰਾਲ ।
ਕਾਮਿ ਨ ਆਵਹਿ ਸੇ ਜੰਜਾਲ ।
ਸੰਗਿ ਨ ਚਾਲਹਿ ਤਿਨ ਸਿਉ ਹੀਤ ।
ਜੋ ਬੈਰਾਈ ਸੇਈ ਮੀਤ ।
ਐਸੇ ਭਰਮਿ ਭੁਲੇ ਸੰਸਾਰਾ ।
ਜਨਮੁ ਪਦਾਰਥੁ ਖੋਇ ਗਵਾਰਾ ।
ਸਾਚੁ ਧਰਮੁ ਨਹੀਂ ਭਾਵੈ ਡੀਠਾ ।
ਝੂਠ ਧੋਹ ਸਿਉ ਰਚਿਓ ਮੀਠਾ ।
ਦਾਤਿ ਪਿਆਰੀ ਵਿਸਰਿਆ ਦਾਤਾਰਾ ।
ਜਾਣੈ ਨਾਹੀ ਮਰਣੁ ਵਿਚਾਰਾ ।
ਵਸਤੁ ਪਰਾਈ ਕਉ ਉਠਿ ਰੋਵੈ ।
ਕਰਮ ਧਰਮ ਸਗਲਾ ਈ ਖੋਵੈ ।
ਹੁਕਮੁ ਨ ਬੂਝੈ ਆਵਣ ਜਾਣੇ ।
ਪਾਪ ਕਰੈ ਤਾਂ ਪਛੋਤਾਣੇ ।

(ਧਨਾਸਰੀ, ਮ. ੫)

ਮਨੁੱਖ ਪਰਾਲੀ-ਸਮਾਨ ਵਿਅਰਥ ਕੰਮਾਂ ਵਿਚ ਰੁਝਦਾ ਤੇ ਨਿਕੰਮੇ ਬਿਖੇੜਿਆਂ ਵਿਚ ਫਸਦਾ ਹੈ, ਆਵਣ-ਜਾਣੀਆਂ, ਵੈਰੀ-ਸਮਾਨ ਵਸਤਾਂ ਨਾਲ ਪ੍ਰੇਮ ਕਰਦਾ ਹੈ, ਜੀਵਨ ਦਾ ਅਸਲੀ ਪ੍ਰਯੋਜਨ ਤਾਂ ਭੁੱਲ ਗਿਆ ਹੈ, ਸੱਚ ਤੇ ਧਰਮ ਨੂੰ ਵੇਖਣਾ ਨਹੀਂ ਚਾਹੁੰਦਾ, ਤੇ ਝੂਠ, ਫਰੇਬ ਨਾਲ ਪਿਆਰ ਕਰਦਾ ਹੈ, ਦਾਤਾ ਵਿਸਾਰ ਦਿੱਤਾ ਹੈ, ਤੇ ਦਾਤਾ ਦੀਆਂ ਦਿੱਤੀਆਂ ਚੀਜ਼ਾਂ ਦੇ ਮੋਹ ਵਿਚ ਫਸਿਆ ਹੈ, ਮਰਨਾ ਭੁੱਲ ਗਿਆ ਹੈ, ਪਰਾਈਆਂ ਵਸਤਾਂ ਲਈ ਤਰਲੇ ਲੈਂਦਾ ਹੈ ਤੇ ਆਪਣੇ ਫਰਜ਼ ਭੁਲਾਈ ਬੈਠਾ ਹੈ ।

## ਕਰਮ ਤੇ ਪ੍ਰਤਿਕਰਮ

ਹੁਣ ਮਨੁੱਖ ਕਰਮ ਤੇ ਪ੍ਰਤਿਕਰਮ ਦੇ ਘੁੰਮਣਘੇਰ ਵਿਚ ਫਸ ਜਾਂਦਾ ਹੈ । ਮਨੁੱਖ ਦੀ ਸ੍ਵੈ-ਆਤਮਾ ਸੁਆਰਥ ਵੱਲ ਘਸੀਟਦੀ ਹੈ ਤੇ ਫੇਰ ਮਨੁੱਖ ਸੁਆਰਥ ਦੇ ਰੰਗ ਵਿਚ ਕੰਮ ਕਰਦਾ ਹੈ । ਅੰਦਰਲੇ ਪ੍ਰਭਾਵ ਕਰਕੇ ਇਕ ਸੁਆਰਥੀ ਕੰਮ ਦੂਜੇ ਸੁਆਰਥੀ ਕੰਮ ਵੱਲ ਅਗਵਾਈ ਕਰਦਾ ਹੈ ਤੇ ਫੇਰ ਏਸ ਕਰਮ ਦਾ ਬਾਹਰਲਾ ਸਿੱਟਾ ਵੇਖ ਕੇ ਸਵਾਰਥ ਦਾ ਭਾਵ ਪ੍ਰਭਾਵ ਡੂੰਘਾ ਹੁੰਦਾ ਹੈ । ਏਸ ਭਾਂਤ ਮਨੁੱਖ ਦਾ ਸਾਰਾ ਜੀਵਨ ਸਵਾਰਥ ਦੀ ਜ਼ੰਜ਼ੀਰ ਦੁਆਰਾ ਮਾਇਆ ਦੇ ਪਹੀਏ ਨਾਲ ਬੱਝ ਜਾਂਦਾ ਹੈ । ਫੇਰ ਮਸ਼ੀਨ ਆਪ-ਮੁਹਾਰੀ ਜਿਹੀ ਚਲਦੀ ਹੈ, ਇਕ ਗੇੜ ਦੂਜੇ ਗੇੜ ਨੂੰ ਪੈਦਾ ਕਰਦਾ ਹੈ । ਹਉਮੈ ਦੇ ਸਦਕੇ ਸੁਆਰਥ ਦੀ ਰੁਚੀ ਉਪਜਦੀ ਹੈ, ਪਰ ਜਦ ਇਕ ਵੇਰ ਚੱਕਰ ਚੱਲ ਪਵੇ ਤਾਂ

ਆਪਣੇ ਆਪ ਹੀ ਮਸ਼ੀਨ ਚਲਦੀ ਹੈ ਤੇ ਕਰਮ ਦੇ ਪ੍ਰਭਾਵਿਕ ਜ਼ੋਰ ਨਾਲ ਕਰਮ ਵਿਚੋਂ ਕਰਮ ਪੈਦਾ ਹੁੰਦਾ ਰਹਿੰਦਾ ਹੈ। ਏਸ ਪ੍ਰਕਾਰ ਮਨੁੱਖ ਉਹੋ ਕੁਝ ਹੋ ਜਾਂਦਾ ਹੈ, ਜਿਹੋ ਜਿਹੇ ਉਸ ਦੇ ਕਰਮ ਹੁੰਦੇ ਹਨ, ਅਰਥਾਤ ਸੁਆਰਥਕ ਕਰਮਾਂ ਦੀ ਪੰਡ, ਸੁਆਰਥਕ ਕਰਮਾਂ ਦਾ ਬੁਚਕਾ। ਨਿਰੋਲ ਈਸ਼ਵਰੀ ਅੰਸ਼, ਨਿਰਗੁਣ ਦਾ ਬਾਲਕਾ ਮਾਇਆ ਦਾ ਕੀੜਾ ਹੋ ਜਾਂਦਾ ਹੈ।

ਜੈਸਾ ਕਰੇ ਸੋ ਤੈਸਾ ਪਾਵੈ
ਆਪਿ ਬੀਜਿ ਆਪੇ ਹੀ ਖਾਵੈ।

(ਧਨਾਸਰੀ, ਮ. ੧)

ਆਪਨ ਕਰਮ ਆਪੇ ਹੀ ਬੰਧ,
ਆਵਨ ਜਾਵਨ ਮਾਇਆ ਧੰਧ।

(ਰਾਮਕਲੀ, ਮ.੫)

ਆਪ ਹੀ ਆਪਣਿਆਂ ਕਰਮਾਂ ਕਰਕੇ ਬੱਝ ਜਾਈਦਾ ਹੈ, ਜਨਮ-ਮਰਨ ਦਾ ਚਕਰ ਮਾਇਆ ਕਰਕੇ ਹੈ।

ਹਉ ਹਉ ਕਰਮ ਕਮਾਣੇ
ਤੇਤੇ ਬੰਧ ਗਲਾਣੇ।
ਮੇਰੀ ਮੇਰੀ ਧਾਰੀ,
ਓਹਾ ਪੈਰ ਲੋਹਾਰੀ।

(ਮਾਰੂ, ਮ.੫)

ਹਉਮੈ ਵਿਚ ਕੀਤੇ ਕਰਮ ਗਲ ਦਾ ਫਾਹ ਬਣਦੇ ਹਨ, 'ਮੇਰੀ' 'ਮੇਰੀ' ਕਰਕੇ ਪੈਰਾਂ ਵਿਚ ਬੇੜੀਆਂ, ਜ਼ੰਜੀਰ ਕੱਸੇ ਜਾਂਦੇ ਹਨ।

ਜੋ ਜੋ ਕਰਮ ਕੀਉ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ।

(ਜੈਤਸਰੀ, ਮ. ੯)

ਮਨੁੱਖ ਦਾ ਸਰੀਰ ਆਪਣੇ ਕਰਮਾਂ ਦਾ ਰੂਪ ਹੈ, ਸ਼ੀਸ਼ਾ ਹੈ, ਤੇ ਉਸ ਦੇ ਕਰਮ ਉਸ ਦੇ ਅੰਤ੍ਰੀਵ-ਭਾਵਾਂ, ਵਿਕਲਪਾਂ-ਸੰਕਲਪਾਂ ਦੇ ਦਿਸਦੇ ਸਰੂਪ ਹਨ :

ਜੇਹੇ ਕਰਮ ਕਮਾਇਆ ਤੇਹਾ ਹੋਇਸੀ।

(ਸੂਹੀ, ਮ. ੧)

ਜਿਉ ਮਨੁ ਦੇਖਹਿ ਪਰ ਮਨੁ ਤੈਸਾ,
ਜੈਸੀ ਮਨਸਾ ਤੈਸੀ ਦਸਾ।

(ਪ੍ਰਭਾਤੀ, ਮ. ੧)

ਜਿਹੋ ਜਿਹਾ ਸੋਚੀਦਾ ਹੈ ਉਹੋ ਜਿਹਾ ਮਨ ਬਣਦਾ ਹੈ, ਸਾਡੇ ਮਨ ਦੀ ਦਸ਼ਾ ਸਾਡੀਆਂ ਕਾਮਨਾਂ, ਵਾਸ਼ਨਾਂ ਅਨੁਸਾਰ ਹੀ ਹੋ ਜਾਂਦੀ ਹੈ।

ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ।
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਛੂ ਨ ਜਾਇ।

(ਸੂਹੀ, ਮ. ੩)

ਮਨ ਆਪਣੀਆਂ ਕਲਪਨਾ, ਸੋਚਾਂ ਅਨੁਸਾਰ ਢਲਦਾ ਹੈ, ਤੇ ਮਨੁੱਖ ਉਸ ਅਨੁਕੂਲ ਹੀ ਕਰਮ ਕਰਦਾ ਹੈ, ਜੋ ਬੀਜੀਦਾ ਹੈ, ਉਸ ਅਨੁਸਾਰ ਫਲ ਖਾਈਦਾ ਹੈ, ਨਾਂਹ ਕੌਣ ਕਹਿ ਸਕਦਾ ਹੈ ?

ਜਦ ਮਨੁੱਖ ਮਾਇਆ ਵਿਚ ਰਚਿਆ-ਪਚਿਆ ਹੋਵੇ, ਆਪਣਾ ਅਸਲਾ, ਆਪਣਾ ਸੋਮਾ ਭੁੱਲ ਜਾਏ ਤਾਂ ਹੀਣਤਾ, ਨੀਚਤਾ ਦੇ ਅੰਨ੍ਹੇ ਖੂਹ ਵਿਚ ਡਿਗਦਾ ਹੈ, ਪਸ਼ੂ ਤੋਂ ਚੰਗਾ ਨਹੀਂ ਹੁੰਦਾ । ਕਦੀ ਤਾਂ ਲੋਭ, ਹੰਕਾਰ ਦੇ ਚਿੱਕੜ ਵਿਚ ਮਾਨੋਂ ਪਸ਼ੂਆਂ ਵਾਂਗ ਪਲਸੇਟੇ ਮਾਰਦਾ ਤੇ ਪ੍ਰਸੰਨ ਹੁੰਦਾ ਹੈ । ਉਸ ਜੱਗ ਨੂੰ, ਜੋ ਦੋ ਦਿਨ ਦਾ ਟਿਕਾਣਾ ਸੀ, ਉਸ ਨੂੰ ਸਭ ਕੁਝ ਮੰਨ ਬਹਿੰਦਾ ਹੈ ਤੇ ਭੋਗ ਭੋਗਣ ਲਈ ਮਾੜੀ ਤੋਂ ਮਾੜੀ ਗੱਲ ਤੋਂ ਗਿਲਾਨੀ ਨਹੀਂ ਕਰਦਾ :

ਮਾਇਆ ਧਾਰੀ ਅਤਿ ਅੰਨਾ ਬੋਲਾ,<br>
ਸਬਦ ਨ ਸੁਣਈ ਬਹੁ ਰੋਲਾ ਘਚੋਲਾ ।

(ਗਉੜੀ ਵਾਰ, ਮ. ੩)

ਆਵਨ ਆਏ ਸ੍ਰਿਸਟਿ ਮਹਿ ਬਿਨ ਬੂਝੇ ਪਸੁ ਢੋਰ ।

(ਬਾਵਨ ਅਖਰੀ, ਮ. ੫)

ਜਗ ਵਿਚ ਆਇਆ ਤਾਂ ਇਹ ਮਨੁੱਖੀ ਰੂਪ ਵਿਚ, ਪਰ ਪਰਮਾਤਮਾ ਦੇ ਗਿਆਨ ਬਿਨਾਂ ਪਸ਼ੂ ਹੈ, ਢੋਰ ਹੈ ।

ਅਨਿਕ ਰਸਾ ਖਾਏ ਜੈਸੇ ਢੋਰ ।<br>
ਮੋਹ ਕੀ ਜੇਵਰੀ ਬਾਧਿਓ ਚੋਰ ।<br>
ਮਿਰਤਕ ਦੇਹਿ ਸਾਧੂ ਸੰਗ ਬਿਹੂਨਾ ।<br>
ਆਵਤ ਜਾਤ ਜੋਨੀ ਦੁਖ ਖੀਨਾ ।<br>
ਅਨਿਕ ਵਸਤਰ ਸੁੰਦਰ ਪਹਿਰਾਇਆ ।<br>
ਜਿਉ ਡਰਨਾ ਖੇਤ ਮਾਹਿ ਡਰਾਇਆ ।<br>
ਸਗਲ ਸਰੀਰ ਆਵਤ ਸਭ ਕਾਮ ।<br>
ਨਿਹਫਲ ਮਾਨੁਖੁ ਜਪੈ ਨ ਨਾਮ ।

(ਗਉੜੀ, ਮ. ੫)

ਪਸ਼ੂਆਂ ਵਾਂਗ ਭਾਂਤ ਭਾਂਤ ਦੇ ਰਸਾਂ-ਕਸਾਂ ਦਾ ਸਵਾਦ ਲੈਂਦਾ ਹੈ, ਚੋਰ ਵਾਂਗ ਮੋਹ ਦੀ ਰੱਸੀ ਨਾਲ ਜਕੜਿਆ ਪਿਆ ਹੈ, ਸਾਧਸੰਗਤ ਬਿਨਾਂ ਸਰੀਰ ਮੁਰਦਾ ਲਾਸ਼ ਵਾਂਗ ਹੈ, ਸੁੰਦਰ ਕਪੜੇ ਪਾਏ ਹੋਏ ਹਨ, ਪਰ ਫੇਰ ਵੀ ਇਉਂ ਹੈ ਜਿਵੇਂ ਖੇਤਾਂ ਵਿਚ ਪੰਛੀਆਂ ਨੂੰ ਡਰਾਣ ਲਈ ਡਰਨਾ ਹੁੰਦਾ ਹੈ । ਸਰੀਰ ਕਈ ਕੰਮ ਸੰਵਾਰਦਾ ਹੈ, ਪਰ ਨਾਮ ਬਿਨਾਂ ਸਰੀਰ ਨਿਹਫਲ ਹੈ, ਨਿਰਾਰਥਕ ਹੈ :

ਬਿਰਥਾ ਕਹਉ ਕਉਨ ਸਿਉ ਮਨ ਕੀ ।<br>
ਲੋਭ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ।<br>
ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ।<br>
ਦੁਆਰਹਿ ਦੁਆਰਿ ਸੁਆਨ ਜਿਉਂ ਡੋਲਤ ਨਹਿ ਸੁਧ ਰਾਮ ਭਜਨ ਕੀ ।<br>
ਮਾਨਸ ਜਨਮੁ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ।

ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ।

(ਆਸਾ, ਮ, ੯)

ਭਾ. ਗੁਰਦਾਸ ਜੀ ਨੇ ਮਨ ਦੀ ਇਹ ਦਸ਼ਾ ਅੰਜਾਣੇ ਬਾਲ ਸਮਾਨ ਦੱਸੀ ਹੈ, ਜਿਸ ਨੂੰ ਚੰਗ-ਮੰਦ ਦੀ ਸੋਝੀ ਨਹੀਂ ਹੁੰਦੀ :

ਸਰਪ ਅਗਨਿ ਵਲ ਹਥ ਪਾਇ ਕਰੈ ਮਨੋਰਥ ਪਕੜ ਖਲੋਆ,
ਸਮਝੈ ਨਾਹੀ ਟਿਬਾ ਟੋਆ ।

(ਵਾਰ, ੩੭)

ਅੰਜਾਣਾ ਬਾਲ ਸੱਪ ਨੂੰ, ਅੱਗ ਨੂੰ ਹਥ ਪਾਂਦਾ ਹੈ, ਟਿੱਬੇ ਟੋਏ ਦੀ ਉਸ ਨੂੰ ਸੋਝੀ ਨਹੀਂ ।

ਇਸ ਸ਼ੋਕਮਈ ਦੁਰਘਟਨਾ ਦਾ ਅਸੀਂ ਪਹਿਲੇ ਕਥਨ ਕੀਤਾ ਸੀ, ਹੁਣ ਅੰਤਿਮ ਮੰਜ਼ਿਲ ਵਿਚ ਪੁਜਦੀ ਹੈ । ਏਸ ਦੁਰਘਟਨਾ ਨੂੰ ਆਨੰਦ-ਮਈ ਸਾਖੀ ਵਿਚ ਬਦਲਣਾ ਧਰਮ ਦੀ ਕਾਰ ਹੈ । ਪਰ ਏਸ ਕਥਾ ਦੀ ਵਿਆਖਿਆ ਅਸੀਂ ਅੱਗੇ ਚੱਲ ਕੇ ਕਰਾਂਗੇ ।

ਅਧਿਆਇ 6

# ਮਨੁੱਖੀ ਜੀਵਨ ਦਾ ਪ੍ਰਯੋਜਨ

ਅਸੀਂ ਪਿੱਛੇ ਦਸਿਆ ਹੈ ਕਿ ਮਾਇਆ ਵਿਚ ਗ੍ਰਸਿਆ ਮਨੁੱਖ ਸ਼ੋਕ-ਮਈ ਦਸ਼ਾ ਵਿਚ ਹੁੰਦਾ ਹੈ, ਦੁਖਾਂਤ ਲੀਲ੍ਹਾ ਦਾ ਪਾਤਰ ਬਣਦਾ ਹੈ। ਪਰ ਇਹ ਜਗ ਤੇ ਮਨੁੱਖੀ ਜੀਵਨ ਦੁੱਖ-ਭਰਿਆ ਨਹੀਂ। ਸਿੱਖੀ ਆਸ਼ੇ ਅਨੁਸਾਰ ਮਨੁੱਖੀ-ਜੀਵਨ ਅਧਿਆਤਮਿਕ-ਪਰਤਾਵੇ ਲਈ ਹੈ। ਮਨੁੱਖ ਅਕਾਲ ਪੁਰਖ ਵੱਲੋਂ ਆਉਂਦਾ ਤੇ ਅਕਾਲਪੁਰਖ ਵੱਲ ਹੀ ਜਾਂਦਾ ਹੈ। ਇਹ ਜਗ ਅਖਾੜਾ ਰੂਪ ਹੈ ਜਿਥੇ ਮਨੁੱਖ ਆਤਮਿਕ-ਬਲ ਦੀ ਪ੍ਰਾਪਤੀ ਲਈ ਆਉਂਦਾ ਹੈ। ਕੁਝ ਚਿਰ ਤਾਂ ਜਗ ਦਾ, ਮਾਇਆ ਦਾ, ਪ੍ਰਭਾਵ ਉਸ ਤੇ ਬਹੁਤ ਪੈਂਦਾ ਹੈ, ਉਹ ਸੰਭਲ ਨਹੀਂ ਸਕਦਾ, ਪਰ ਮੁੜ ਮੁੜ ਆਉਣਾ ਅਵੱਸ਼ ਹੈ ਤਾਂ ਜੋ ਪੂਰਨਤਾ ਦੀ ਪ੍ਰਾਪਤੀ ਹੋਵੇ, ਤੇ ਮਨੁੱਖ ਇਵੇਂ ਹੀ ਪੂਰਨ ਹੋ ਜਾਵੇ ਜਿਵੇਂ ਪਰਮਾਤਮਾ ਆਪ ਹੈ, ਜਿਸ ਤੋਂ ਉਹ ਉਪਜਿਆ ਹੈ। ਜੇ ਕਦੀ ਇਨਸਾਨ ਇਸ ਸਚਿਆਈ ਨੂੰ ਇਕ ਵੇਰ ਸਮਝ ਲਏ, ਜੀਵਨ ਦਾ ਮੁੱਖ-ਪ੍ਰਯੋਜਨ ਜਾਣ ਲਵੇ ਤਾਂ ਤੇ ਉਹ ਮੁਕਤ ਹੋ ਗਿਆ ਤੇ ਉਹ ਜੀਵਨ ਜੋ ਦੁੱਖਾਂ-ਭਰਿਆ ਭਾਸਦਾ ਸੀ, ਅਨੰਦਮਈ ਜੀਵਨ ਬਣ ਜਾਂਦਾ ਹੈ।

ਕਹੈ ਨਾਨਕ ਏਹੁ ਸਰੀਰ ਪ੍ਰਵਾਣ ਹੋਆ<br>
ਜਿਨ ਸਤਿਗੁਰੁ ਸਿਉ ਚਿਤ ਲਾਇਆ।

(ਰਾਮਕਲੀ ਅਨੰਦ, ਮ. ੩)

ਭਈ ਪਰਾਪਤਿ ਮਾਨੁਖ ਦੇਹੁਰੀਆ।<br>
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।<br>
ਅਵਰਿ ਕਾਜ ਤੇਰੇ ਕਿਤੈ ਨ ਕਾਮ।<br>
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ।<br>
ਸਰੰਜਾਮਿ ਲਾਗੁ ਭਵਜਲ ਤਰਨ ਕੈ<br>
ਜਨਮੁ ਬ੍ਰਿਥਾ ਜਾਤ ਰੰਗ ਮਾਇਆ ਕੈ।

(ਆਸਾ, ਮ. ੫)

ਆਇਆ ਸਫਲ ਤਾਹੂ ਕੋ ਗਣੀਐ।<br>
ਜਾਸ ਰਸਨ ਹਰਿ ਹਰਿ ਜਸ ਭਣੀਐ।

(ਗਉੜੀ ਬਾਵਨ ਅਖਰੀ, ਮ.੫)

ਇਸ ਜਨਮ ਦਾ ਪ੍ਰਯੋਜਨ ਆਪਣੀ ਪਹਿਲੀ ਈਸ਼ਵਰੀ ਦਸ਼ਾ ਦੀ ਪ੍ਰਾਪਤੀ ਹੈ। ਹਉਮੈਂ ਨੇ ਮਨੁੱਖ ਨੂੰ ਪਰਮਾਤਮਾ ਤੋਂ ਨਿਖੇੜਿਆ ਹੈ, ਸੁਆਰਥ ਦਾ ਬੱਧਾ ਜਨਮ-ਮਰਨ ਦੇ ਗੇੜ ਵਿਚ ਪਿਆ ਹੈ, ਪਰ ਮਨੁੱਖੀ ਜਾਮੇ ਵਿਚ ਉਹ ਇਸ ਭੈੜੇ-ਚੱਕਰ ਵਿਚੋਂ ਨਿਕਲ ਕੇ

ਈਸ਼ਵਰੀ ਬਿਰਤੀ ਦੁਆਰਾ ਸੁਤੰਤਰ, ਦੁੱਖ-ਦਰਦ ਰਹਿਤ, ਅਰਥਾਤ ਜੀਵਨ–ਮੁਕਤ ਹੋ ਸਕਦਾ ਹੈ। ਜਾਂ ਸ਼ਾਇਦ ਇਹ ਕਹਿਣਾ ਯਥਾਰਥ ਹੋਵੇਗਾ ਕਿ ਹਉਮੈਂ ਸਦਕਾ ਮਨੁੱਖ ਜੀਵਨ-ਕੇਂਦਰ ਤੋਂ ਪਰੇ ਹਟ ਜਾਂਦਾ ਹੈ ਤੇ ਬਾਹਰਲੀਆਂ ਵਸਤਾਂ, ਅਰਥਾਤ ਸੰਸਾਰ ਦੀ ਮਾਇਆ ਦੇ ਵੱਸ ਹੁੰਦਾ ਹੈ। ਜਦ ਮਨੁੱਖੀ ਜੀਵ ਪ੍ਰਾਪਤ ਹੋਇਆ ਤਾਂ ਮੁੜ ਕੇਂਦਰ ਨੂੰ ਜਾਣ ਦਾ ਅਵਸਰ ਮਿਲਦਾ ਹੈ। ਹਉਮੈਂ ਅਰਥਾਤ ਸ੍ਵੈ-ਚੇਤਨਤਾ, ਜਿਸਨੇ ਨਿਰਗੁਣ ਪਰਮਾਤਮਾ ਤੋਂ ਨਿਖੇੜਿਆ ਤੇ ਮਾਇਆ ਦੇ ਜੀਵਨ ਵਿਚ ਪ੍ਰਵਿਰਤ ਕੀਤਾ ਸੀ, ਉਚੇਰੇ ਮੰਡਲ ਤੇ ਲਿਜਾ ਕੇ ਜੀਵ-ਆਤਮਾ ਨੂੰ ਪਰਿਪੂਰਨ ਪਰਮਾਤਮਾ ਵੱਲ ਲਿਜਾ ਸਕਦਾ ਹੈ। ਹਉਮੈ ਜੀਵ-ਆਤਮਾ ਨੂੰ ਮੋਹ ਤੇ ਅਹੰਕਾਰ ਦਾ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਕਰਦੀ ਹੈ ਪਰ ਜੇ ਕਦੀ ਜੀਵ-ਆਤਮਾ ਸਾਵਧਾਨ ਹੋ ਕੇ ਆਪਣੇ ਮੂਲ-ਤੱਤ ਨੂੰ ਪਛਾਣੇ ਤੇ ਉਚੇਰੇ ਮੰਡਲ ਵਿਚ ਆਪਣੀ ਅਸਲੀਅਤ ਨੂੰ ਵੇਖੇ, ਤਾਂ ਆਪਣੇ ਪ੍ਰਯੋਜਨ ਦੀ ਪ੍ਰਾਪਤੀ ਕਰ ਸਕਦੀ ਹੈ। ਉਸ ਹਾਲਤ ਵਿਚ ਮਨੁੱਖ ਚੇਤਨਤਾ ਦੇ ਉਚੇਰੇ ਮੰਡਲਾਂ ਵਿਚ ਪੁੱਜ ਕੇ ਇੱਕੋ ਇਕ ਨੂੰ ਸਰਬਵਿਆਪਕ ਤੇ ਸਗਲ ਸੰਸਾਰ ਨੂੰ ਇੱਕੋ ਇਕ ਅਕਾਲ ਪੁਰਖ ਵਿਚ ਵਸਦਾ ਵੇਖਦਾ ਹੈ :

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ।
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ।
ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ।
ਹਉਮੈ ਏਹੋ ਹੁਕਮੁ ਹੈ ਪਇਐ ਕਿਰਤ ਫਿਰਾਹਿ।
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ।
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ!
ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਇ।

(ਵਾਰ ਆਸਾ, ਮ. ੨)

ਇਹ ਹਉਮੈਂ ਸਾਡੀ ਸ਼ਖ਼ਸੀਅਤ ਹੈ, ਇਸ ਕਰਕੇ ਅਸੀਂ ਕਰਮ ਕਰਦੇ ਹਾਂ ਹਉਮੈਂ ਨੇ ਹੀ ਬੰਧਨ ਪਾਏ ਹਨ ਤੇ ਇਹੋ ਜਨਮ-ਮਰਨ ਦੇ ਗੇੜ ਵਿਚ ਲਿਜਾਂਦੀ ਹੈ। ਹਉਮੈਂ ਕਿਥੋਂ ਆਈ ਤੇ ਕਿਸ ਬਿਧ ਜਾ ਸਕਦੀ ਹੈ ? ਹਉਮੈਂ ਪਰਮਾਤਮਾ ਦੇ ਹੁਕਮ ਅਨੁਸਾਰ ਹੈ, ਤੇ ਸਾਡੇ ਕਰਮ ਸਾਨੂੰ ਘੁੰਮਾਈ ਫਿਰਦੇ ਹਨ। ਹਉਮੈਂ ਲੰਮਾ ਰੋਗ ਹੈ ਪਰ ਦਾਰੂ ਵੀ ਇਸ ਦੇ ਅੰਦਰ ਹੀ ਹੈ, ਕਿਉਂਕਿ ਹਉਮੈਂ ਹੀ ਸ਼ਖਸੀਅਤ ਦਾ ਕਾਰਨ ਹੈ। ਸ਼ਬਦ ਦੀ ਕਮਾਈ ਦੁਆਰਾ ਹਉਮੈਂ ਦਾ ਦੁੱਖ ਹਟ ਸਕਦਾ ਹੈ।

ਹਾਂ, ਜੀਵਨ ਦੁੱਖ ਰੂਪ ਹੈ ਪਰ ਧਰਮ ਇਸ ਨੂੰ ਇਕ ਅਦਭੁਤ ਕਥਾ ਬਣਾ ਦਿੰਦਾ ਹੈ। ਸਾਡੇ ਹਉਮੈਂ ਰੂਪੀ ਜੀਵਨ ਨੇ ਸਾਨੂੰ ਕੇਂਦਰ ਤੋਂ ਪਰੇ ਜਾ ਸੁਟਿਆ ਹੈ। ਆਪਣੇ ਆਪ ਨੂੰ ਸੁਚੇਤ ਕਰੋ, ਉੱਚੇ ਮਾਰਗ ਵਲ ਪ੍ਰੇਰੋ ਤਾਂ ਇਹ ਆਪਣੇ ਟਿਕਾਣੇ ਅਪੜਨ ਵਿਚ ਸਫਲਤਾ ਪ੍ਰਾਪਤ ਕਰੇਗਾ :

ਮਿਲਿ ਮਾਤ ਪਿਤਾ ਪਿੰਡੁ ਕਮਾਇਆ।
ਤਿਨਿ ਕਰਤੈ ਲੇਖੁ ਲਿਖਾਇਆ।
ਲਿਖੁ ਦਾਤਿ ਜੋਤਿ ਵਡਿਆਈ।
ਮਿਲਿ ਮਾਇਆ ਸੁਰਤਿ ਗਵਾਈ।

*　　　*　　　*

ਭਇਆ ਮਨੂਰ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ।

(ਮਾਰੂ, ਮ. ੨)

ਮਾਤਾ ਪਿਤਾ ਵੱਲੋਂ ਤਾਂ ਮਨੁੱਖ ਨੂੰ ਸਰੀਰ ਮਿਲਿਆ । ਪਰਮਾਤਮਾ ਨੇ ਸਰੀਰ ਵਿਚ ਜੋਤਿ ਰੱਖੀ, ਮਾਇਆ ਨੇ ਇਸ ਦੀ ਸੁਰਤਿ ਭੁਲਾ ਦਿੱਤੀ ਤੇ ਮਨੂਰ ਵਾਂਗ ਨਖਿੱਧ ਹੋ ਗਿਆ, ਪਰ ਗੁਰੂ ਦੀ ਸਿਖਿਆ ਦੁਆਰਾ ਕੰਚਨ ਹੋ ਸਕਦਾ ਹੈ ।

ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ।
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ।
ਸਤਗੁਰ ਸੇਵਿ ਸਦਾ ਸੁਖਿ ਪਾਇਆ ਜੋਤੀ ਜੋਤਿ ਮਿਲਾਈ ।

(ਸਿਰੀ, ਮ. ੩)

ਏਹ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ ਭਾਉ ਦੂਜਾ ਲਾਇਆ ।
ਕਹੈ ਨਾਨਕ ਗੁਰਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ ।

(ਰਾਮਕਲੀ ਅਨੰਦ,ਮ. ੩)

ਅਸੀਂ ਪਿਛਲੇ ਕਾਂਡ ਵਿਚ ਦੱਸਿਆ ਸੀ ਕਿ ਮਾਇਆ ਵਿਚ ਖੱਚਤ ਹੋਏ ਮਨੁੱਖ ਦੀ ਕੀ ਦਸ਼ਾ ਹੁੰਦੀ ਹੈ । ਉਸ ਦਾ ਜੀਵਨ ਪਸ਼ੂ-ਜੀਵਨ ਹੁੰਦਾ ਹੈ । ਪਰ ਜਦ ਉਹ ਰਾਹੋ-ਰਾਹ ਪੈ ਜਾਵੇ ਤਾਂ ਉਸ ਨੂੰ ਆਪਣੇ ਅਸਲੀ ਨਿਸ਼ਾਨੇ, ਅਸਲੀ ਟਿਕਾਣੇ ਦੀ ਸੋਝੀ ਪੈਂਦੀ ਹੈ, ਤੇ ਉਸ ਦਾ ਮੁੱਖ ਈਸ਼ਵਰੀ ਨੂਰ ਨਾਲ ਲਿਸ਼ਕਦਾ ਹੈ ।

ਨਾਮੁ ਰਿਦੈ ਅੰਮ੍ਰਿਤ ਮੁਖਿ ਨਾਮੁ ।
ਨਰਹਰ ਨਾਮੁ ਨਰਹਰ ਨਿਹਕਾਮੁ ।
ਸਹਜੇ ਆਵੈ ਸਹਜੇ ਜਾਇ ।
ਮਨ ਤੇ ਉਪਜੇ ਮਨ ਮਾਹਿ ਸਮਾਇ ।
ਗੁਰਮੁਖਿ ਮੁਕਤੋ ਬੰਧ ਨ ਪਾਇ ।
ਸਬਦ ਬੀਚਾਰਿ ਛੁਟੈ ਹਰਿ ਨਾਇ ।
ਤਰਵਰ ਪੰਖੀ ਬਹੁ ਨਿਸਿ ਬਾਸੁ ।
ਸੁਖ ਦੁਖੀਆ ਮਨਿ ਮੋਹ ਵਿਣਾਸੁ ।
ਸਾਝ ਬਿਹਾਗ ਤਕਹਿ ਆਗਾਸੁ ।
ਦਸਦਿਸਿ ਧਾਵਹਿ ਕਰਮਿ ਲਿਖਿਆਸੁ ।
ਨਾਮੁ ਸੰਜੋਗੀ ਗੋਇਲਿ ਥਾਟੁ ।
ਕਾਮ ਕ੍ਰੋਧ ਫੂਟੈ ਬਿਖੁ ਮਾਟੁ ।
ਬਿਨੁ ਵਖਰ ਸੂਨੋ ਘਰ ਹਾਟੁ ।
ਗੁਰ ਮਿਲਿ ਖੋਲੇ ਬਜਰ ਕਪਾਟ ।
ਸਾਧੁ ਮਿਲੈ ਪੂਰਬ ਸੰਜੋਗ ।
ਸਚਿ ਰਹਸੇ ਪੂਰੇ ਹਰਿ ਲੋਗ ।

ਮਨੁ ਤਨੋ ਦੇ ਲੈ ਸਹਿਜ ਸੁਭਾਇ ।
ਨਾਨਕ ਤਿਨ ਕੈ ਲਾਗਉ ਪਾਇ ।

(ਗਉੜੀ, ਮ. ੧)

ਹਰੀ ਨਾਮ ਅੰਮ੍ਰਿਤ ਹੈ, ਜਿਸ ਨਾਲ ਨਾਮ ਜਪਣ ਵਾਲਾ ਪਰਮਾਤਮਾ ਰੂਪ ਹੋ ਕੇ ਨਿਸ਼ਕਾਮ ਹੁੰਦਾ ਹੈ, ਮਨੁੱਖ ਅਕਾਲ-ਪੁਰਖ ਦੇ ਭਾਣੇ ਅੰਦਰ ਆਉਂਦਾ ਤੇ ਭਾਣੇ ਅੰਦਰ ਜਾਂਦਾ ਹੈ, ਆਪਣੀ ਮਨੋ-ਕਾਮਨਾ ਅਨੁਸਾਰ ਜੰਮਦਾ ਹੈ ਤੇ ਕਾਮਨਾ ਅਨੁਸਾਰ ਪਰਮਾਤਮਾ ਵਿਚ ਲੀਨ ਹੁੰਦਾ ਹੈ, ਗੁਰਮੁਖ ਮੁਕਤ ਹੈ, ਉਸ ਲਈ ਕੋਈ ਬੰਧਨ ਨਹੀਂ, ਉਸ ਦਾ ਮਨ ਸ਼ਬਦ ਦੇ ਵਿਚਾਰ ਵਿਚ ਟਿਕਿਆ ਹੁੰਦਾ ਹੈ, ਪੰਛੀ ਰਾਤ ਦੇ ਬਸੇਰੇ ਲਈ ਬ੍ਰਿਛ ਉਤੇ ਬਸੇਰਾ ਕਰਦੇ ਹਨ, ਕੋਈ ਸੁਖੀ ਹੁੰਦੇ ਹਨ ਕੋਈ ਦੁਖੀ, ਜੋ ਲੋਕ ਮਾਇਆ ਦੇ ਮੋਹ ਵਿਚ ਫ਼ਸੇ ਹਨ, ਉਹ ਨਾਸ ਹੁੰਦੇ ਹਨ, ਜਦ ਰਾਤ ਲੰਘ ਜਾਂਦੀ ਹੈ, ਸਵੇਰ ਹੁੰਦੀ ਹੈ ਤਾਂ ਪੰਛੀ ਫੇਰ ਹੁਕਮ ਅਨੁਸਾਰ ਹੋਰ ਪਾਸੇ ਉਡ ਜਾਂਦੇ ਹਨ । ਹਰੀ ਨੂੰ ਪਿਆਰ ਕਰਨ ਵਾਲੇ ਜਗ ਨੂੰ ਪਲ ਝਲ ਦਾ ਬਸੇਰਾ ਸਮਝਦੇ ਹਨ, ਉਨ੍ਹਾਂ ਲਈ ਕਾਮ ਕ੍ਰੋਧ ਦੇ ਜ਼ਹਿਰ ਦਾ ਪਿਆਲਾ ਮਾਨੋ ਟੁੱਟ ਗਿਆ । ਹਰੀ ਦੇ ਪ੍ਰੇਮ ਬਿਨਾਂ ਘਰ ਘਾਟ ਤੇ ਹੱਟੀਆਂ ਸੁੰਨੀਆਂ ਹਨ, ਗੁਰੂ ਦੇ ਮੇਲ ਨਾਲ ਬੱਜਰ-ਕਪਾਟ ਖੁਲ੍ਹਦੇ ਹਨ ਤੇ ਪੂਰਬਲੇ-ਸੰਜੋਗਾਂ ਦੁਆਰਾ ਗੁਰੂ ਪ੍ਰਾਪਤੀ ਹੁੰਦੀ, ਹਰੀ ਦੇ ਪਿਆਰੇ ਸੱਚ ਵਿਚ ਲੀਨ ਹੋ ਕੇ ਖਿੜਦੇ ਹਨ, ਉਹ ਹਰੀ ਦੇ ਪ੍ਰੇਮ ਹਿੱਤ ਮਨ, ਤਨ ਵਾਰਦੇ ਹਨ ।

ਜੋ ਸਿਮਰੰਦੇ ਸਾਂਈਐ ਨਰਕਿ ਨ ਸੇਈ ਪਾਈਐ ।
ਤਤੀ ਵਾਉ ਨ ਲਗਈ ਜਿਨ ਮਨ ਵੁਠਾ ਆਇ ਜੀਉ ।...

*          *          *

ਕਰਤਾ ਮੰਨਿ ਵਸਾਇਆ ।
ਜਨਮੈ ਕਾ ਫਲ ਪਾਇਆ ।
ਮਨਿ ਭਾਵੰਦਾ ਕੰਤੁ ਹਰਿ
ਤੇਰਾ ਥਿਰੁ ਹੋਆ ਸੋਹਾਗੁ ਜੀਉ ।
ਅਟਲ ਪਦਾਰਥੁ ਪਾਇਆ ।
ਭੈ ਭੰਜਨ ਕੀ ਸਰਣਾਇਆ ।
ਲਾਇ ਅੰਚਲਿ ਨਾਨਕ ਤਾਰਿਅਨੁ
ਜਿਤਾ ਜਨਮੁ ਅਪਾਰ ਜੀਉ ।

(ਮਾਝ ਅਸਟਪਦੀਆ, ਮ. ੫)

ਮੁਸਲਮਾਨਾਂ ਦੇ ਕਈ ਫਿਰਕੇ 'ਮਬਦਾ' (ਆਦ) ਤੇ ਮੁਆਦ (ਮੁੜਨਾ) ਨਾਮੇ ਅਸੂਲ ਨੂੰ ਮੰਨਦੇ ਹਨ । ਮਨੁੱਖ ਪਰਮਾਤਮਾ ਤੋਂ ਉਤਪੰਨ ਹੁੰਦਾ ਹੈ ਤੇ ਉਸ ਨੇ ਮੁੜ ਉਸ ਵਿਚ ਲੀਨ ਹੋਣਾ ਹੈ । ਜਗ ਵਿਚ ਮਨੁੱਖੀ ਜੀਵਨ ਬਾਰੇ ਸਿੱਖੀ ਵਿਚਾਰ ਇਸ ਨਾਲ ਬਹੁਤ ਕੁਝ ਰਲਦਾ ਮਿਲਦਾ ਹੈ । ਮਨੁੱਖ ਦਾ ਵਾਸਾ ਅਕਾਲ ਪੁਰਖ ਵਿਚ ਸੀ, ਕਿਸੇ ਭਾਂਤ ਮਨੁੱਖ ਉਸ ਕੇਂਦਰ ਨੂੰ ਗਵਾ ਬੈਠਾ । ਅਕਾਲ ਪੁਰਖ ਦੀ ਮਿਹਰ ਨਾਲ ਮਨੁੱਖ ਫੇਰ ਆਪਣੀ ਆਦਿ ਦਸ਼ਾ ਨੂੰ ਪ੍ਰਾਪਤ ਕਰੇਗਾ । ਦੁੱਖ-ਸੁਖ ਆਤਮਾ ਦੇ ਵਿਕਾਸ ਹਿਤ ਸੁੱਧੀ ਦਾ ਕੰਮ ਕਰਦੇ

ਹਨ। ਮਨੁੱਖ ਨੂੰ ਆਪਣੀ ਆਦਿ ਦਸ਼ਾ ਦੀ ਪ੍ਰਾਪਤੀ ਲਈ ਇਸ ਪਰੀਖਿਆ ਦੀ ਘਾਟੀ ਵਿਚੋਂ ਲੰਘਣਾ ਅਵੱਸ਼ਕ ਹੈ।

ਇਹ ਬੜੀ ਅਜੀਬ ਗੱਲ ਹੈ ਕਿ ਜਿੱਥੇ ਸਭ ਪ੍ਰਸਿੱਧ ਭਾਰਤੀ ਮਤ-ਮਤਾਂਤਰ ਜਗਤ ਨੂੰ ਤਿਆਗਣ ਦੀ ਪ੍ਰੇਰਨਾ ਕਰਦੇ ਹਨ, ਸਿੱਖੀ ਆਸ਼ੇ ਅਨੁਸਾਰ ਮਨੁੱਖੀ ਜੀਵਨ ਇਕ ਵੱਡ-ਮੁਲੀ ਦਾਤ ਹੈ, ਪਰਮਾਤਮਾ ਦੀ ਮਿਹਰ ਹੈ। ਭਾਰਤੀ ਰਿਸ਼ੀਆਂ ਨੇ ਇਸ ਜਗ ਨੂੰ ਇਕ ਭਰਮ ਸਮਝਿਆ ਤੇ ਉਨ੍ਹਾਂ ਦਾ ਨਜ਼ਰੀਆਂ ਨਿਵਿਰਤੀ ਮਾਰਗ ਅਰਥਾਤ ਤਿਆਗ ਦਾ ਨਜ਼-ਰੀਆ ਸੀ। ਪਰ ਸਿੱਖੀ ਆਸ਼ੇ ਅਨੁਸਾਰ ਅਕਾਲ ਪੁਰਖ ਜਗ ਵਿਚ ਕਾਰ ਕਰ ਰਿਹਾ ਹੈ, ਇਸ ਲਈ ਸਿਖ ਦਾ ਜੀਵਨ-ਆਦਰਸ਼ ਨਿਵਿਰਤੀ ਜਾਂ ਤਿਆਗ ਮਾਰਗ ਨਹੀਂ ਸਗੋਂ ਉਸ ਦਾ ਨਜ਼ਰੀਆਂ ਪ੍ਰਵਿਰਤੀ ਦਾ, ਅਰਥਾਤ ਜੀਵਨ ਦੇ ਕਾਰ-ਵਿਹਾਰ ਵਿਚ ਲਗਣਾ ਹੈ।

ਸਿੱਖ ਲਈ ਮਨੁੱਖੀ ਜੀਵਨ ਈਸ਼ਵਰ ਪ੍ਰਾਪਤੀ ਦੀ ਟੀਸੀ ਪੁਰ ਅਪੜਨ ਲਈ ਅਦੁੱਤੀ ਹੈ। ਹਉਮੈਂ ਨੇ ਮਨੁੱਖ ਨੂੰ ਕੇਂਦਰ ਤੋਂ ਪਰੇ ਸੁਟਿਆ। ਹਉਮੈਂ ਨੇ ਮਨੁੱਖ ਨੂੰ ਵੱਖੋ ਵਖਰੇ ਪ੍ਰਯੋਜਨਾਂ ਲਈ ਅਨੇਕ ਦਸ਼ਾਂ ਤੇ ਅਨੇਕ ਘਾਟੀਆਂ ਵਿਚੋਂ ਲੰਘਣ ਤੇ ਮਜਬੂਰ ਕੀਤਾ। ਜੀਵਨ ਦਾ ਵਿਕਾਸ ਇਕ ਪ੍ਰਕਾਰ ਦੇ ਅਚੇਤ ਸੁਆਰਥ ਦੇ ਸਦਕੇ ਹੋਇਆ। ਹੇਠਲੀਆਂ ਜੂਨਾਂ ਤੋਂ ਜੀਵਨ ਪ੍ਰਵਾਹ ਮਨੁੱਖੀ ਜੀਵਨ ਵਲੋਂ ਤੁਰਦਾ-ਵਗਦਾ ਰਹਿਆ, ਪਰ ਇਹ ਪ੍ਰਵਾਹ ਕੁਝ ਅਚੇਤ ਹੀ ਤੁਰਿਆ ਰਿਹਾ ਤੇ ਇਸ ਗੱਲ ਦੀ ਸੋਝੀ ਨਾ ਸੀ ਕਿ ਕਿੱਥੇ ਪੁਜਣਾ ਹੈ। ਕੇਵਲ ਮਨੁੱਖ ਹੀ ਜੀਵਨ ਦਾ ਅਸਲੀ ਪ੍ਰਯੋਜਨ ਸਮਝਣ ਦੇ ਯੋਗ ਹੈ। ਕੇਵਲ ਇਸ ਮਨੁੱਖੀ ਜੀਵਨ ਵਿਚ ਇਸ ਗੱਲ ਦਾ ਗਿਆਨ ਹੋ ਸਕਦਾ ਹੈ ਕਿ ਜੀਵਨ ਦਾ ਆਦਿ ਤੇ ਅੰਤ ਕੀ ਹੈ।

ਨਿਰੋਲ ਮਾਦੀ ਦ੍ਰਿਸ਼ਟੀਕੋਣ ਤੋਂ ਵੇਖੀਏ ਤਾਂ ਮਨੁੱਖੀ ਜੀਵਨ ਪਹਿਲੀਆਂ ਜੂਨਾਂ ਤੇ ਪਹਿਲੀਆਂ ਪਉੜੀਆਂ ਦੀ ਸ਼ਿਖਰ ਅਟਾਰੀ ਹੈ। ਵੈਲਜ਼ ਨੇ ਲਿਖਿਆ ਹੈ :

"ਜੀਵਨ ਦੀ ਸਾਇੰਸ ਕਹਿੰਦੀ ਹੈ ਕਿ ਅਸੀਂ ਸਭ ਰਲੇ ਮਿਲੇ ਤਜਰਬੇ ਦੀ ਮੰਜ਼ਿਲ ਤੇ ਹਾਂ ਤੇ ਜੀਵਨ ਦੀ ਸਿਖਿਆ ਤੇ ਵਿਕਾਸ ਦੀ ਕਾਰ ਕਰ ਰਹੇ ਹਾਂ। ਪਰ ਨਾਲ ਹੀ "ਹਰ ਇਕ ਮਨੁੱਖ ਦਾ ਜੀਵਨ ਸਭ ਭੂਤ ਕਾਲ ਦੇ ਯੁਗਾਂ ਦੇ ਇਤਿਹਾਸ ਦਾ ਸੰਗ੍ਰਹਿ ਹੈ ਤੇ ਉਸ ਦਾ ਪ੍ਰਭਾਵ ਮਨੁੱਖ ਜਾਤੀ ਦੇ ਸਾਰੇ ਭਵਿੱਖਤ ਤੇ ਪੈਂਦਾ ਹੈ।" ਜਿਸ ਘੜੀ ਵੇਖੋ, ਮਨੁੱਖ ਆਪਣੇ ਭੂਤ ਕਾਲ ਦਾ ਤੇ ਆਪਣਿਆਂ ਵਡਿਆਂ ਵਡੇਰਿਆਂ ਦੇ ਜੀਵਨ ਦਾ ਜਿਨ੍ਹਾਂ ਵਿਚ ਮਨੁੱਖ ਤੇ ਜਾਨਵਰ ਸ਼ਾਮਿਲ ਹਨ, ਸਾਰ ਹੈ, ਸੰਕੋਚਵਾਂ ਨਚੋੜ ਹੈ। ਅਮੀਬਾ ਕੀੜੇ ਤੋਂ ਲੈ ਕੇ, ਸਗੋਂ ਉਸ ਤੋਂ ਵੀ ਪਹਿਲੇ ਸਮੇਂ ਤੋਂ ਲੈ ਕੇ ਸਾਡੇ ਮਾਤਾ ਪਿਤਾ ਦੇ ਸਮੇਂ ਤੀਕ ਸਾਡੇ ਵਿਚ ਕਿਸੇ ਨਾ ਕਿਸੇ ਰੂਪ, ਕਿਸੇ ਨਾ ਕਿਸੇ ਸ਼ਕਲ ਵਿਚ ਉਹ ਸਭ ਸਿਫ਼ਤਾਂ ਤੇ ਸੁਭਾ ਹਨ ਜੋ ਸਾਡੇ ਵਡੇਰਿਆਂ ਵਿਚ ਕਦੀ ਹੈ ਸਨ। ਅਤੇ ਜਿਉਂ ਜਿਉਂ ਸਾਡੇ ਵੱਡੇ ਅੱਗੇ ਵਲ ਵਧਦੇ ਰਹੇ, ਉਨ੍ਹਾਂ ਆਪਣੇ ਚੌਗਿਰਦੇ ਰਾਹੀਂ ਉਹ ਸਾਰੇ ਗੁਣ ਗ੍ਰਹਿਣ ਕੀਤੇ ਜੋ ਮਾਦੇ ਦੇ ਜਿੰਦ-ਜਾਨ ਵਿਚ ਸਨ। ਮਨੁੱਖ ਅੰਦਰ ਸਦੀਵੀ ਜਿੰਦ-ਜਾਨ ਹੈ, ਮਨੁੱਖ ਅੰਦਰ ਮਾਦੇ ਦੇ ਸਾਰੇ ਅੰਤ੍ਰੀਵ-ਗੁਣ ਤੇ ਪ੍ਰਭਾਵ ਹਨ। ਮਨੁੱਖ ਦੀ ਪਉੜੀ ਤੇ ਪੁੱਜ ਕੇ ਜੀਵਨ ਵਿਚ ਸ੍ਵੈ-ਚੇਤਨਤਾ ਵਾਪਰਦੀ ਹੈ; ਮਨੁੱਖੀ ਜੀਵਨ ਵਿਕਾਸ-ਪ੍ਰਵਾਹ ਦੀ ਟੀਸੀ ਹੈ, ਆਖਰੀ ਟਿਕਾਣਾ, ਅੰਤਮ ਪਉੜੀ ਹੈ। ਮਨੁੱਖ ਦੀ ਹਾਲਤ ਵਿਚ ਉਹੋ ਹਉਮੈਂ ਜਿਸ ਨੇ ਜੀਵਨ ਦੇ ਆਦਿ ਵਿਚ ਮਨੁੱਖ ਨੂੰ ਪਰਮ-

ਤੱਤ ਤੋਂ ਨਿਖੇੜਿਆ ਤੇ ਉਸ ਵਿਚ ਮਮਤਾ ਤੇ ਦ੍ਵੈਤ–ਭਾਵ ਪੈਦਾ ਕੀਤਾ, ਉਚੇਰੀ ਦਸ਼ਾ ਵਿਚ ਪ੍ਰਵੇਸ ਕਰਾ ਸਕਦੀ ਹੈ, ਜਿਥੇ "ਮੈਨੂੰ" "ਤੈਨੂੰ" "ਮੇਰ," "ਤੇਰ" ਦੇ ਭਾਵ ਮਿਟ ਜਾਂਦੇ ਹਨ ਤੇ ਇੱਕੋ ਬ੍ਰਹਮ, '੧ਓ' ਦਾ ਭਾਵ ਪ੍ਰਵੇਸ਼ ਕਰਦਾ ਹੈ ।

ਧੰਨ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਉ ।

(ਆਸਾ, ਮ. ੫)

ਧੰਨ ਮਨੁੱਖਾ ਜਨਮ ਹੈ, ਜਿਸ ਦੁਆਰਾ ਅਸੀਂ ਪਰਮਾਤਮਾ ਨੂੰ ਮਿਲੇ ਤੇ ਇਕਮਿਕ ਹੋਏ ।

ਚੌਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਨਸ ਦੇਹੀ ।

(ਮਾਰੂ, ਮ. ੫)

ਅਵਰ ਜੋਨਿ ਤੇਰੀ ਪਨਿਹਾਰੀ । ਇਸੁ ਧਰਤੀ ਮਹਿ ਤੇਰੀ ਸਿਕਦਾਰੀ ।

(ਆਸਾ, ਮ. ੫)

ਇਸ ਦੇਹੀ ਕਉ ਸਿਮਰਹਿ ਦੇਵ ।

(ਭੈਰਉ, ਕਬੀਰ)

ਦੇਵਤੇ ਵੀ ਮਨੁੱਖਾ ਜਨਮ ਲਈ ਤਰਸਦੇ ਹਨ ।

ਸਭ ਜੀਆਂ ਜੰਤਾਂ ਵਿਚੋਂ ਕੇਵਲ ਮਨੁੱਖ ਨੂੰ ਹੀ ਪਰਮਾਤਮਾ ਦੇ ਗਿਆਨ ਤੇ ਪ੍ਰਭੂ ਪ੍ਰੇਮ ਦਾ ਮਾਣ ਪ੍ਰਾਪਤ ਹੋ ਸਕਦਾ ਹੈ ਇਸ ਖ਼ਿਆਲ ਨੂੰ ਚੰਗੀ ਤਰ੍ਹਾਂ ਦਰਸਾਣ ਲਈ, ਸਾਹਿਬਾਂ ਨੇ ਮਨੁੱਖੀ ਜੂਨ ਦੀ ਵਿਸ਼ੇਸ਼ਤਾ ਨੂੰ ਬਾਰੰਬਾਰ ਕਥਨ ਕੀਤਾ ਹੈ । ਜੀਵਾਂ ਦਾ ਸ਼ਰੀਰਕ ਰੰਗ-ਰੂਪ ਵਿਚ ਇਕ ਦੂਜੇ ਨਾਲੋਂ ਭਿੰਨ-ਭੇਦ ਹੈ, ਇਸ ਲਈ ਸਾਹਿਬਾਂ ਨੇ ਮਨੁੱਖਾ ਜਨਮ ਦੀ ਵਿਸ਼ੇਸ਼ਤਾ ਦੱਸਣ ਲਈ ਮਨੁੱਖ ਦੀ ਸਰੀਰਕ ਸੁੰਦਰਤਾ ਨੂੰ ਦਰਸਾਇਆ ਹੈ । ਉਨ੍ਹਾਂ ਮਨੁੱਖੀ ਸਰੀਰ ਨੂੰ ਹਰੀ–ਮੰਦਰ ਕਿਹਾ ਹੈ, ਇਸ ਸਰੀਰ ਦੁਆਰਾ ਹੀ ਪਰਮਾਤਮਾ ਨਾਲ ਮੇਲ ਹੋ ਸਕਦਾ ਹੈ ।

ਕੰਚਨ ਕਾਇਆ ਨਿਰਮਲ ਹੰਸੁ ।
ਜਿਸੁ ਮਹਿ ਨਾਮੁ ਨਿਰੰਜਨ ਅੰਸੁ ।

(ਮਲਾਰ, ਮ. ੧)

ਸਰੀਰ ਸੋਨੇ ਵਾਂਗ ਹੈ ਤੇ ਆਤਮਾ ਹੰਸ ਵਾਂਗ ਨਿਰਮਲ ਹੈ ਤੇ ਆਤਮਾ ਮਾਇਆ ਰਹਿਤ ਪਰਮਾਤਮਾ ਦਾ ਅੰਸ਼ ਹੈ ।

ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ।

(ਵਾਰ ਰਾਮਕਲੀ, ਮ. ੩)

ਸਰੀਰ ਹਰੀ ਮੰਦਰ ਹੈ, ਹਰੀ ਦਾ ਕੋਟ ਹੈ, ਕਿਲ੍ਹਾ ਹੈ, ਤੇ ਜੇ ਅਸੀਂ ਹਰੀ–ਨਾਮ ਕਮਾਈਏ ਤਾਂ ਸਰੀਰ ਅੰਦਰ ਲਾਲ ਜਵਾਹਰ ਲੱਭਣਗੇ ।

ਹਰਿ ਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪਰਗਟੁ ਹੋਇ ।

(ਪ੍ਰਭਾਤੀ, ਮ. ੩)

ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ,
ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ।

(ਬਿਹਾਗੜਾ, ਮ. ੫)

ਜੇ ਮਨੁੱਖੀ ਸ਼ਕਤੀਆਂ ਭਲੀ ਪ੍ਰਕਾਰ ਉੱਨਤ ਹੋਣ ਤਾਂ ਪਰਮਾਤਮਾ ਨਾਲ ਮੇਲ ਹੋ ਸਕਦਾ ਹੈ ਤੇ ਅਸੀਂ ਮਨੁੱਖਾ ਜਨਮ ਦੀ ਉੱਚ-ਅਟਾਰੀ ਨੂੰ ਅਪੜ ਸਕਦੇ ਹਾਂ :

ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ।
ਨਾਨਕ ਗੁਰਮੁਖਿ ਮਥਿ ਤਤੁ ਕਢੀਏ ।

(ਆਸਾ, ਮ. ੪)

ਸਰੀਰ ਸਰੋਵਰ ਹੈ, ਗੁਰਮੁਖ ਇਸ ਸਰੋਵਰ ਨੂੰ ਮੱਥ ਕੇ ਬਿਲੋੜ ਕੇ ਅਸਲ ਤੱਤ ਕਢਦੇ ਹਨ ।

ਇਸੁ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ।
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰਕੈ ਸਬਦਿ ਵੀਚਾਰਾ ।

* * * *

ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ।
ਸਚੈ ਆਪਣਾ ਖੇਲੁ ਰਚਾਇਆ ਆਵਾਗਉਣੁ ਪਸਾਰਾ ।

(ਸੂਹੀ, ਮ. ੩)

ਤਾਂ ਫਿਰ ਇਹ ਜੀਵਨ ਮਿਥਿਆ ਨਹੀਂ, ਇਸ ਨੂੰ ਹੀਣ-ਖੀਣ ਜਾਣ ਕੇ ਤਿਆਗਣਾ ਯੋਗ ਨਹੀਂ, ਇਹ ਪਰਮਾਤਮਾ ਦੇ ਉਸ ਮਹਾਂ ਅਲੌਕਿਕ ਕੌਤਕ ਦਾ ਅੰਗ-ਅੰਸ਼ ਹੈ, ਜੋ ਉਸ ਦੇ ਭਾਣੇ ਅੰਦਰ ਸਦਾ ਹੋ ਰਿਹਾ ਹੈ । ਅਕਾਲ ਪੁਰਖ ਨੇ ਆਪ ਹੀ ਇਹ ਲੀਲ੍ਹਾ ਰਚੀ ਹੈ, ਸਾਡਾ ਧਰਮ ਇਹੋ ਹੀ ਹੈ ਕਿ ਅਸੀਂ ਆਪਣਾ ਕੰਮ ਜਿਤਨਾ ਚੰਗਾ ਹੋ ਸਕੇ ਉਤਨਾ ਅੱਛਾ ਕਰੀਏ ।

ਕਹਾਂ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ।
ਹੁਕਮੇ ਆਵੈ ਹੁਕਮੇ ਜਾਵੇ ਹੁਕਮੈ ਰਹੇ ਸਮਾਈ ।

(ਸਿਧ ਗੋਸਟਿ, ਮ. ੧)

ਆਤਮਾ ਕਿਥੋਂ ਆਉਂਦਾ, ਕਿਥੇ ਜਾਂਦਾ ਤੇ ਕਿਥੇ ਸਮਾਂਦਾ ਹੈ ? ਅਕਾਲ ਪੁਰਖ ਦੇ ਭਾਣੇ ਅੰਦਰ ਆਉਂਦਾ, ਉਸ ਦੇ ਹੁਕਮ ਅੰਦਰ ਜਾਂਦਾ ਤੇ ਹੁਕਮ ਅੰਦਰ ਲੀਨ ਹੁੰਦਾ ਹੈ ।

ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ।
ਪੰਚ ਧਾਤੁ ਕਰਿ ਪੁਤਲਾ ਕੀਆ ।
ਸਾਹੈ ਕੈ ਫੁਰਮਾਇੜੈ ਜੀ ਦੇਹੀ ਵਿਚਿ ਜੀਉ ਆਇ ਪਇਆ ।

(ਮਾਰੂ ਅੰਜੁਲੀ, ਮ.੫)

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ।
ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ।
ਕਿ ਇਹੁ ਮਨੁ ਚੰਚਲ ਕਿ ਇਹੁ ਮਨੁ ਬੈਰਾਗੀ ।
ਇਸ ਮਨੁ ਕਉ ਮਮਤਾ ਕਿਥਹੁ ਲਾਗੀ ।
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ।
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ।
ਮਾਇਆ ਮਮਤਾ ਕਰਤੈ ਲਾਈ ।
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ।

(ਮਲਾਰ, ਮ. ੩)

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ ।
ਹਰਿ ਜੋਤਿ ਰਖੀ ਤੁਧੁ ਵਿਚਿ
ਤਾ ਤੂ ਜਗ ਮਹਿ ਆਇਆ ।
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ।
ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ।
ਕਹੈ ਨਾਨਕ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ
ਤਾ ਤੂ ਜਗ ਮਹਿ ਆਇਆ ।

(ਰਾਮਕਲੀ ਅਨੰਦ, ਮ. ੩)

ਜਿਵੇਂ ਪਦਾਰਥਕ ਸੰਸਾਰ ਦੀ ਰਚਨਾ ਪਰਮਾਤਮਾ ਦੀ ਲੀਲ੍ਹਾ ਹੈ, ਇਕ ਗੁੱਝਾ ਭੇਦ ਹੈ, ਤਿਵੇਂ ਮਨੁੱਖ ਦਾ ਪ੍ਰਗਟ ਹੋਣਾ ਭੇਦ ਹੈ, ਈਸ਼ਵਰੀ ਲੀਲ੍ਹਾ ਹੈ । ਇਹ ਗੱਲ ਕਿ ਮਨੁੱਖ ਕਿਵੇਂ ਕੇਂਦਰ ਤੋਂ ਪਰੇ ਹੋਇਆ ਤੇ ਮੁੜ ਕੇਂਦਰ ਨੂੰ ਜਾਏਗਾ, ਭੇਦ ਹੈ । ਅਸੀਂ ਇਤਨਾ ਹੀ ਜਾਣ ਸਕਦੇ ਹਾਂ ਕਿ ਇਹ ਉਸਦੇ ਹੁਕਮ ਅੰਦਰ ਹੈ, ਉਸ ਦਾ ਕੌਤਕ ਹੈ ।

ਤਿਨਿ ਕਰਤੈ ਇਕੁ ਖੇਲੁ ਰਚਾਇਆ ।
ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ।
ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ।

(ਮਾਝ, ਮ. ੩)

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ।
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ।
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ।
ਆਖਹਿ ਤ ਵੇਖਹਿ ਸਭੁ ਤੂ ਹੈ ਜਿਨਿ ਜਗਤ ਉਪਾਇਆ ।
ਕਹੈ ਨਾਨਕੁ ਤੂ ਸਦਾ ਅਗਮੁ ਹੈ ਤੇਰਾ ਅੰਤੁ ਨ ਪਾਇਆ ।

(ਰਾਮਕਲੀ ਅਨੰਦ, ਮ. ੩)

ਸਭ ਕਿਛ ਵਰਤੈ ਤਿਸਕਾ ਕੀਆ ।
ਜੈਸਾ ਕਰੇ ਤੈਸਾ ਕੋ ਥੀਆ ।
ਅਪਨਾ ਖੇਲ ਆਪ ਕਰਨੈਹਾਰ ।
ਦੂਸਰ ਕਉਨੁ ਕਹੈ ਵੀਚਾਰ ।

(ਗਉੜੀ ਸੁਖਮਨੀ, ਮ. ੫)

ਗੁਰੂ ਅਰਜਨ ਸਾਹਿਬ ਨੇ ਇਸ ਵਿਸ਼ੇ ਨੂੰ ਵਿਸਤਾਰ-ਪੂਰਬਕ ਵਰਣਨ ਕੀਤਾ ਹੈ । ਨਾ ਕੇਵਲ ਮਨੁੱਖ ਦੇ ਜਨਮ ਲੈਣ ਦਾ ਕਾਰਨ ਹੀ ਇਕ ਭੇਦ ਹੈ ਬਲਕਿ ਜਿਸ ਪ੍ਰਕਾਰ ਮਨੁੱਖ ਕਾਰ-ਵਿਹਾਰ ਕਰਦਾ ਹੈ, ਉਹ ਵੀ ਇਕ ਗੁੱਝਾ ਰਾਜ਼ ਹੈ :

ਉਹ ਅਬਿਨਾਸੀ ਰਾਇਆ ।
ਨਿਰਭਉ ਸੰਗਿ ਤੁਮਾਰੈ ਬਸਤੇ ਇਹ ਡਰਨੁ ਕਹਾ ਤੇ ਆਇਆ ।
ਏਕ ਮਹਲਿ ਤੂ ਹੋਹਿ ਅਫ਼ਾਰੋ

ਏਕ ਮਹਲਿ ਨਿਮਾਨੋ ।
ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ।
ਏਕ ਮਹਿਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ।
ਏਕ ਮਹਿਲਿ ਤੂੰ ਸਭ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ।
ਕਾਠ ਕੀ ਪੁਤ੍ਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ।
ਜੈਸਾ ਭੇਖੁ ਕਰਾਵੈ ਬਾਜੀਗਰੁ ਉਹ ਤੈਸੋ ਹੀ ਸਾਜੁ ਆਨੈ ।
ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪ ਹੋਆ ਰਖਵਾਰਾ ।
ਜੈਸੇ ਮਹਲਿ ਰਾਖੈ ਤੈਸੇ ਰਹਨਾ ਕਿਆ ਇਹੁ ਕਰੈ ਬਿਚਾਰਾ ।
ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ।
ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾ ਜੀ ।

(ਗਉੜੀ, ਮ. ੫)

ਇੱਕੋ ਇਕ ਅਕਾਲ ਪੁਰਖ ਹੀ ਸਭ ਵਸਤਾਂ, ਸਭ ਗੱਲਾਂ ਦਾ ਪ੍ਰਯੋਜਨ ਤੇ ਉਨ੍ਹਾਂ ਦਾ ਅੰਤਿਮ ਲਾਭ, ਉਨ੍ਹਾਂ ਦਾ ਅਸਲੀ ਮੁੱਲ ਜਾਣਦਾ ਹੈ । ਅਸੀਂ ਉਸ ਦੀਆਂ ਪੁਤਲੀਆਂ ਹਾਂ । ਜਗ ਵਿਚ ਜੀਵਨ ਪਰਮਾਤਮਾ ਦਾ ਨਾਟਕ ਹੈ । ਅਸੀਂ ਏਥੇ ਪਾਤਰ ਹਾਂ, ਤੇ ਜਿਥੋਂ ਤੀਕ ਵਾਹ ਲੱਗੇ ਅਸੀਂ ਆਪਣਾ ਕੰਮ ਭਲੀ ਪ੍ਰਕਾਰ ਅਦਾ ਕਰਨਾ ਹੈ । ਪਰ ਸਾਨੂੰ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਆਪਣਾ ਕੰਮ ਅਦਾ ਕਰਦਿਆਂ ਅਸੀਂ ਅਸਲੀ ਪ੍ਰਕਰਣ ਮੂਲ ਵਿਸ਼ੈ ਨੂੰ ਅਰਥਾਤ ਨਾਟਕ ਦੇ ਪ੍ਰਯੋਜਨ ਨੂੰ ਭੁੱਲ ਨ ਜਾਈਏ । ਪ੍ਰਯੋਜਨ ਤਾਂ ਇਹ ਹੈ ਕਿ ਅਸੀਂ ਇਸ ਜਨਮ ਨੂੰ ਸੱਚ ਦੀ ਪ੍ਰਾਪਤੀ ਲਈ ਤੇ ਆਪਣੇ ਅਸਲੀ ਨਿਵਾਸ ਨੂੰ ਅਪੜਨ ਲਈ ਇਕ ਵਸੀਲਾ ਬਣਾਨਾ ਹੈ ।

ਜਿਵੇਂ ਮੈਕਾਲਿਫ ਨੇ ਆਪਣੀ ਦੂਜੀ ਪੋਥੀ ਦੇ 73 ਪੰਨੇ ਤੇ ਦਰਜ ਕੀਤਾ ਹੈ, ਗੁਰੂ ਅਮਰਦਾਸ ਜੀ ਇਕ ਡਿੱਗਣ ਵਾਲੀ ਕੰਧ ਨਾਲੋਂ ਛੇਤੀ ਛੇਤੀ ਲੰਘੇ ਤੇ ਕਿਸੇ ਨੇ ਇਸ ਦਾ ਕਾਰਨ ਪੁੱਛਿਆ, ਸਾਹਿਬਾਂ ਫੁਰਮਾਇਆ, "ਮੈਂ ਸਿੱਖਾਂ ਨੂੰ ਸਿਖਿਆ ਦੇਣੀ ਹੈ ਕਿ ਮਾਨਸ ਜੀਵਨ ਲਈ ਦੇਵਤੇ ਵੀ ਤਰਸਦੇ ਹਨ; ਦੁਰਲਭ ਹੈ, ਇਸ ਲਈ ਇਸ ਦੀ ਰੱਖਿਆ ਸਾਡਾ ਧਰਮ ਹੈ । ਜੇ ਸਰੀਰ ਹੋਵੇਗਾ ਤਾਂ ਅਸੀਂ ਪੁੰਨ-ਦਾਨ ਤੇ ਹਰ ਪ੍ਰਕਾਰ ਦੇ ਧਾਰਮਿਕ ਕਾਰਜ ਕਰ ਸਕਦੇ ਹਾਂ ।"

ਜੀਵਨ ਇਕ ਖੇਡ ਹੈ ਤੇ ਬੜੀ ਮਨ-ਮੋਹਣੀ ਖੇਡ ਹੈ । ਅਸੀਂ ਇਸ ਖੇਡ ਵਿਚ ਬਾਜ਼ੀ ਤਾਂ ਹੀ ਜਿੱਤ ਸਕਦੇ ਹਾਂ ਜੇ ਅਸੀਂ ਖੇਡ ਦੇ ਨਿਯਮਾਂ ਅਨੁਸਾਰ ਚਲੀਏ । ਜੇ ਅਸੀਂ ਨਿਯਮਾਂ ਦੀ ਉਲੰਘਣਾ ਕਰੀਏ, ਤਾਂ ਉਸ ਦਾ ਅਵੱਸ਼ ਸਿੱਟਾ ਇਹ ਹੋਵੇਗਾ ਕਿ ਸਾਡੇ ਸਭ ਜਤਨ ਨਿਰਾਰਥਕ ਤੇ ਨਿਹਫਲ ਹੋਣਗੇ । ਉਸ ਸੂਰਤ ਵਿਚ ਜੀਵਨ ਦੀ ਜਿੱਤ ਨਾ ਹੋਵੇਗੀ, ਹਾਰ ਹੋਵੇਗੀ :

ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ।
ਇਹੁ ਮਾਣਸ ਜਨਮ ਦੁਲੰਭ ਹੈ ਨਾਮ ਬਿਨਾ ਬਿਰਥਾ ਸਭੁ ਜਾਏ ।
ਹੁਣ ਵਤੈ ਹਰਿ ਨਾਮੁ ਨ ਬੀਜਿਉ ਅਗੈ ਭੁਖਾ ਕਿਆ ਖਾਏ ।
ਮਨਮੁਖਾ ਨੋ ਫਿਰ ਜਨਮੁ ਹੈ ਨਾਨਕ ਹਰਿ ਭਾਏ ।

(ਆਸਾ, ਮ. ੪)

ਭਾਈ ਗੁਰਦਾਸ ਨੇ ਵੀ ਇਹੋ ਵਿਚਾਰ ਪ੍ਰਗਟਾਇਆ ਹੈ।

ਲਖ ਚਉਰਾਸੀਹ ਜੂਨਿ ਵਿਚਿ ਉਤਮ ਜੂਨਿ ਸੁ ਮਾਣਸ ਦੇਹੀ।
ਗੁਰਮੁਖ ਜਨਮ ਸਕਾਰਥਾ ਮਨਮੁਖਿ ਮੂਰਖ ਮਤਿ ਕਿਨੇਹੀ।
ਕਰਤਾ ਪੁਰਖ ਵਿਸਾਰਿ ਕੈ ਮਾਣਸ ਦੀ ਮਨ ਆਸ ਧਰੇਹੀ।
ਪਸੂ ਪਰੇਤਹੁੰ ਬੁਰੀ ਬੁਰੇਹੀ।

(ਭਾ. ਗੁਰਦਾਸ ਵਾਰ 1-3)

ਅਧਿਆਇ 7

# ਹਉਮੈਂ ਮਾਰਨਾ

ਜੇ ਮਨੁੱਖ ਨੂੰ ਆਪਣੇ ਆਦਿ ਦਾ ਗਿਆਨ ਹੋਵੇ ਤਾਂ ਉਹ ਦੇਖ ਸਕਦਾ ਹੈ ਕਿ ਉਹ ਪਰਮਾਤਮਾ ਵਿਚ ਤੇ ਪਰਮਾਤਮਾ ਉਸ ਵਿਚ ਵਸਦਾ ਹੈ ! ਅਰਵਿੰਦੂ ਘੋਸ਼ ਜਿਹੇ ਵੇਦਾਂਤੀ ਮੰਨਦੇ ਹਨ ਕਿ "ਉਹ ਈਸ਼ਵਰੀ ਤੱਤ ਜਿਸ ਤੋਂ ਅਸੀਂ ਸਾਰੇ ਉਤਪੰਨ ਹੋਏ ਹਾਂ, ਮਾਇਆ ਦੇ ਸਥੂਲ ਪਰਦੇ ਵਿਚ ਲੋਪ ਹੋਇਆ ਹੈ; ਇਸ ਲਈ ਮਨੁੱਖ ਨੇ ਆਪਣੇ ਅਪੂਰਨ ਨਾਸ਼ਵੰਤ, ਦ੍ਰਿਸ਼ਟਮਾਨ ਤੇ ਨੀਵੇਂ ਜੀਵਨ ਤੋਂ ਉੱਠ ਕੇ ਪਰਿਪੂਰਨ ਅਬਿਨਾਸ਼ੀ ਪਰਮਾਤਮਾ ਵਿਚ ਮੁੜ ਲੀਨ ਹੋਣਾ ਹੈ। ਇਹ ਈਸ਼ਵਰੀ ਜੋਤਿ ਸਭ ਵਸਤਾਂ ਵਿਚ ਇਕਸਾਰ ਹੈ; ਇਹ ਉਹ ਪਰਮ ਆਪਾ ਹੈ ਜੋ ਸਰਬ ਵਿਆਪਕ ਹੈ, ਜਿਸ ਵਿਚ ਸਭ ਵਸਤਾਂ ਦਾ ਵਾਸਾ ਹੈ ਤੇ ਉਸ ਦੇ ਅੰਦਰ ਹੀ ਉਨ੍ਹਾਂ ਦਾ ਕਾਰ ਵਿਹਾਰ ਚਲ ਰਿਹਾ ਹੈ; ਇਸ ਲਈ ਮਨੁੱਖ ਨੂੰ ਸਰਬ ਜੀਅ-ਜੰਤਾਂ ਨਾਲ ਆਤਮਿਕ ਏਕਤਾ ਮਹਿਸੂਸ ਕਰਨੀ ਜ਼ਰੂਰੀ ਹੈ, ਤਾਂ ਜੋ ਸਰਬ ਜੀਅ-ਜੰਤ ਨਿੱਜ ਤੱਤ ਵਿਚ ਤੇ ਨਿੱਜ ਤੱਤ ਸਾਰਿਆਂ ਵਿਚ ਵਸਦਾ ਤੱਕੇ। ਈਸ਼ਵਰ ਦੀ ਅਲੌਕਿਕ ਸ਼ਕਤੀ ਤੇ ਉਸ ਦੇ ਗੁੱਝੇ ਭੇਦ ਅਨੁਸਾਰ ਅਸੀਂ ਉਸ ਦੇ ਵਿਸਮਾਦ ਰੂਪ, ਅੰਤ੍ਰੀਵ ਜਾਤ ਵਿਚੋਂ ਮਾਇਆ ਦੀਆਂ ਦੇਸ਼-ਕਾਲ ਦੀਆਂ ਹੱਦਾਂ ਅੰਦਰ ਪ੍ਰਗਟ ਹੋਏ ਹਾਂ। ਪਰਮਾਤਮਾ ਦੀ ਉਸੇ ਕਲਾ, ਉਸੇ ਸ਼ਕਤੀ ਦੇ ਉਲਟੇ ਚੱਕਰ ਦੁਆਰਾ ਅਸੀਂ ਮਾਇਆ ਦੇ ਆਲ ਜੰਜਾਲ ਤੋਂ ਪਾਰ ਜਾਣਾ ਹੈ ਤੇ ਮੁੜ ਉਹ ਬ੍ਰਹਮ ਚੇਤਨਤਾ ਪ੍ਰਾਪਤ ਕਰਨੀ ਹੈ, ਜਿਸ ਦੇ ਸਦਕੇ ਅਸੀਂ ਅਬਿਨਾਸ਼ੀ, ਅਕਾਲ ਪੁਰਖ ਵਿਚ ਲੀਨ ਹੋ ਜਾਈਏ। ਇਵੇਂ ਹੀ ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਮਨੁੱਖ ਜਿਵੇਂ ਕਿਵੇਂ ਆਪਣੇ ਕੇਂਦਰ ਤੋਂ ਖੁੰਝਿਆ ਦਿਸਦਾ ਹੈ; ਉਹ ਹੁਣ ਜਗਤ ਵਿਚ ਮੁੜ ਆਪਣੇ ਕੇਂਦਰ ਨੂੰ ਅਪੜਨ ਲਈ ਆਇਆ ਹੈ, ਤੇ ਉਸ ਨੇ ਮੁੜ ਮਾਂ ਦੀ ਗੋਦ ਵਿਚ ਪੈਣਾ ਹੈ, ਜਿਥੋਂ ਇਸ ਨੇ ਜਨਮ ਲਿਆ ਸੀ।"

ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ।

(ਪ੍ਰਭਾਤੀ, ਕਬੀਰ ਜੀ)

ਆਪਣੇ ਆਪ ਨੂੰ ਵੱਖਰਾ ਸਮਝਣ ਕਰਕੇ ਮਨੁੱਖ ਮਾਇਆ ਰੂਪੀ ਜਗਤ ਵਿਚ ਪ੍ਰਵੇਸ਼ ਕਰਦਾ ਹੈ। ਇਸੇ ਵਖੇਵੇਂ ਨੂੰ ਮਾਰ ਕੇ ਤੇ ਇਕ-ਮਿਕਤਾ ਦੀ ਪ੍ਰਾਪਤੀ ਕਰ ਕੇ ਮਨੁੱਖ ਨੇ ਮੁੜ ਕੇਂਦਰ ਨੂੰ ਅਪੜਨਾ ਹੈ ਤੇ ਇਹੋ ਹੀ ਇਸ ਦੇ ਜਨਮ ਦਾ ਪ੍ਰਯੋਜਨ ਹੈ। ਇਹ ਇਕ-ਮਿਕਤਾ ਕੇਵਲ ਆਤਮਿਕ ਮੰਡਲਾਂ ਵਿਚ ਹੀ ਨਹੀਂ, ਬਲਕਿ ਮਾਨਸਿਕ ਮੰਡਲ ਤੇ ਜੀਅ ਪ੍ਰਾਣ ਦੇ ਮੰਡਲ ਵਿਚ ਵੀ ਅਵੱਸ਼ ਹੈ ਤੇ ਬਨਸਪਤੀ ਤੇ ਜੀਆਂ ਜੰਤਾਂ ਦੇ ਵਿਕਾਸ ਦੀ ਖੋਜ-ਪੜਤਾਲ ਗਹੁ ਨਾਲ ਕਰੀਏ ਤਾਂ ਪਤਾ ਲਗਦਾ ਹੈ ਕਿ ਮਨੁੱਖ ਇਸ ਅਤਿ-ਸੁਆਰਥੀ

ਤੇ ਹਉਮੈਂ ਦੀ ਮੰਜ਼ਲ ਤੋਂ ਉਤੇ ਜਾ ਰਿਹਾ ਹੈ ਤੇ ਉਸ ਜੀਵਨ ਵਾਲੇ ਪਾਸੇ ਚਾਲੇ ਪਾ ਰਿਹਾ ਹੈ ਜਿਥੇ ਸਾਰੇ ਇਕ-ਮਿਕ ਹੋ ਕੇ ਅਮਨ ਚੈਨ ਨਾਲ ਜੀਵਨ ਬਤੀਤ ਕਰਨਗੇ ।

ਅਸੀਂ ਅੱਗੇ ਸੰਜੋਗ ਵਿਜੋਗ ਦੀਆਂ ਸ਼ਕਤੀਆਂ ਦਾ ਕਥਨ ਕੀਤਾ ਹੈ; ਇਹ ਦੋਵੇਂ ਸ਼ਕਤੀਆਂ ਜੀਵਨ ਤੇ ਮਾਦੇ ਦੇ ਮਹਾਨ ਨਾਟਕ ਵਿਚ ਵਿਸ਼ੇਸ਼ ਕੰਮ ਕਰਦੀਆਂ ਹਨ । ਅਧਿ-ਆਤਮਿਕ ਭਾਖਾ ਵਿਚ ਹਉਮੈਂ ਹੀ ਮਨੁੱਖ ਨੂੰ ਮਾਇਆ ਦੇ ਜੀਵਨ ਵੱਲ ਪ੍ਰੇਰਦੀ ਹੈ । ਜਦ ਹਉਮੈਂ ਦੀ ਅੰਤ੍ਰੀਵ ਅੱਗ ਬੁਝ ਜਾਵੇ ਤਾਂ ਮਨੁੱਖ ਨੂੰ ਅਚਲ ਮਨ-ਬਿਸ੍ਰਾਮ, ਤੇ ਅਬਿਨਾਸ਼ੀ ਏਕਤਾ, ਅਭੇਦਤਾ ਪ੍ਰਾਪਤ ਹੁੰਦੀ ਹੈ । ਇਸ ਪ੍ਰਕਾਰ ਨਿੱਜ-ਚੇਤਨਤਾ ਵਿਚੋਂ ਈਸ਼ਵਰੀ ਚੇਤਨਤਾ ਉਪਜਦੀ ਹੈ । ਗੁਰੂ ਅੰਗਦ ਸਾਹਿਬ ਦਾ ਵਾਕ ਹੈ :

ਹਉਮੈਂ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ ।

(ਆਸਾ ਦੀ ਵਾਰ)

ਹਉਮੈ ਜਾਂ ਨਿੱਜ-ਚੇਤਨਤਾ ਕਰਕੇ ਅਸੀਂ ਮਾਇਆ ਰੂਪ ਜਗ ਵਿਚ ਪ੍ਰਵੇਸ਼ ਕਰਦੇ ਹਾਂ ਤੇ ਨਿਜ-ਚੇਤਨਤਾ ਨੂੰ ਈਸ਼ਵਰੀ ਚੇਤਨਤਾ ਵਿਚ ਲੀਨ-ਖੀਨ ਕਰਕੇ ਅਸੀਂ ਈਸ਼ਵਰੀ ਜੀਵਨ ਵਿਚ ਪ੍ਰਵੇਸ਼ ਕਰਦੇ ਹਾਂ ।

ਹਉ ਵਿਚਿ ਆਇਆ ਹਉ ਵਿਚਿ ਗਇਆ ।
ਹਉ ਵਿਚਿ ਜੰਮਿਆ ਹਉ ਵਿਚ ਮੁਆ ।
ਹਉ ਵਿਚਿ ਦਿਤਾ ਹਉ ਵਿਚਿ ਲਇਆ ।
ਹਉ ਵਿਚਿ ਖਟਿਆ ਹਉ ਵਿਚਿ ਗਇਆ ।
ਹਉ ਵਿਚਿ ਸਚਿਆਰੁ ਕੂੜਿਆਰੁ ।
ਹਉ ਵਿਚਿ ਪਾਪ ਪੁੰਨ ਵੀਚਾਰੁ ।
ਹਉ ਵਿਚਿ ਨਰਕਿ ਸੁਰਗਿ ਅਵਤਾਰ ।
ਹਉ ਵਿਚਿ ਹਸੈ ਹਉ ਵਿਚਿ ਰੋਵੈ ।
ਹਉ ਵਿਚਿ ਭਰੀਐ ਹਉ ਵਿਚਿ ਧੋਵੈ ।
ਹਉ ਵਿਚਿ ਜਾਤੀ ਜਿਨਸੀ ਖੋਵੈ ।
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ।
ਮੋਖ ਮੁਕਤਿ ਕੀ ਸਾਰ ਨ ਜਾਣਾ ।
ਹਉ ਵਿਚਿ ਮਾਇਆ ਹਉ ਵਿਚਿ ਛਾਇਆ ।
ਹਉਮੈ ਕਰਿ ਕਰਿ ਜੰਤ ਉਪਾਇਆ ।
ਹਉਮੈ ਬੂਝੈ ਤਾ ਦਰੁ ਸੂਝੈ ।
ਗਿਆਨ ਵਿਹੂਣਾ ਕਥਿ ਕਥਿ ਲੂਝੈ ।
ਨਾਨਕ ਹੁਕਮੀ ਲਿਖੀਐ ਲੇਖੁ ।
ਜੇਹਾ ਵੇਖਹਿ ਤੇਹਾ ਵੇਖੁ ।

(ਵਾਰ ਆਸਾ, ਮ. ੧)

ਗੁਰੂ ਅੰਗਦ ਸਾਹਿਬ ਵਿਸ਼ੇਸ਼ਤਾ ਪੂਰਬਕ ਪ੍ਰਸ਼ਨ ਕਰਦੇ ਹਨ :

ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ?

ਤੇ ਇਸ ਦਾ ਉੱਤਰ ਇਉਂ ਦਿੰਦੇ ਹਨ :

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ।
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ।
ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ ।
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ।
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ।
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ।
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ।

(ਆਸਾ ਦੀ ਵਾਰ, ਸਲੋਕ ਮ. ੨)

ਹਉਮੈ ਦੇ ਸਦਕੇ ਜਨਮ ਮਰਣ ਦਾ, ਜੂਨਾਂ ਵਿਚ ਜੰਮਣ ਮਰਣ ਦਾ ਚੱਕਰ ਚਲਦਾ ਹੈ, ਹਉਮੈਂ ਚੰਦਰਾ ਰੋਗ ਹੈ, ਪਰ ਇਸ ਦਾ ਦਾਰੂ ਭੀ ਇਸੇ ਵਿਚ ਹੈ, ਜੇ ਸ਼ਬਦ ਦੁਆਰਾ ਅਕਾਲ ਪੁਰਖ ਨਾਲ ਇਕ-ਮਿਕ ਹੋਈਏ ਤਾਂ ਦੁੱਖ ਕਟਿਆ ਜਾਂਦਾ ਹੈ ।

ਈਸ਼ਵਰੀ ਜੀਵਨ ਬਤੀਤ ਕਰਨ ਲਈ ਹਉਮੈਂ ਦਾ ਨਿੱਜ ਕੇਂਦਰੀ ਜੀਵਨ ਜੋ ਰੇਸ਼ਮ ਦੇ ਕੀੜੇ ਵਾਂਗ ਅਸੀਂ ਆਪਣੇ ਆਲੇ ਦੁਆਲੇ ਕੂਆਂ ਜਿਹਾ ਉਣਦੇ ਹਾਂ, ਤਿਆਗਣਾ ਅਵੱਸ਼ ਹੈ । ਆਪਣੇ ਆਪ ਵਿਚ ਰੁਝੇ ਹੋਣ ਕਰਕੇ ਆਪਣੀ ਜ਼ਾਤ ਵਿਚ ਖੱਚਤ ਹੋਣ ਕਰਕੇ, ਸਾਡੇ ਵਿਚ ਆਪਣੀ ਵਖਰੀ ਹੋਂਦ ਦਾ, ਵਖੇਵੇਂ ਦਾ ਖ਼ਿਆਲ ਪੈਦਾ ਹੁੰਦਾ ਹੈ । ਈਸ਼ਵਰੀ ਪ੍ਰਾਪਤੀ ਲਈ ਇਸ ਅਪਣਤ ਨੂੰ, ਇਸ ਆਪੇ ਨੂੰ ਤਿਆਗਣਾ ਤੇ ਪਰਮਾਤਮਾ ਦੇ ਭਾਣੇ ਅੰਦਰ ਰਹਿਣਾ ਅਵੱਸ਼ ਹੈ ਸੰਸਾਰ ਦੀ ਜਿੰਦ ਜਾਨ, ਸੰਸਾਰ ਦੀ ਚੇਤਨਤਾ ਤੇ ਅਕਾਲ ਪੁਰਖ ਨਾਲ ਇਕ-ਮਿਕ ਹੋਣ ਲਈ ਇਸ ਨਿੱਜ-ਕੇਂਦਰੀ ਜੀਵਨ ਨੂੰ ਤਿਆਗਣਾ ਜ਼ਰੂਰੀ ਹੈ । ਜਦ ਅਸੀਂ ਹਉਮੈਂ ਤਿਆਗੀਏ ਤੇ ਜਦ ਸੁਆਰਥ ਦੇ ਖ਼ਿਆਲ, ਸੁਆਰਥ ਦੇ ਵੇਗ ਤੋਂ ਰਹਿਤ ਹੋ ਕੇ ਮਨੁੱਖ ਪਰਸੁਆਰਥ ਹਿਤ ਕੰਮ ਕਰੇ ਤੇ ਸੰਸਾਰ ਦੇ ਨਿਯਮਾਂ ਅਨੁਸਾਰ ਅਕਾਲ ਪੁਰਖ ਦੇ ਭਾਣੇ ਅੰਦਰ ਚੱਲੇ ਤਾਂ ਫੇਰ ਮਨੁੱਖ ਸੰਸਾਰ ਦੀ ਜਿੰਦ-ਜਾਨ ਨਾਲ ਇਕ-ਮਿਕ ਹੁੰਦਾ ਹੈ, ਮੁਕਤ ਹੁੰਦਾ ਹੈ, ਤੇ ਕੁਦਰਤ ਦੇ ਨਿਯਮਾਂ ਵਾਂਗ ਸਹਜ ਸੁਭਾ ਆਪਮੁਹਾਰੀ ਚਲਣ ਵਾਲੀ ਮਸ਼ੀਨ ਦੀ ਤਰ੍ਹਾਂ ਕਾਰ ਕਰਦਾ ਹੈ । ਭਗਤ ਕਬੀਰ ਜੀ ਇਸ ਅਵਸਥਾ ਵਿਚ ਆਪਣੀ ਦਸ਼ਾ ਇਉਂ ਦਰਸਾਂਦੇ ਹਨ :

ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ।
ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ।

ਆਤਮਾ ਕਿਉਂ ਪ੍ਰਗਟਿਆ, ਮਨੁੱਖ ਜਗ ਵਿਚ ਕਿਉਂ ਆਉਂਦਾ ਹੈ ਤੇ ਕਿਉਂ ਬਿਨਸ ਜਾਂਦਾ ਹੈ । ਮੈਂ ਇਹ ਗੱਲ ਗੁਰੂ ਨੂੰ ਪੁੱਛੀ ਤਾਂ ਉੱਤਰ ਮਿਲਿਆ :

ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ।
ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ।
ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਉ ਨ ਚੂਕੈ ।

(ਆਸਾ, ਕਬੀਰ)

ਜਨਮ ਮਰਨ ਦਾ, ਜੂਨਾਂ ਦੇ ਚੱਕਰ ਦਾ ਦੁੱਖ ਕੀਤੇ ਕਰਮਾਂ ਕਰਕੇ ਹੈ; ਸੁਖ ਤਾਂ ਹੁੰਦਾ

ਹੈ ਜਦ ਆਤਮਾ ਸੁਆਰਥਕ ਕੰਮਾਂ ਤੋਂ ਰਹਿਤ ਹੁੰਦਾ ਹੈ। ਜਦ ਤੀਕ ਮਨੁੱਖ ਮਾਇਆ ਦੀ ਫਾਹੀ ਨ ਤੋੜੇ ਅਫੁਰ ਰੂਪ ਹਰੀ ਵਿਚ ਲੀਨ ਨਹੀਂ ਹੋ ਸਕਦਾ। ਮੁਕਤ ਹੋਣ ਲਈ ਹਉਮੈਂ ਦੇ ਕੂਏਂ (cocoon) ਨੂੰ ਤੋੜਨਾ ਅਵੱਸ਼ ਹੈ। ਸੁੰਡੀ (Caterpillar) ਤਾਂ ਉਡਨੋਂ ਹੀਣ ਹੈ, ਸੁੰਡੀ ਤੋਂ ਤਿਤਰੀ ਬਣੇ ਤਾਂ ਹੀ ਆਕਾਸ਼ ਵਿਚ ਖੁਲ੍ਹੀ ਡੁਲ੍ਹੀ ਉੱਡ ਸਕਦੀ ਹੈ।

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।

(ਜਪੁਜੀ)

ਜਦ ਤੀਕ ਹਉਮੈਂ ਦਾ ਤਿਆਗ ਨਾ ਹੋਵੇ, ਅਸੀਂ ਉੱਚੀ ਦਸ਼ਾ ਵਿਚ, ਉੱਚੀ ਪੌੜੀ ਤੇ ਜਾ ਨਹੀਂ ਸਕਦੇ। ਸ਼ੋਪਨਹਾਰ ਦੇ ਕਥਨ ਅਨੁਸਾਰ, "ਜਦ ਸਾਨੂੰ ਆਪਣੀਆਂ ਅਨੇਕ ਪ੍ਰਬਲ ਮਨੋ ਕਾਮਨਾ ਪ੍ਰਾਪਤ ਕਰਨ ਦੇ ਸਾਧਨਾਂ ਦੀ ਸੋਝੀ ਹੋ ਜਾਵੇ ਤਾਂ ਉਥੇ ਹੀ ਬੱਸ ਨਹੀਂ ਹੋ ਜਾਂਦੀ, ਸਗੋਂ ਸਾਨੂੰ ਇਸ ਵਡੇ ਭੇਦ ਦੀ ਸੋਝੀ ਹੋ ਜਾਂਦੀ ਹੈ ਕਿ ਕਾਮਨਾਂ ਤ੍ਰਿਸ਼ਨਾ ਦਾ ਕੋਈ ਅੰਤ ਨਹੀਂ ਤੇ ਉਨ੍ਹਾਂ ਸਾਰੀਆਂ ਦੀ ਪੂਰਤੀ ਅਸੰਭਵ ਹੈ, ਅਤੇ ਇਨ੍ਹਾਂ ਦੇ ਤਿਆਗ ਵਿਚ ਹੀ ਮੁਕਤੀ ਹੈ।"

ਸਾਨੂੰ ਪਰਮਾਤਮਾ ਦੀ ਪ੍ਰਾਪਤੀ ਤਾਂ ਹੀ ਹੁੰਦੀ ਹੈ ਜਦ ਹਉਮੈਂ ਦੀ ਪਾਲ, ਹਉਮੈਂ ਦੀ ਕੰਧ ਜਿਹੜੀ ਜੀਵ-ਆਤਮਾ ਨੂੰ ਸਰਵ-ਵਿਆਪਕ ਪਰਮਾਤਮਾ ਤੋਂ ਵੱਖ ਕਰਦੀ ਹੈ, ਢਹਿ ਢੇਰੀ ਹੋ ਜਾਂਦੀ ਹੈ।

ਹਉਮੈ ਜਾਈ ਤਾ ਕੰਤ ਸਮਾਈ।

(ਸੂਹੀ, ਮ. ੧)

ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ।
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ।

(ਮਲਾਰ, ਮ. ੪)

ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ।

(ਗੋਉੜੀ, ਮ. ੫)

ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ।

(ਮਾਝ ਮ. ੫)

ਵਖੇਵੇਂ ਦੇ ਖ਼ਿਆਲ ਦਾ ਤਿਆਗ ਹੀ ਪਰਮਾਤਮਾ ਨੂੰ ਮਿਲਨ ਦਾ ਗਾਡੀ-ਰਾਹ ਜਰਨੈਲੀ ਸੜਕ ਹੈ; ਇਹ ਇੱਡਾ ਸੁਖੈਨ ਕੰਮ ਨਹੀਂ ਪਰ ਸਾਹਿਬਾਂ ਦੇ ਕਥਨ ਅਨੁਸਾਰ ਇਹ ਪਰਮਾਤਮਾ ਦੇ ਜਗਿਆਸੂ ਦੀ ਸਫਲਤਾ ਲਈ ਉਸ ਦਾ ਮੁੱਖ ਮੰਤਵ ਹੁੰਦਾ ਹੈ।

ਹਉ ਹਉ ਮੈ ਮੈ ਵਿਚਹੁ ਖੋਵੈ।
ਦੂਜਾ ਮੇਟੈ ਏਕੋ ਹੋਵੈ।
ਜਗੁ ਕਰੜਾ ਮਨਮੁਖੁ ਗਾਵਾਰੁ।
ਸਬਦੁ ਕਮਾਈਐ ਖਾਈਐ ਸਾਰੁ।
ਅੰਤਰਿ ਬਾਹਰਿ ਏਕੋ ਜਾਣੈ।
ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ।

(ਰਾਮਕਲੀ, ਸਿਧਗੋਸਟਿ, ਮ. ੧)

ਹਉਮੈਂ ਵਿਚੋਂ ਕਢਣਾ, ਦ੍ਵੈਤਭਾਵ ਮੇਟਣਾ ਜ਼ਰੂਰੀ ਹੈ; ਜਗ ਵਿਚ ਔਕੜਾਂ ਹਨ ਤੇ ਅਸੀਂ ਮਨਮੁਖ ਹਾਂ, ਸਚ ਦੀ ਪ੍ਰਾਪਤੀ ਇੱਡੀ ਹੀ ਕਠਿਨ ਹੈ ਜਿਵੇਂ ਲੋਹੇ ਦਾ ਚੱਬਣਾ, ਆਪਣੇ ਆਪ ਨੂੰ ਸਰਬ ਵਿਆਪਕ ਪਰਮਾਤਮਾ ਨਾਲ ਇਕ-ਮਿਕ ਕਰਨ ਦੀ ਲੋੜ ਹੈ।

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣ ਮਾਰਿਆ।

(ਵਾਰ ਸਿਰੀ ਰਾਗ, ਮ. ੩)

ਮਨੁੱਖੀ ਮਨ ਦੀਆਂ ਦੋ ਵਿਰੋਧੀ ਰੁਚੀਆਂ ਕਰਕੇ ਔਕੜ ਪੈਦਾ ਹੁੰਦੀ ਹੈ। ਇਸ ਜਗ ਦਾ ਤਜਰਬਾ ਹਾਸਲ ਕਰਨ ਲਈ ਤੇ ਇਸ ਤਜਰਬੇ ਨੂੰ ਆਪਣੀ ਥਾਂਵੇਂ ਵਰਤਣ ਲਈ ਮਨੁੱਖ ਨੂੰ ਸੁਆਰਥੀ ਹੋਣਾ ਲੋੜੀਏ। ਮਨੁੱਖ ਨੂੰ ਆਪਣੀ ਸੋਝੀ ਤੇ ਆਪਣੇ ਲਾਭ ਦੀ ਰਖਿਆ ਇਵੇਂ ਹੀ ਹੋ ਸਕਦੀ ਹੈ। ਇਸ ਦੇ ਉਲਟ ਅੰਤਮ ਮੰਜ਼ਲ ਨੇ ਅਪੜਨ ਲਈ ਤੇ ਉਸ ਕੇਂਦਰ ਨੂੰ ਪੁੱਜਣ ਲਈ ਜਿਥੋਂ ਆਏ, ਮਨੁੱਖ ਨੂੰ ਵਖੇਵੇਂ ਦੀ ਰੁਚੀ ਨੂੰ ਵੰਜਾਣਾ ਤੇ ਸੰਸਾਰ ਦੀ ਪਰਮ ਆਤਮਾ ਨਾਲ ਇਕ-ਮਿਕ ਹੋਣਾ ਲੋੜੀਏ। ਮੁਕਤੀ ਕੇਵਲ ਇਸ ਪ੍ਰਕਾਰ ਪ੍ਰਾਪਤ ਹੋ ਸਕਦੀ ਹੈ।

ਘਰ ਹੀ ਮਹਿ ਦੂਜੈ ਭਾਇ ਅਨੇਰਾ
ਚਾਨਣ ਹੋਵੈ ਛੋਡੈ ਹਉਮੈ ਮੇਰਾ।

(ਮਾਝ, ਮ. ੩)

ਦ੍ਵੈਤਭਾਵ ਕਰਕੇ ਸਾਡੇ ਹਿਰਦੇ ਵਿਚ ਹਨੇਰਾ ਹੁੰਦਾ ਹੈ, ਜਦ ਹਉਮੈਂ ਤੇ ਮੈਂ—ਮੇਰਾ ਦਾ ਖ਼ਿਆਲ ਹਟ ਜਾਵੇ ਤਾਂ ਹਿਰਦੇ ਵਿਚ ਚਾਨਣਾ ਹੋ ਜਾਂਦਾ ਹੈ।

ਸੋ ਜਨੁ ਸਾਚਾ ਜਿ ਹਉਮੈ ਮਾਰੈ
ਗੁਰ ਕੈ ਸਬਦਿ ਪੰਚ ਸੰਘਾਰੈ।

(ਗਉੜੀ, ਮ.੩)

ਉਹ ਸਚਾ ਜਗਿਆਸੂ ਹੈ ਜੋ ਹਉਮੈਂ ਨੂੰ ਮਾਰੇ ਤੇ ਸ਼ਬਦ ਅਭਿਆਸ ਦੁਆਰਾ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਵੱਸ ਵਿਚ ਕਰ ਲਵੇ।

ਹਉਮੈ ਨਾਵੈ ਨਾਲਿ ਵਿਰੋਧ ਹੈ ਦੁਇ ਨ ਵਸਹਿ ਇਕ ਠਾਇ।
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ।

(ਵਡਹੰਸ, ਮ. ੩)

ਮਨੁੱਖ ਹਉਮੈਂ ਦੇ ਘੁੰਮਣਘੇਰ ਵਿਚ ਫਸਿਆ ਹੈ। ਪਰ ਇਹ ਰਾਹੋਂ ਕੁਰਾਹੇ ਪੈਣਾ ਥੋੜੇ ਚਿਰ ਲਈ ਹੈ। ਮਨੁੱਖਾ ਜਨਮ ਸੱਚ ਦੀ ਪ੍ਰਾਪਤੀ ਲਈ ਵਖੇਵੇਂ ਦੀ ਰੁਚੀ ਦਾ ਨਾਸ ਕਰਨ ਲਈ ਤੇ ਪਰਮ ਆਤਮਾ ਵਿਚ ਲੀਨ ਹੋਣ ਲਈ ਮਿਲਿਆ ਹੈ। ਜਦ ਮਨੁੱਖ ਉਸ ਪੜਾ ਤੇ ਪੁੱਜ ਜਾਏ ਤਾਂ ਨਿੱਜ-ਗਿਆਨ ਤੇ ਮੁਕਤੀ ਅਵੱਸ਼ਕ ਹਨ। ਉਹ ਅਵਿਦਿਆ ਤੇ ਅਗਿਆਨ ਤੇ ਜਿਸ ਦੁਆਰਾ ਜੀਵਨ ਮਾਰਗ ਘੁੱਪ-ਗਵਾਰ ਤੇ ਥਕਾਣ-ਅਕਾਣ ਵਾਲਾ ਸੀ, ਮੁੱਕ ਜਾਂਦਾ ਹੈ, ਉਹ ਪੜਦਾ, ਜਿਸ ਨੇ ਸੱਚ ਨੂੰ ਲੁਕਾਇਆ ਸੀ, ਲਹਿ ਜਾਂਦਾ ਹੈ, ਤੇ ਉਹ ਕੰਧ ਜੋ ਮਨੁੱਖ ਤੇ ਪਰਮਾਤਮਾ ਵਿਚਾਲੇ ਖੜੀ ਹੈ, ਢਹਿ ਢੇਰੀ ਹੋ ਜਾਂਦੀ ਹੈ। ਇਸ ਨਵੇਂ ਆਤਮਿਕ ਜਨਮ ਕਰਕੇ ਘਾਲ ਦੀ ਸਫਲਤਾ ਦਾ ਆਨੰਦ ਭਾਸਦਾ ਹੈ।

ਜਿਨਾ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ।

ਹਉਮੈ ਤ੍ਰਿਸਨਾ ਮਾਰ ਕੈ ਸਚੁ ਰਖਿਆ ਉਰਧਾਰ ।

(ਸਿਰੀ ਰਾਗ, ਮ. ੧)

ਹਰਿ ਸਰੁ ਸਾਗਰੁ ਨਿਰਮਲੁ ਸੋਈ ।
ਸੰਤ ਚੁਗਹਿ ਨਿਤ ਗੁਰਮੁਖਿ ਹੋਈ ।
ਇਸਨਾਨ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ।
ਨਿਰਮਲ ਹੰਸਾ ਪ੍ਰੇਮ ਪਿਆਰਿ ।
ਹਰਿ ਸਰਿ ਵਸੈ ਹਉਮੈ ਮਾਰਿ ।
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ।

(ਮਾਝ, ਮ. ੩)

ਆਪ ਗਵਾਈਐ ਤਾਂ ਸਹੁ ਪਾਈਐ ਅਵਰ ਕੈਸੀ ਚਤਰਾਈ ।

(ਤਿਲੰਗ, ਮ. ੧)

ਆਪੁ ਮਾਰੇ ਤਾ ਤ੍ਰਿਭਵਣ ਸੂਝੈ
ਫਿਰ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ।

(ਆਸਾ, ਮ. ੩)

ਹਉਮੈ ਮੇਰਾ ਛਡਿ ਤੂੰ ਤਾ ਸਚਿ ਰਹੈ ਸਮਾਇ ।

(ਸੂਹੀ, ਮ. ੩)

ਜਬ ਇਹੁ ਮਨ ਮਹਿ ਕਰਤ ਗੁਮਾਨਾ ।
ਤਬ ਇਹੁ ਬਾਵਰ ਫਿਰਤ ਇਆਨਾ ।
ਜਬ ਇਹੁ ਹੂਆ ਸਗਲ ਕੀ ਰੀਨਾ ।
ਤਬ ਤੇ ਰਾਮਈਆ ਘਟ ਘਟ ਚੀਨਾ ।
ਸਹਿਜ ਸੁਹੇਲਾ ਫਲ ਮਿਸਕੀਨੀ ।
ਸਤਿਗੁਰੂ ਅਪਨੈ ਮੋਹ ਦਾਨ ਕੀਨੀ ।

(ਗਉੜੀ, ਮ. ੫)

ਹਉ ਛੁਟਕੇ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪ ।
ਹਤੇ ਦੂਖ ਜਨਮਹ ਮਰਨ ਸੰਤ ਸੰਗ ਪ੍ਰਤਾਪ ।

(ਗਉੜੀ, ਬਾਵਨ ਅਖਰੀ, ਮ. ੫)

ਆਪ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ।
ਦੂਖ ਹਰੈ ਭਵਜਲ ਤਰੈ ਮਨ ਚਿੰਦਿਆ ਫਲੁ ਪਾਇ ।

(ਗਉੜੀ, ਮ. ੫)

ਮਾਣੁ ਤਾਣੁ ਅਹੰਬੁਧਿ ਹਤੀ ਰੀ,
ਸਾ ਨਾਨਕ ਸੋਹਾਗਵਤੀ ਰੀ ।

(ਸ਼ਹੀ, ਮ. ੫)

ਜਿਸ ਨਾਰ ਨੇ ਹੰਕਾਰ ਤਿਆਗ ਦਿੱਤਾ ਉਹ ਸੁਹਾਗਵਤੀ ਹੋ ਗਈ। ਦਿਸਦੇ ਜਗ ਵਿਚ ਵਖੇਵੇਂ ਦੀ ਰੁਚੀ ਮਨੁੱਖ ਦੇ ਵਧਣ ਫੁਲਣ ਲਈ ਜ਼ਰੂਰੀ ਹੈ, ਪਰ ਇਸ ਨਾਲ ਮਨੁੱਖ ਆਪਣੇ

ਆਪ ਨੂੰ ਪਰਮ ਆਤਮਾ ਤੋਂ ਵੱਖਰਾ ਸਮਝਣ ਲਗ ਪੈਂਦਾ ਹੈ। ਇਸ ਵਖੇਵੇਂ, ਇਸ ਹਉਮੈਂ ਨੂੰ ਮੇਟਣ ਨਾਲ ਮਨੁੱਖ ਨੂੰ ਆਪਣੇ ਅਸਲੇ ਦੀ ਸੋਝੀ ਪੈਂਦੀ ਹੈ। ਸਿੱਖੀ ਵਿਚ ਇਸ ਨੂੰ 'ਆਪਾ ਚੀਨਣਾ' ਕਹਿੰਦੇ ਹਨ ਅਰਥਾਤ ਆਪਣੇ ਮੂਲ ਤੱਤ ਨੂੰ ਪਛਾਣਨਾ।

ਆਪ ਪਛਾਣੈ ਸੋ ਸਭ ਗੁਣ ਜਾਣੈ।

(ਮਾਰੂ ਸੋਲਹੇ, ਮ. ੩)

ਜਿਨ੍ਹਾਂ ਨੂੰ ਆਪਣੇ ਆਤਮਾ ਦਾ ਗਿਆਨ ਹੋ ਜਾਏ ਉਨ੍ਹਾਂ ਨੂੰ ਪਰਮ ਆਤਮਾ ਦਾ ਗਿਆਨ ਹੋ ਜਾਂਦਾ ਹੈ ਕਿਉਂਕਿ ਈਸ਼ਵਰੀ ਬ੍ਰਿਛ ਤੇ ਉਸ ਦੇ ਫਲ ਇੱਕੋ ਕੁਝ ਹਨ:

ਜਿਨੀ ਆਤਮ ਚੀਨਿਆ ਪ੍ਰਮਾਤਮ ਸੋਈ।
ਏਕੋ ਅੰਮ੍ਰਿਤ ਬਿਰਖ ਹੈ ਫ਼ਲ ਅੰਮ੍ਰਿਤ ਹੋਈ।
ਅੰਮ੍ਰਿਤ ਫਲ ਜਿਨੀ ਚਾਖਿਆ ਸਚ ਰਹੈ ਅਘਾਈ।
ਤਿਨਾ ਭਰਮ ਨ ਭੇਦ ਹੈ ਹਰਿ ਰਸਨ ਰਸਾਈ।

(ਆਸਾ ਅਸਟਪਦੀਆ, ਮ. ੧)

ਸੋ ਜਨ ਨਿਰਮਲ ਜਿਨ ਆਪ ਪਛਾਤਾ।
ਆਪੇ ਆਇ ਮਿਲਿਆ ਸੁਖ਼ ਦਾਤਾ।

(ਮਾਰੂ ਸੋਹਲੇ, ਮ. ੩)

ਭਾਈ ਗੁਰਦਾਸ ਜੀ ਦਾ ਕਥਨ ਹੈ ਜੇ ਕਦੀ ਅਸੀਂ ਆਪਣੇ ਜੀਵਨ ਦੇ ਪ੍ਰਯੋਜਨ ਦਾ ਤੇ ਆਪਣੇ ਆਤਮਾ ਦਾ ਗਿਆਨ ਪ੍ਰਾਪਤ ਕਰ ਲਈਏ ਤਾਂ ਅਸੀਂ ਇਸ ਜਨਮ ਵਿਚ ਅਮਰ ਹੋ ਸਕਦੇ ਹਾਂ।

ਸਰਬ ਕੋ ਤੰਤ ਯਹਿ ਮੰਤ ਗੁਰਦੇਵ ਕਾ ਏਕ ਮਨ ਜੀਤ ਸੰਸਾਰ ਜੀਤਾ,
ਸਰਬ ਜੰਜਾਰ ਬੇਕਾਰ ਛਿਨ ਮੈਂ ਤਜੇ ਸਰਬ ਗੁਰਦੇਵ ਸਨ ਗਿਆਨ ਗੀਤਾ।

ਅਧਿਆਤਮਿਕ ਭਾਸ਼ਾ ਵਿਚ ਨਿੱਜ-ਗਿਆਨ ਦੇ ਅਰਥ ਮਨ ਜਿੱਤਣ ਦੇ, ਮਨ ਵੱਸ ਕਰਨ ਦੇ ਹਨ। ਸੁਆਰਥ ਹਿਤ ਦੂਜਿਆਂ ਵਿਚ ਦਿਲਚਸਪੀ ਲੈਣ ਕਰਕੇ 'ਮੇਰ ਤੇਰ' ਦਾ ਖਿਆਲ ਉਪੱਜਦਾ ਹੈ। ਜੇ ਅਸੀਂ ਆਪਣੇ ਆਪ ਨੂੰ ਵੱਸ ਕਰੀਏ ਤੇ ਆਪਣੇ ਮਨ ਨੂੰ ਹੋੜੀਏ ਕਿ ਸੁਆਰਥ ਹਿਤ ਆਪਣੇ ਚੌਗਿਰਦੇ ਵਿਚ ਨਾ ਫਸੇ ਗ੍ਰਸੇ, ਤਾਂ ਅਸੀਂ ਸੰਸਾਰ ਨਾਲ ਤੇ ਪਰਮ-ਆਤਮਾ ਨਾਲ ਇਕ-ਮਿਕ ਹੁੰਦੇ ਮਹਿਸੂਸ ਕਰੀਏ। ਇਧਰ ਉਧਰ ਭਰਮਣਾ, ਭੰਬਲ-ਭੂਸੇ ਖਾਣਾ ਮਨ ਦੀ ਵਾਦੀ ਹੈ; ਇਕਾਗਰਤਾ ਲਈ ਜਤਨ ਕਰਨਾ ਪੈਂਦਾ ਹੈ ਤੇ ਭਾਵੇਂ ਕਿਡਾ ਜਤਨ ਕਰੀਏ, ਇਕਾਗਰਤਾ ਛਿਨ ਪਲ ਹੀ ਹੁੰਦੀ ਹੈ। ਮਨ ਦਾ ਆਪਣੀਆਂ ਦਸ਼ਾਂ ਤੇ ਇਕਾਗਰ ਕਰਨਾ ਅਤਿ ਕਠਨ ਹੈ। ਆਪਣੇ ਆਪੇ ਦੀ ਸੋਝੀ ਲਈ ਇਕਾਗਰਤਾ ਨੂੰ ਮੁਖ ਮੰਤਵ ਬਣਾਨਾ ਲੋੜੀਏ।

ਮਨ ਅਸਾਧ ਸਾਧੈ ਜਨ ਕੋਈ
ਅਚਰੁ ਚਰੈ ਤਾ ਨਿਰਮਲੁ ਹੋਈ।
ਗੁਰਮੁਖਿ ਏਹ ਮਨ ਲਇਆ ਸਵਾਰਿ।
ਹਉਮੈ ਵਿਚਹੁ ਤਜੇ ਵਿਕਾਰ।

(ਗਉੜੀ ਗੁਆਰੇਰੀ, ਮ. ੩)

ਮਨ ਵੱਸ ਨਹੀਂ ਆਉਂਦਾ, ਵਿਰਲਾ ਕੋਈ ਇਸ ਨੂੰ ਵੱਸ ਕਰਦਾ ਹੈ, ਸ਼ੁੱਧ ਤਾਂ ਹੀ ਹੋਈਦਾ ਹੈ ਜੇ ਇਸ ਮਨ ਨੂੰ ਮਾਰ ਲਈਏ।

ਇਕ ਥਾਂ ਗੁਰੂ ਅਮਰਦਾਸ ਜੀ ਪ੍ਰਸ਼ਨ ਕਰਦੇ ਹਨ :

ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ?

ਤੇ ਨਾਲ ਹੀ ਆਪ ਜੀ ਉੱਤਰ ਦਿੰਦੇ ਹਨ :

ਪ੍ਰਭੁ ਮੇਲੇ ਤਾ ਮਿਲਿ ਰਹੇ ਹਉਮੈ ਸਬਦਿ ਜਲਾਇ।

(ਸੂਹੀ, ਮ. ੩)

ਅਕਾਲ ਪੁਰਖ ਮਿਹਰ ਕਰੇ ਤੇ ਅੰਦਰੋਂ ਹਉਮੈਂ ਜਲ ਜਾਏ ਤਾਂ ਮਨ ਸਚਿਆਰ ਪਰਮਾਤਮਾ ਨੂੰ ਮਿਲ ਪੈਂਦਾ ਹੈ।

ਜੇ ਮਨ ਨੂੰ ਚੌਗਿਰਦੇ ਵਿਚ ਸੁਆਰਥ ਹਿੱਤ ਖੱਚਤ ਹੋਣ ਤੋਂ ਵਰਜੀਏ ਤਾਂ ਮਾਇਆ ਦਾ ਭਰਮ ਤੇ ਵਖੇਵੇਂ ਦਾ ਖ਼ਿਆਲ ਹਟ ਜਾਂਦਾ ਹੈ। ਜੇ ਤਾਂ ਅਸੀਂ ਜਗਤ ਨੂੰ ਆਪਣੀ ਪਰੀਖਿਆ ਤੇ ਤਜਰਬੇ ਦੀ ਥਾਂ ਮੰਨੀਏ ਤੇ ਸੰਸਾਰਕ ਲਾਭ ਤੋਂ ਪਰੇ ਉੱਚੀ ਪੌੜੀ ਤੇ ਚੜ੍ਹਨ ਦਾ ਵਸੀਲਾ ਜਾਣੀਏ, ਤਾਂ ਤੇ ਠੀਕ ਹੈ, ਪਰ ਜਦ ਅਸੀਂ ਜਗਤ ਵਿਚ ਹੀ ਖੱਚਤ ਹੋ ਜਾਈਏ ਤੇ ਜਗਤ ਦੇ ਲਾਭ ਹਾਣ ਨੂੰ ਜੀਵਨ ਦਾ ਪ੍ਰਯੋਜਨ ਸਮਝੀਏ, ਤਾਂ ਅਸੀਂ ਆਪਣਾ ਤਨ ਮਨ ਇਸ ਜਗਤ ਵਿਚ ਹੀ ਲਾ ਦਿੰਦੇ ਹਨ ਤੇ ਇਸ ਕਾਰਨ ਮਾਲ ਧਨ ਇਕੱਠਾ ਕਰਨ ਦਾ ਤੇ ਨਿੱਜ ਮਹਾਨਤਾ ਦਾ, ਆਪਣੇ ਆਪ ਨੂੰ ਵਡਿਆਣ ਦਾ ਪ੍ਰਭਾਵ ਪੈਦਾ ਹੁੰਦਾ ਹੈ। ਇਸ ਪ੍ਰਕਾਰ ਆਦਮੀ ਰਾਹੋਂ ਕੁਰਾਹੇ ਪੈ ਜਾਂਦਾ ਹੈ ਤੇ ਨਿਸ਼ਾਨੇ ਤੋਂ ਉਕ-ਚੁਕ ਜਾਂਦਾ ਹੈ। ਇਸੇ ਲਈ ਮਨ ਨੂੰ ਵੱਸ ਕਰਨ ਤੇ ਵਖੇਵੇਂ ਦੀ ਰੁਚੀ ਤੋਂ ਹੋੜਨ ਦੀ ਲੋੜ ਹੈ :

ਬਾਹਰਿ ਜਾਤੌ ਠਾਕ ਰਹਾਵੈ
ਗੁਰਮੁਖਿ ਸਹਿਜ ਸਮਾਵੈ।

(ਪ੍ਰਭਾਤੀ,ਮ.੧)

ਮਨ ਨੂੰ ਇਧਰ ਉਧਰ ਭਟਕਣ ਤੋਂ ਰੋਕਣ ਨਾਲ ਗੁਰਮੁਖ ਸਹਿਜ ਅਵਸਥਾ ਪ੍ਰਾਪਤ ਕਰਦਾ ਹੈ।

ਮਨੁ ਮਾਰੇ ਧਾਤੁ ਮਰਿ ਜਾਇ।
ਬਿਨੁ ਮਨ ਮੂਏ ਕੈਸੇ ਹਰਿ ਪਾਇ।

(ਗਉੜੀ ਗਵਾਰਰੀ, ਮ. ੧)

ਭਰਮ ਨ ਭੂਲਹੁ ਸਤਿਗੁਰੁ ਸੇਵਹੁ ਮਨ ਰਾਖਹੁ ਇਕ ਠਾਈ।

(ਰਾਮਕਲੀ ਅਸਟਪਦੀਆ, ਮ. ੩)

ਠਾਕਹੁ ਮਨੂਆ ਰਾਖਹੁ ਠਾਇ।

(ਰਾਮਕਲੀ, ਮ. ੧)

ਆਪ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ।

(ਗਉੜੀ, ਮ. ੫)

ਮੰਦਾ ਮੂਲ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ।

(ਮਾਝ, ਮ. ੫)

ਕਹਿ ਕਹਿ ਕਹਣੁ ਕਹੈ ਸਭੁ ਕੋਇ ।
ਬਿਨੁ ਮਨ ਮੂਏ ਭਗਤਿ ਨ ਹੋਇ ।
ਗਿਆਨ ਮਤੀ ਕਮਲ ਪ੍ਰਗਾਸ ।
ਤਿਤੁ ਘਟਿ ਨਾਮੈ ਨਾਮਿ ਨਿਵਾਸ

(ਮਲਾਰ ਅਸਟਪਦੀਆ, ਮ. ੩)

ਗੁਰ ਕਾ ਸਬਦੁ ਰਿਦ ਅੰਤਰਿ ਧਾਰੈ
ਪੰਚ ਜਨਾ ਸਿਉ ਸੰਗ ਨਿਵਾਰੈ ।
ਦਸ ਇੰਦਰੀ ਕਰਿ ਰਾਖੈ ਵਾਸਿ
ਤਾਕੈ ਆਤਮੈ ਹੋਇ ਪ੍ਰਗਾਸ ।

(ਗਉੜੀ ਅਸਟਪਦੀਆ, ਮ. ੫)

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਕਾਲ ਪੁਰਖ ਦੀ ਪ੍ਰਾਪਤੀ ਲਈ ਅਨੇਕ ਧਰਮਾਂ ਦੀਆਂ ਵਖੋ ਵੱਖ ਰਹੁ-ਰੀਤਾਂ ਦਾ ਕਥਨ ਕੀਤਾ ਹੈ ਪਰ ਉਨ੍ਹਾਂ ਨੇ ਮਨ ਨੂੰ ਵੱਸ ਕਰਨਾ ਅਤਿਅੰਤ ਜ਼ਰੂਰੀ ਦਰਸਾਇਆ ਹੈ, ਅਤੇ ਇਹ ਦਸਿਆ ਹੈ ਕਿ ਇਸ ਪ੍ਰਕਾਰ ਸੱਚ ਦੀ ਪ੍ਰਾਪਤੀ ਤੇ ਪਰਮ ਆਤਮਾ ਨਾਲ ਮਨੁੱਖ ਦੀ ਇਕ-ਮਿਕਤਾ ਹੋ ਸਕਦੀ ਹੈ ।

ਸਵਾਂਗਨ ਮੈਂ ਪਰਮੇਸਰ ਨਾਹੀਂ । ਖੋਜ ਫਿਰੈ ਸਭਹੀ ਕੋ ਕਾਹੀ ।
ਆਪਨੋ ਮਨ ਕਰ ਮੋ ਜਿਹ ਆਨਾ । ਪਾਰਬ੍ਰਹਮ ਕੋ ਤਿਨਹਿ ਪਛਾਨਾ ।
ਫੋਕਟ ਧਰਮ ਜਿਤੇ ਜਗ ਕਰਹੀ । ਨਰਕ ਕੁੰਡ ਭੀਤਰ ਤੇ ਪਰਹੀ ।
ਹਾਥ ਹਿਲਾਯ ਸੁਰਗ ਨਹਿ ਜਾਹੂ । ਜੋ ਮਨ ਜੀਤ ਸਕਾ ਨਹਿ ਕਾਹੂ ।

(ਸਵੈਯੇ)

ਹਉਮੈਂ ਨਿੱਜ ਭਰਮ, ਅਗਿਆਨ ਤੇ ਸੰਸੇ ਦਾ ਕਾਰਨ ਹੈ । ਇਸ ਕਰਕੇ ਮਨੁੱਖ ਪਰਮ ਆਤਮਾ ਨਾਲ ਇਕ-ਮਿਕਤਾ ਮਹਿਸੂਸ ਨਹੀਂ ਕਰਦਾ । ਭਰਮਾਂ ਤੌਖਲਿਆਂ-ਭਰਿਆ ਮਨ ਮਨੁੱਖ ਤੇ ਸਚਿਆਰ ਵਿਚਾਲੇ ਇਕ ਕੰਧ ਵਾਂਗ ਖੜਾ ਹੈ । ਮਨ ਤੇ ਇਸ ਭਰਮ ਦੇ ਮੁਕਾਬਲੇ ਤੇ ਵਿਸ਼ਵਾਸ ਦਾ ਚਾਨਣ ਹੈ । ਵਿਸ਼ਵਾਸ ਜਾਂ ਨਿਸ਼ਚਾ ਤਾਂ ਹੀ ਬਝਦਾ ਹੈ ਜਦ ਹਉਮੈਂ ਮਰ ਜਾਵੇ ਤੇ ਮਨ ਉੱਕਾ ਹੀ ਉਨਮਨ (Higher Self) ਦੇ ਵੱਸ ਹੋਵੇ । ਪਰ ਨਿਸਚੇ ਦੇ ਅਰਥ ਕੀ ਹਨ ? ਇਸ ਦੇ ਅਰਥ ਇਹ ਹੀ ਹਨ ਕਿ ਅੰਤਰ ਆਤਮੇ ਉਸ ਵਸਤ ਲਈ ਸੱਧਰਾਂ-ਰੀਝਾਂ ਜੋ ਇਸ ਘੜੀ ਸਾਡੀ ਪਹੁੰਚ ਤੋਂ ਪਰੇ ਹੈ । ਸਿੱਖਾਂ ਵਿਚ ਵਿਸ਼ਵਾਸ ਨੂੰ ਵਿਸਾਹ ਤੇ ਨਿੱਜ-ਭੁਲੇਖੇ ਤੇ ਸੰਸਿਆਂ ਨੂੰ ਭਰਮ ਜਾਂ ਦੁਬਿਧਾ ਕਹਿੰਦੇ ਹਨ । ਗੁਰੂ ਸਾਹਿਬਾਨ ਨੇ ਮਨ ਦੀ ਉਸ ਸੰਸਾ ਪੂਰਤ ਬਿਰਤੀ ਨੂੰ ਮੇਟਣ ਲਈ ਜੋ ਅੰਦਰ ਦੇ ਭਰਮ ਕਰਕੇ ਪੈਦਾ ਹੁੰਦੀ ਹੈ, ਤੇ ਅੰਤਰ ਆਤਮੇ ਦੇ ਚਾਨਣ ਲਈ ਜੋ ਵਿਸ਼ਵਾਸ ਤੇ ਭਗਤੀ ਰਾਹੀਂ ਪੈਦਾ ਹੁੰਦਾ ਹੈ, ਬਹੁਤ ਜ਼ੋਰ ਦਿੱਤਾ ਹੈ :

ਕਾਮ ਕਰੋਧ ਪਰਹਰ ਨਿੰਦਾ, ਲਬ ਲੋਭ ਤਜ ਹੋਹੁ ਨਿਚੰਦਾ ।
ਭਰਮ ਕਾ ਸੰਗਲ ਤੋੜ ਨਿਰਾਲਾ, ਹਰਿ ਅੰਤਰ ਹਰਿ ਰਸ ਪਾਇਆ ।

(ਮਾਰੂ ਸੋਲਹੇ, ਮ. ੧)

ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ।
ਦੁਬਿਧਾ ਮਾਰ ਬ੍ਰਹਮ ਬੀਚਾਰੇ ।
ਇਸ ਮਨ ਕਉ ਕੋਈ ਖ਼ੋਜਹੁ ਭਾਈ ।
ਮਨ ਖੋਜਤ ਨਾਮੁ ਨਉ ਨਿਧਿ ਪਾਈ ।

(ਭੈਰਉ, ਮ. ੩)

ਕਰਮ ਹੋਵੈ ਗੁਰ ਕਿਰਪਾ ਕਰੈ ।
ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ।

(ਭੈਰਉ, ਮ. ੩)

ਕਰਮੀ ਸਹਜੁ ਨ ਊਪਜੈ ਵਿਣ ਸਹਜੈ ਸਹਸਾ ਨ ਜਾਇ ।
ਨ ਜਾਇ ਸਹਸਾ ਕਿਤ ਸੰਜਮਿ ਰਹੇ ਕਰਮ ਕਮਾਇ ।
ਸਹਸੈ ਜੀਉ ਮਲੀਣ ਹੈ ਕਿਤ ਸੰਜਮਿ ਧੋਤਾ ਜਾਇ ।
ਮਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ।
ਕਹੈ ਨਾਨਕ ਗੁਰੁ ਪ੍ਰਸਾਦੀ ਸਹਜੁ ਉਪਜੈ ਇਹ ਸਹਸਾ ਇਵ ਜਾਇ ।

(ਰਾਮਕਲੀ ਅਨੰਦ, ਮ. ੩)

ਗੁਰੂ ਅਰਜਨ ਸਾਹਿਬ ਦਾ ਕਥਨ ਹੈ ਕਿ ਭਰਮ ਜਾਂ ਦੁਬਿਧਾ ਤੇ ਹਉਮੈਂ ਅੰਗ ਸੰਗ ਵਸਦੇ ਹਨ । ਉਨ੍ਹਾਂ ਦੇ ਕਥਨ ਅਨੁਸਾਰ ਮਨ ਦੀਆਂ ਮੰਦ-ਰੁਚੀਆਂ ਸਾਡੀ ਅੰਤ੍ਰੀਵ ਊਣਤਾਈ ਕਰਕੇ ਹਨ । ਜਦ ਭਰਮ ਮਿਟ ਜਾਏ, ਮਨੁੱਖ ਜੀਵਨ-ਮੁਕਤ ਹੁੰਦਾ ਤੇ ਅਕਾਲ ਪੁਰਖ ਨਾਲ ਇਕ-ਮਿਕ ਹੁੰਦਾ ਹੈ ।

ਜੋ ਇਸੁ ਮਾਰੈ ਸੋਈ ਸੂਰਾ, ਜੋ ਇਸ ਮਾਰੈ ਸੋਈ ਪੂਰਾ ।
ਜੋ ਇਸੁ ਮਾਰੈ ਤਿਸਹਿ ਵਡਿਆਈ, ਜੋ ਇਸੁ ਮਾਰੈ ਤਿਸਕਾ ਦੁਖੁ ਜਾਈ ।
ਐਸਾ ਕੋਇ ਜਿ ਦੁਬਿਧਾ ਮਾਰ ਗਵਾਵੈ ।
ਇਸਹਿ ਮਾਰਿ ਰਾਜ ਜੋਗ ਕਮਾਵੈ ।੧। ਰਹਾਉ ।
ਜੋ ਇਸੁ ਮਾਰੈ ਤਿਸ ਕਉ ਭਉ ਨਾਹਿ, ਜੋ ਇਸੁ ਮਾਰੈ ਸੁ ਨਾਮਿ ਸਮਾਹਿ ।
ਜੋ ਇਸੁ ਮਾਰੈ ਤਿਸ ਕੀ ਤ੍ਰਿਸਨਾ ਬੁਝੈ । ਜੋ ਇਸੁ ਮਾਰੈ ਸੁ ਦਰਗਹ ਸਿਝੈ ।
ਜੋ ਇਸੁ ਮਾਰੈ ਸੋ ਧਨਵੰਤਾ । ਜੋ ਇਸੁ ਮਾਰੈ ਸੋ ਪਤਿਵੰਤਾ ।
ਜੋ ਇਸੁ ਮਾਰੈ ਸੋਈ ਜਤੀ । ਜੋ ਇਸੁ ਮਾਰੇ ਤਿਸੁ ਹੋਵੈ ਗਤੀ ।
ਜੋ ਇਸੁ ਮਾਰੇ ਤਿਸ ਕਾ ਆਇਆ ਗਨੀ । ਜੋ ਇਸੁ ਮਾਰੇ ਸੁ ਨਿਹਚਲ ਧਨੀ ।
ਜੋ ਇਸੁ ਮਾਰੇ ਸੁ ਵਡਭਾਗਾ । ਜੋ ਇਸੁ ਮਾਰੇ ਸੁ ਅਨੁਦਿਨੁ ਜਾਗਾ ।
ਜੋ ਇਸੁ ਮਾਰੇ ਸੁ ਜੀਵਨ ਮੁਕਤਾ । ਜੋ ਇਸੁ ਮਾਰੋ ਤਿਸ ਕੀ ਨਿਰਮਲ ਜੁਗਤਾ ।
ਜੋ ਇਸੁ ਮਾਰੇ ਸੋਈ ਸੁਗਿਆਨੀ । ਜੋ ਇਸੁ ਮਾਰੇ ਸੁ ਸਹਿਜ ਧਿਆਨੀ ।
ਇਸੁ ਮਾਰੀ ਬਿਨੁ ਥਾਇ ਨ ਪਰੈ । ਕੋਟਿ ਕਰਮ ਜਾਪ ਤਪ ਕਰੈ ।
ਇਸੁ ਮਾਰੀ ਬਿਨੁ ਜਨਮ ਨ ਮਿਟੈ । ਇਸ ਮਾਰੀ ਬਿਨੁ ਜਮ ਤੇ ਨਹਿ ਛੁਟੈ ।
ਇਸੁ ਮਾਰੀ ਬਿਨੁ ਗਿਆਨ ਨ ਹੋਈ । ਇਸ ਮਾਰੀ ਬਿਨੁ ਜੂਠ ਨ ਧੋਈ ।
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ । ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ।

ਜਾ ਕਉ ਭਏ ਕ੍ਰਿਪਾਲ ਕ੍ਰਿਪਾਨਿਧਿ । ਤਿਸੁ ਭਈ ਖਲਾਸੀ, ਹੋਈ ਸਗਲ ਸਿਧਿ ।
ਗੁਰੁ ਦੁਬਿਧਾ ਜਾਂਕੀ ਹੈ ਮਾਰੀ । ਕਹੁ ਨਾਨਕ ਸੋ ਬ੍ਰਹਮ ਵੀਚਾਰੀ ।
(ਗਉੜੀ ਅਸਟਪਦੀਆ, ਮ. ੫)

ਰਾਜ ਜੋਗ ਮਨੁੱਖ ਦੀ ਉਹ ਉਚ ਆਤਮਿਕ ਦਸ਼ਾ ਹੈ ਜਦ ਉਹ ਜੀਵਨ ਦੇ ਸਭ ਧਰਮ ਕਰਮ ਅਕਾਲ ਪੁਰਖ ਨਾਲ ਇਕ-ਮਿਕ ਹੋਇਆ ਕਰਦਾ ਹੈ ।

ਮਨ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ।
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ।
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ।
(ਸਰੋਠਿ, ਮ. ੩)

ਜਾ ਕੈ ਰਿਦੈ ਬਿਸਵਾਸੁ ਪ੍ਰਭ ਆਇਆ ।
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ।
(ਗਉੜੀ ਸੁਖਮਨੀ, ਮ. ੫)

ਅਉਖਦ ਮੰਤ੍ਰ ਮੂਲ ਮਨ ਵਿਸਵਾਸ ਪ੍ਰਭ ਧਾਰਿਆ ।
(ਧਨਾਸਰੀ. ਮ. ੫)

ਮਨ ਦੇ ਵੱਸ ਕਰਨ ਦੀ ਇੱਕੋ ਦਵਾਈ; ਇੱਕੋ ਮੰਤਰ ਇਹ ਹੈ ਕਿ ਅਕਾਲ ਪੁਰਖ ਵਿਚ ਅਡੋਲ ਨਿਸਚਾ ਹੋਵੇ ।

ਜਿਨ ਕੈ ਮਨਿ ਸਾਚਾ ਵਿਸਵਾਸ ।
ਪੇਖਿ ਪੇਖਿ ਸੁਆਮੀ ਕੀ ਸੋਭਾ ਆਨੰਦ ਸਦਾ ਉਲਾਸ ।
(ਧਨਾਸਰੀ, ਮ. ੫)

ਕਹਤ ਸੁਨਤ ਕਿਛੁ ਸਾਂਤਿ ਨ ਉਪਜਤ
ਬਿਨੁ ਬਿਸਾਸ ਕਿਆ ਪੇਖਾਂ ।
ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ।
ਜਾਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ ।
ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਵਿਸੇਖਾ ।
(ਸਾਰੰਗ, ਮ. ੫)

ਅੰਗੀਕਾਰ ਕੀਓ ਮੇਰੇ ਸੁਆਮੀ ਭਰਮ ਭਉ ਮੇਟ ਸੁਖਾਇਓ ।
ਮਹਾਂ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਵਿਸਵਾਸ ਮਨ ਆਇਓ ।
(ਮਲਾਰ ,ਮ. ੫)

ਹਰੀ ਦੇ ਦਾਸ, ਹਰਿਜਨ ਜਿਨ੍ਹਾਂ ਦਾ ਵਿਸ਼ਵਾਸ ਅਕਾਲ ਪੁਰਖ ਵਿਚ ਦ੍ਰਿੜ੍ਹ ਹੈ, ਮਹਾਂ ਅਨੰਦ ਦੀ ਦਸ਼ਾ ਵਿਚ ਹੁੰਦੇ ਹਨ ।

ਅਧਿਆਇ 8

# ਰਜ਼ਾ ਤੇ ਭਾਣਾ

ਮਨੁੱਖਾ ਜਨਮ ਦਾ ਮੁੱਖ ਮੰਤਵ ਪਰਮ-ਆਤਮਾ ਨਾਲ ਇਕ-ਮਿਕ ਹੋਣਾ ਹੈ। ਹਉਮੈਂ ਮਾਰਨ ਨਾਲ ਅਭੇਦਤਾ, ਇਕ-ਮਿਕਤਾ ਹੋ ਸਕਦੀ ਹੈ। ਪਰਮਾਤਮਾ ਨੂੰ ਮਿਲਣ ਦਾ ਤੇ ਪਰਮਾਤਮਾ ਨਾਲ ਅਭੇਦ ਹੋਣ ਦਾ ਇਹੋ ਰਾਹ ਹੈ। ਇਸ ਲਈ ਹਉਮੈਂ ਦਾ ਤਿਆਗ ਸਾਡਾ ਮੂਲਮੰਤਰ ਹੋਣਾ ਲੋੜੀਏ। ਅਕਾਲ ਪੁਰਖ ਦਾ ਭਾਣਾ ਮੰਨਣ ਦੇ ਅਰਥ ਇਹ ਹਨ ਕਿ ਮਨੁੱਖ ਪਰਮਾਤਮਾ ਦੇ ਹੁਕਮ ਨੂੰ, ਜੋ ਸੰਸਾਰ ਵਿਚ ਵਰਤ ਰਿਹਾ ਹੈ, ਸਿਰ ਮੱਥੇ ਤੇ ਮੰਨੇ। ਇਸ ਪ੍ਰਕਾਰ ਦੇ ਜੀਵਨ ਨੂੰ ਸਿੱਖੀ ਵਿਚ 'ਰਜ਼ਾ' ਦਾ ਜੀਵਨ ਕਿਹਾ ਜਾਂਦਾ ਹੈ, ਅਰਥਾਤ ਉਹ ਜੀਵਨ ਜਿਸ ਵਿਚ ਕਾਰ ਵਿਹਾਰ ਅਕਾਲ ਪੁਰਖ ਦੇ ਭਾਣੇ ਅੰਦਰ ਚਲਦਾ ਹੈ। ਇਸ ਨੂੰ ਭਾਣਾ ਮੰਨਣਾ ਵੀ ਕਹਿੰਦੇ ਹਨ, ਅਰਥਾਤ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਚੱਲਣਾ।

ਪਰਮਾਤਮਾ ਦਾ ਹੁਕਮ, ਜੋ ਕੁਦਰਤ ਵਿਚ ਵਸਿਆ ਹੈ, ਪਰਮਾਤਮਾ ਦਾ ਭਾਣਾ ਹੈ। ਜੋ ਕੁਦਰਤ-ਵੱਸੇ ਰੱਬੀ ਹੁਕਮ ਨੂੰ ਮੰਨਦੇ ਹਨ, ਉਹ ਅਕਾਲ ਪੁਰਖ ਦੀ ਰਜ਼ਾ ਪੁਰ ਚੱਲ ਰਹੇ ਹਨ। ਉਹ ਆਪਣੀ ਮਨੋਕਾਮਨਾ ਦਾ ਜਾਂ ਆਪਣੇ ਦਿਲ ਦੀ ਖਾਹਿਸ਼ ਦਾ ਖਿਆਲ ਨਹੀਂ ਕਰਦੇ, ਉਹ ਤਾਂ ਆਪਣਾ ਆਪਾ ਅਕਾਲ ਪੁਰਖ ਦੇ ਅਰਪਨ ਕਰਦੇ ਹਨ ਤੇ ਫੇਰ ਇੱਕੋ ਕਾਰ ਕਰਦੇ ਹਨ, ਜਿਵੇਂ ਉਨ੍ਹਾਂ ਦਾ ਇਖ਼ਲਾਕੀ ਤੇ ਆਤਮਿਕ ਜੀਵਨ ਉਨ੍ਹਾਂ ਦੀ ਪ੍ਰੇਰਨਾ ਕਰਦਾ ਹੈ। ਉਹ ਜਗਤ ਨੂੰ ਅਕਾਲ ਪੁਰਖ ਦੀ ਰਚਨਾ ਮੰਨਦੇ ਹਨ ਤੇ ਉਨ੍ਹਾਂ ਦਾ ਨਿਸਚਾ ਹੈ ਕਿ ਅਭੁਲ ਤੇ ਵਿਕਾਸਪੂਰਤ ਅਗਰਗਾ ਈਸ਼ਵਰੀ ਨਿਯਮ ਜਗਤ ਨੂੰ ਚਲਾ ਰਹੇ ਹਨ। ਉਹ ਇਨ੍ਹਾਂ ਨਿਯਮਾਂ ਅਨੁਸਾਰ ਚਲਦੇ ਹਨ ਤੇ ਇਸ ਗੱਲ ਦਾ ਖਿਆਲ ਨਹੀਂ ਕਰਦੇ ਕਿ ਉਨ੍ਹਾਂ ਦੇ ਕੀਤੇ ਦਾ ਨਤੀਜਾ ਉਨ੍ਹਾਂ ਲਈ ਕੀ ਹੋਵੇਗਾ। ਉਹ ਇਨਮਨ ਨੂੰ ਤਿਆਗਦੇ ਤੇ ਆਪਣੇ ਆਪ ਨੂੰ ਉਨਮਨ ਦੇ ਅਰਪਨ ਕਰਦੇ ਤੇ ਇਸ ਪ੍ਰਕਾਰ ਮੁਕਤ ਮਹਿਸੂਸ ਕਰਦੇ ਹਨ। ਇਕ ਪਾਸੇ ਉਨ੍ਹਾਂ ਦੀ ਆਤਮਾ ਪਰਮਆਤਮਾ ਨਾਲ ਅਭੇਦ, ਇਕ-ਮਿਕ ਹੁੰਦੀ ਹੈ ਤੇ ਦੂਜੇ ਪਾਸੇ ਉਨ੍ਹਾਂ ਦੀ ਆਚਾਰਕ ਅਭੇਦਤਾ ਹੁੰਦੀ ਹੈ, ਅਰਥਾਤ ਉਨ੍ਹਾਂ ਦੇ ਮਨੁੱਖੀ ਗੁਣ ਆਪਣੇ ਆਪ ਪਰਮ ਆਤਮਾ ਨਾਲ ਇਕ ਸੁਰਤਾ (harmony) ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਜਦ ਮਨੁੱਖ ਹਉਮੈਂ ਤਿਆਗ ਦੇਵੇ ਤਾਂ ਸਹਜੇ ਹੀ ਜਗਦੀਸ਼ ਦਾ ਭਾਣਾ ਵਰਤਦਾ ਹੈ।

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।

(ਜਪੁਜੀ)

ਹੁਕਮ ਬੂਝ ਸੁਖ ਪਾਈਐ ਰੇ,
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖ ਦੁਖ ਉਹੀ ਧਿਆਈਐ ਰੇ।

(ਸਿਰੀ ਰਾਗ, ਮ. ੫)

ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ।
ਕਹੁ ਨਾਨਕ ਵਹੁ ਮੁਕਤ ਨਰੁ ਇਹ ਮਨ ਸਾਚੀ ਮਾਨ ।

(ਸਲੋਕ, ਮ. ੯)

ਗੁਰੂ ਨਾਨਕ ਸਾਹਿਬ ਨੇ ਵੇਖਿਆ ਕਿ ਵਿਚਾਰਵਾਨ ਅਕਲ ਦੁਆਰਾ ਤੇ ਰਿਸ਼ੀ ਮੁਨੀ ਗ੍ਰਿਹਸਤ ਤਿਆਗ ਕੇ, ਡੂੰਘੀ ਯੋਗ-ਸਮਾਧੀ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਦਾ ਜਤਨ ਕਰਦੇ ਹਨ ਤੇ ਪਰਮ-ਭੋਗੀ ਜਗ ਦੀ ਮਾਇਆ ਤੇ ਸੁਖ-ਆਨੰਦ ਦੇ ਸਾਮਾਨ ਮੇਲ ਕੇ ਆਨੰਦ ਦੀ ਪ੍ਰਾਪਤੀ ਦਾ ਉਪਰਾਲਾ ਕਰਦੇ ਹਨ । ਇਹ ਗੱਲਾਂ ਸੁਣ ਕੇ ਗੁਰੂ ਨਾਨਕ ਸਾਹਿਬ ਨੇ ਇਹੋ ਫੁਰਮਾਇਆ 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਤੇ ਪ੍ਰੇਮਪੂਰਤ ਬਚਨ ਕੀਤਾ :

ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਈਐ ?

ਹੇ ਸੁਹਾਗਵਤੀ ਤੂੰ ਕਿਵੇਂ ਆਪਣੇ ਪਤੀ ਦਾ ਮਨ ਮੋਹ ਲਿਆ ? ਤੇ ਇਸ ਦਾ ਉੱਤਰ ਸੁਹਾਗਵਤੀ ਵਲੋਂ ਇਹ ਦਿੱਤਾ ਗਿਆ :

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ।
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ।
ਸਹੁ ਕਹ ਸੁ ਕੀਜੈ, ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ।
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ।
ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।

(ਤਿਲੰਗ, ਮ. ੧)

ਉਸ ਦਾ ਹੁਕਮ ਸਿਰ ਮੱਥੇ ਤੇ ਮੰਨੀਏ, ਉਸ ਦੇ ਚਰਨ ਕੰਵਲਾਂ ਵਿਚ ਚਿਤ ਲਾਈਏ, ਉਸ ਦੀ ਆਗਿਆ ਤਨੋ ਮਨੋ ਮੰਨੀਏ, ਬਸ ਇਹੋ ਸਰੀਰ ਨੂੰ ਉਬਟਨਾ ਮਲਣ ਤੇ ਸੁਗੰਧਤ ਕਰਨ ਦੀ ਵਿਧੀ ਹੈ । "ਆਪੁ ਗਵਾਈਐ ਤਾਂ ਸਹੁ ਪਾਈਐ ।"

ਗੁਰੂ ਅਮਰਦਾਸ ਜੀ ਨੇ ਵੀ ਇਸੇ ਰੰਗ ਵਿਚ ਅੰਮ੍ਰਿਤ-ਬਚਨ ਅਲਾਪੇ ਹਨ :

ਖਸਮ ਪਛਾਣੈ ਆਪਣਾ ਤਨ ਮਨ ਆਗੈ ਦੇਇ ।
ਘਰ ਵਰ ਪਾਇਆ ਆਪਣਾ ਹਉਮੈ ਦੂਰ ਕਰੇਇ ।
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨ ਭਗਤ ਕਰੇਇ ।

(ਸਿਰੀ ਰਾਗ, ਮ. ੩)

ਹਉਮੈਂ ਦਾ ਤਿਆਗ, ਆਪਾ ਵਾਰਨਾ, ਤਨ ਮਨ ਪਰਮਾਤਮਾ ਦੇ ਅਰਪਨ ਕਰਨਾ ਹੈ, ਤੇ ਭਗਤੀ ਭਾਵ ਹੀ ਪਰਮਾਤਮਾ ਨੂੰ ਮਿਲਣ ਦੀ ਜੁਗਤੀ ਹੈ ।

ਹਉਮੈਂ ਕਾਰਨੇ ਮਨੁੱਖ ਮਾਇਆ ਜਾਲ ਅਰਥਾਤ ਜਗ ਦੇ ਭਰਮ-ਭੁਲਾਣੇ ਭੋਗਾਂ ਦੇ ਬੰਧਨਾਂ ਵਿਚ ਉਲਝਿਆ ਪਇਆ ਹੈ । ਜਦ ਹਉਮੈਂ, ਮਿਟ ਜਾਏ ਤਾਂ ਬੰਧਨ ਕੱਟੇ ਗਏ ਤੇ ਫਿਰ ਜੀਵ-ਆਤਮਾ ਉੱਚਾ ਹੋ ਪਰਮ-ਆਤਮਾ ਨਾਲ ਅਭੇਦ ਹੁੰਦਾ ਹੈ :

ਜ਼ਿਹ ਕਾਟੀ ਸਿਲਕ ਦਿਆਲ ਪ੍ਰਭਿ ਸੇਇ ਜਨ ਲਗੇ ਭਗਤੇ ।

(ਸੂਹੀ, ਮ. ੫)

ਕਾਟੀ ਸਿਲਕ ਪ੍ਰਭ ਮੋਹ ਕੀ ਅਪਨੇ ਪ੍ਰਭ ਭਾਇਆ ।

(ਬਿਲਾਵਲ, ਮ. ੫)

ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ। ਕਾਟਿ ਜੇਵਰੀ ਜਨ ਲੀਏ ਛਡਾਈ।

(ਪ੍ਰਭਾਤੀ, ਮ. ੫)

ਮਾਇਆ ਸਿਲਕ ਕਾਟੀ ਗੋਪਾਲਿ। ਕਰਿ ਅਪੁਨਾ ਲੀਨੋ ਨਦਰਿ ਨਿਹਾਲਿ।

(ਗਉੜੀ, ਮ. ੫)

ਜਦ ਹਉਮੈਂ ਦੇ ਬੰਧਨ ਕੱਟੇ ਜਾਣ ਤਾਂ ਮਨੁੱਖ ਪਰਮਾਤਮਾ ਦੇ ਭਾਣੇ ਅੰਦਰ ਮੁਕਤ ਮਹਿਸੂਸ ਕਰਦਾ ਹੈ। ਉਹ ਭਾਣੇ ਅੰਦਰ ਵਿਚਰਦਾ ਹੈ ਤੇ ਅਕਾਲ ਪੁਰਖ ਦੀ ਰਜ਼ਾ ਤੇ ਭਾਣੇ ਤੇ ਸ਼ਾਕਰ ਰਹਿੰਦਾ ਹੈ।

ਪ੍ਰਭ ਮਿਲਣੈ ਕੀ ਏਹ ਨੀਸਾਣੀ।
ਮਨ ਇਕੋ ਸਚਾ ਹੁਕਮ ਪਛਾਣੀ।
ਸਹਿਜ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ।

(ਮਾਝ, ਮ. ੪)

ਪ੍ਰਭੂ ਦੀ ਪ੍ਰਾਪਤੀ ਦੀ ਨਿਸ਼ਾਨੀ ਇਹ ਹੈ ਕਿ ਸਭ ਥਾਂ ਪਰਮਾਤਮਾ ਦਾ ਭਾਣਾ ਵਰਤੀਂਦਾ ਦਿੱਸੇ, ਇਸ ਦਸ਼ਾ ਵਿਚ ਮਨ ਪੂਰਨ ਟਿਕਾਉ ਵਿਚ ਹੁੰਦਾ ਹੈ, ਸੰਤੁਸ਼ਟ ਹੁੰਦਾ ਹੈ ਤੇ ਅਕਾਲ ਪੁਰਖ ਦੇ ਭਾਣੇ ਵਿਚ ਆਨੰਦ ਪ੍ਰਸੰਨ ਰਹੀਦਾ ਹੈ।

ਅਜਿਹਾ ਮਨੁੱਖ ਦੁੱਖ ਸੁੱਖ ਤੋਂ ਨਿਰਲੇਪ ਰਹਿੰਦਾ ਹੈ। ਉਹ ਨੂੰ ਦੁੱਖ ਸੁੱਖ ਦੀਆਂ ਘਟਨਾਵਾਂ ਇਵੇਂ ਪ੍ਰਤੀਤ ਹੁੰਦੀਆਂ ਹਨ ਮਾਨੋਂ ਬ੍ਰਹਮੰਡ ਦੇ ਕਾਰ ਵਿਹਾਰ ਦੇ ਸਾਗਰ ਵਿਚ ਲਹਿਰਾਂ ਉਠ ਰਹੀਆਂ ਹਨ ਤੇ ਉਸਦੀ ਆਪਣੀ ਬੇੜੀ ਸਹੀ ਸਲਾਮਤ, ਨਿਸਚਿੰਤ, ਭਵ-ਸਾਗਰੋਂ ਪਾਰ ਹੋ ਜਾਂਦੀ ਹੈ।

ਇਕੋ ਆਪਿ ਫਿਰੈ ਪਰਛੰਨਾ।
ਗੁਰਮੁਖਿ ਵੇਖਾ ਤਾ ਇਹ ਮਨੁ ਭਿੰਨਾ।
ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨ ਵਸਾਵਣਿਆ।

(ਮਾਝ, ਮ. ੩)

ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ।
ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖ ਹੋਈ।
ਹਰਿ ਕੈ ਭਾਣੈ ਜਨਮੁ ਪਦਾਰਥ ਪਾਇਆ ਮਤਿ ਊਤਮੁ ਹੋਈ।
ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ।

(ਆਸਾ, ਕਾਫੀਆਂ ਮ. ੩)

ਸਚਾ ਮਨਾਏ ਆਪਣਾ ਭਾਣਾ।
ਸੋਈ ਭਗਤੁ ਸੁਘੜੁ ਸੋਜਾਣਾ।

(ਪ੍ਰਭਾਤੀ, ਮ. ੩)

ਸਿਫਤਿ ਸਾਲਾਹਣੁ ਤੇਰਾ ਹੁਕਮ ਰਜਾਈ।
ਸੋ ਗਿਆਨੁ ਧਿਆਨੁ ਜੋ ਤੁਧੁ ਭਾਈ।
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ।

(ਮਾਝ, ਮ. ੫)

ਮਨ ਕੀ ਮਤਿ ਤਿਆਗਹੁ ਹਰਿ ਜਨੁ ਹੁਕਮੁ ਬੂਝਿ ਸੁਖ ਪਾਈਐ ਰੇ ।
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ।

(ਗਉੜੀ, ਮ. ੫)

ਚਲਣ ਹੁਕਮ ਰਜ਼ਾਇ ਗੁਰਮੁਖ ਜਾਣਿਆ ।
ਗੁਰਮੁਖ ਪੰਥ ਚਲਾਇ ਚਲਣ ਭਾਣਿਆ ।
ਸਿਦਕ ਸਬੂਰੀ ਪਾਇ ਕਰ ਸ਼ੁਕਰਾਣਿਆ ।

(ਭਾ. ਗੁਰਦਾਸ ਵਾਰਾਂ)

ਜਦ ਮੇਰ-ਤੇਰ ਦਾ ਸੰਸਾ ਮਿਟ ਜਾਏ ਤਾਂ ਮਨੁੱਖ ਅਕਾਲ ਪੁਰਖ ਨਾਲ ਇਕ-ਮਿਕ ਹੋ ਜਾਂਦਾ ਹੈ । ਜੋ ਭੀ ਘਟਨਾ ਵਾਪਰੇ ਉਹ ਉਸਨੂੰ ਅਕਾਲ ਪੁਰਖ ਦੇ ਅਗਾਧ ਨਿਯਮਾਂ ਅਨੁਸਾਰ ਜਾਣ ਕੇ ਉਸ ਦਾ ਹੁਕਮ ਮੰਨਦਾ ਹੈ । ਜਦ ਮਨੁੱਖ ਆਪਣੀ ਰਜ਼ਾ ਨੂੰ ਅਕਾਲ ਪੁਰਖ ਦੀ ਰਜ਼ਾ ਵਿਚ ਲੀਨ ਕਰ ਦੇਵੇ ਤਾਂ ਉਹਨੂੰ ਇਹ ਨਹੀਂ ਪ੍ਰਤੀਤ ਹੁੰਦਾ ਕਿ ਕੋਈ ਵਸਤ ਉਸ ਦੀ ਹੈ ਤੇ ਨਾ ਉਸ ਦੀ ਆਪਣੀ ਕੋਈ ਕਾਮਨਾ ਉਸ ਨੂੰ ਪ੍ਰੇਰਦੀ ਹੈ ।

ਰਹੈ ਅਤੀਤੁ ਜਾਣੈ ਸਭੁ ਤਿਸ ਕਾ ।
ਤਨੁ ਮਨੁ ਅਰਪੈ ਹੈ ਇਹੁ ਜਿਸਕਾ ।

(ਬਿਲਾਵਲੁ, ਮ. ੩)

ਹਉ ਕਿਛੁ ਨਾਹੀ ਸਭ ਕਿਛੁ ਤੇਰਾ ।

(ਸੂਹੀ, ਮ. ੧)

ਗੁਰੂ ਅਰਜਨ ਸਾਹਿਬ ਦੇ ਕਥਨ ਅਨੁਸਾਰ ਅਜੇਹੇ ਮਨੁੱਖ ਦੀ ਦ੍ਰਿਸ਼ਟੀ ਆਗਿਆਕਾਰ ਰਾਜ-ਦਰਬਾਰੀ ਵਾਂਗ ਹੁੰਦੀ ਹੈ, ਜੋ ਆਪਣੇ ਸਵਾਮੀ ਦੇ ਪ੍ਰੇਮ ਵਿਚ ਗਦ-ਗਦ ਹੁੰਦਾ, ਵਿਗਸਦਾ, ਖਿੜਦਾ ਹੈ ਤੇ ਮਾਲਕ ਦੀ ਆਗਿਆ ਨੂੰ ਚਾਹੇ ਮਿਠੀ ਲਗੇ ਚਾਹੇ ਕੌੜੀ, ਪ੍ਰੇਮ ਹੁਲਾਸ ਦੇ ਹੁਲਾਰੇ ਵਿਚ ਪਾਲਦਾ ਹੈ :

ਅਗਨਤ ਸਾਹੁ ਅਪਨੀ ਦੇ ਰਾਸਿ ।
ਖਾਤ ਪੀਤ ਬਰਤੈ ਅਨਦ ਉਲਾਸਿ ।
ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ।
ਅਗਿਆਨੀ ਮਨਿ ਰੋਸੁ ਕਰੇਇ ।
ਅਪੁਨੀ ਪ੍ਰਤੀਤ ਆਪ ਹੀ ਖੋਵੈ ।
ਬਹੁਰਿ ਉਸ ਕਾ ਬਿਸਵਾਸੁ ਨ ਹੋਵੈ ।
ਜਿਸ ਕੀ ਬਸਤੁ ਤਿਸੁ ਆਗੈ ਰਾਖੈ ।
ਪ੍ਰਭ ਕੀ ਆਗਿਆ ਮਾਨੈ ਮਾਥੈ ।
ਉਸ ਤੇ ਚਉਗੁਨ ਕਰੈ ਨਿਹਾਲ ।
ਨਾਨਕ ਸਾਹਿਬ ਸਦਾ ਦਇਆਲੁ ।

(ਗਉੜੀ, ਸੁਖਮਨੀ, ਮ. ੫)

ਦੋ ਪ੍ਰਕਾਰ ਦੇ ਮਨੁੱਖਾਂ ਦੀ ਮਾਨਸਿਕ ਦਸ਼ਾ ਦਾ ਫ਼ਰਕ ਸਮਝਣਾ ਮੁਸ਼ਕਿਲ ਨਹੀਂ, ਇਕ ਪਾਸੇ ਤਾਂ ਉਹ ਹੈ ਜਿਸਨੂੰ ਆਪਣਾ ਆਪਾ ਪਿਆਰਾ ਹੈ ਤੇ ਸਵਾਰਥ ਦਾ ਜੀਵਨ

ਬਤੀਤ ਕਰਦਾ ਹੈ, ਤੇ ਦੂਜੇ ਪਾਸੇ ਉਹ ਜਿਸ ਨੇ ਆਪਾ ਅਕਾਲ ਪੁਰਖ ਦੇ ਭਾਣੇ ਦੇ ਅਰਪਨ ਕਰ ਦਿੱਤਾ ਹੈ ਤੇ ਤਿਆਗ ਦਾ ਜੀਵਨ ਬਤੀਤ ਕਰਦਾ ਹੈ। ਪਹਿਲੀ ਸ਼੍ਰੇਣੀ ਵਾਲੇ ਮਨੁੱਖ ਨੂੰ ਹਰ ਵਸਤੂ ਆਪਣੀ ਤੇ ਆਪਣੇ ਲਈ ਭਾਸਦੀ ਹੈ।

ਵਸਤੁ ਪਰਾਈ ਅਪੁਨੀ ਕਰਿ ਜਾਨੈ, ਹਉਮੈ ਵਿਚਿ ਦੁਖੁ ਘਾਲੇ।

(ਮਾਝ, ਮ. ੧)

ਤਨੁ ਮਨੁ ਧਨੁ ਅਪਨਾ ਕਰਿ ਥਾਪਿਆ।
ਕਰਨਹਾਰ ਇਕ ਨਿਮਖ ਨ ਜਾਪਿਆ।

(ਬਿਲਾਵਲ, ਮ. ੫)

ਮਨਮੁਖੁ ਅੰਧ ਕਰੇ ਚਤੁਰਾਈ
ਭਾਣਾ ਨ ਮੰਨੇ ਬਹੁਤੁ ਦੁਖੁ ਪਾਈ
ਭਰਮੈ ਭੂਲਾ ਆਵੈ ਜਾਇ ਘਰ ਮਹਲੁ ਨ ਕਬਹੂ ਪਾਇਦਾ।

(ਮਾਰੂ ਸੋਲਹੇ, ਮ. ੩)

ਇਸ ਦੇ ਉਲਟ ਅਕਾਲ ਪੁਰਖ ਦਾ ਭਾਣਾ ਮੰਨਣ ਵਾਲਾ ਇਹੋ ਪ੍ਰਤੀਤ ਕਰਦਾ ਹੈ:

ਜੋ ਤੁਧ ਭਾਵੈ ਸਾਈ ਭਲੀ ਕਾਰ। ਤੂੰ ਸਦਾ ਸਲਾਮਤ ਨਿਰੰਕਾਰ।

(ਜਪੁਜੀ)

ਪਰਮਾਤਮਾ ਦੇ ਭਾਣੇ ਅਨੁਸਾਰ ਚੱਲਣ ਵਾਲੇ ਅਕਾਲ ਪੁਰਖ ਨਾਲ ਅਭੇਦ ਹੁੰਦੇ ਹਨ:

ਜਿਨਾ ਭਾਣੇ ਕਾ ਰਸ ਆਇਆ, ਤਿਨ ਵਿਚਹੁ ਭਰਮੁ ਚੁਕਾਇਆ।

(ਸਿਰੀ ਰਾਗ, ਮ. ੧)

ਭਾਣਾ ਮੰਨੇ ਸਦਾ ਸੁਖ ਹੋਇ।
ਨਾਨਕ ਸਚਿ ਸਮਾਵੈ ਸੋਇ।

(ਆਸਾ, ਮ. ੩)

ਜੇ ਸੁਖ ਦੇਹਿ ਤ ਤੁਝਹਿ ਅਰਾਧੀ
ਦੁਖਿ ਭੀ ਤੁਝੈ ਧਿਆਈ।
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚ ਸੂਖ ਮਨਾਈ।

ਸੂਹੀ, ਮ. ੪)

ਤੇਰਾ ਕੀਤਾ ਜਿਸੁ ਲਾਗੈ ਮੀਠਾ।
ਘਟ ਘਟ ਪਾਰਬ੍ਰਹਮ ਤਿਨ ਜਨ ਡੀਠਾ।

(ਮਾਝ, ਮ. ੫)

ਜੇ ਤਖਤਿ ਬੈਸਾਲਹਿ ਤਉ ਦਾਸ ਤੁਮਾਰੇ
ਘਾਸ ਬਢਾਵਹਿ ਕੇਤਕ ਬੋਲਾ।

(ਸਾਰੰਗ, ਮ. ੫)

ਅਕਾਲ ਪੁਰਖ ਜੇ ਤਖਤ ਤੇ ਬਹਾਲੇ ਤਾਂ ਵੀ ਮੈਂ ਤੇਰਾ ਦਾਸ ਹਾਂ, ਜੇ ਘਾਹ ਕੱਟਣ ਤੇ ਲਾ ਦੇਵੇ ਤਾਂ ਵੀ ਮੈਂ ਕੀ ਕਹਿ ਸਕਦਾ ਹਾਂ?

ਹਮ ਤੇਰੇ ਜੰਤ ਤੂ ਬਜਾਵਣਹਾਰਾ।

ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ।
ਤਉ ਪਰਸਾਦਿ ਰੰਗ ਰਸ ਮਾਣੇ ।
ਘਟ ਘਟ ਅੰਤਰਿ ਤੁਮਹਿ ਸਮਾਣੇ ।

(ਭੈਰਉ, ਮ. ੫)

ਤੇਰਾ ਕੀਆ ਮੀਠਾ ਲਾਗੈ ।
ਹਰਿ ਨਾਮੁ ਪਦਾਰਥੁ ਨਾਨਕ ਮਾਗੈ ।

(ਆਸਾ, ਮ. ੫)

ਕਹੁ ਨਾਨਕ ਜਿਨਿ ਹੁਕਮੁ ਪਛਾਤਾ
ਪ੍ਰਭ ਸਾਹਿਬ ਕਾ ਤਿਨਿ ਭੇਦ ਜਾਤਾ ।

(ਰਾਮਕਲੀ, ਮ. ੫)

ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ।
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ।

(ਸਲੋਕ ਫਰੀਦ)

ਅਸੀਂ ਇਥੇ ਇਸ ਗੱਲ ਦਾ ਜ਼ਿਕਰ ਕਰ ਦਈਏ, ਭਾਵੇਂ ਅੱਗੇ ਚੱਲ ਕੇ ਅਸੀਂ ਇਸ ਦੀ ਵਿਸਤਾਰ-ਪੂਰਬਕ ਚਰਚਾ ਕਰਾਂਗੇ, ਕਿ ਸਿੱਖੀ ਵਿਚ ਭਾਣਾ ਮੰਨਣ ਦੇ ਅਰਥ ਬਿਨਾਂ ਕਿਸੇ ਸੁਆਰਥ ਦੇ ਖ਼ਿਆਲ ਦੇ ਕੇਵਲ ਅਕਾਲ ਪੁਰਖ ਦੇ ਪ੍ਰੇਮ ਵਿਚ ਮਗਨ ਹੋ ਕੇ ਮਨੁੱਖ ਜਾਤੀ ਦੀ ਸੇਵਾ ਕਰਨਾ ਹੈ । ਚੂੰਕਿ ਸਿੱਖ ਪਰਮਾਤਮਾ ਨੂੰ ਕੁਦਰਤ ਤੇ ਮਨੁੱਖ ਜਾਤੀ ਵਿਚ ਵਸਦਾ ਵੇਖਦਾ ਹੈ, ਇਸ ਲਈ ਉਸ ਦੀ ਨਜ਼ਰ ਵਿਚ ਪਰਮਾਤਮਾ ਨਾਲ ਪ੍ਰੇਮ ਕਰਨ ਦੇ ਅਰਥ ਮਨੁੱਖ ਜਾਤੀ ਨਾਲ ਪ੍ਰੇਮ ਕਰਨਾ ਹਨ :

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ।
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ ।

(ਆਸਾ, ਮ. ੧)

ਜਬ ਇਹੁ ਮਨ ਮਹਿ ਕਰਤ ਗੁਮਾਨਾ ।
ਤਬ ਇਹੁ ਬਾਵਰ ਫਿਰਤ ਇਆਨਾ ।
ਜਬ ਇਹੁ ਹੂਆ ਸਗਲ ਕੀ ਰੀਨਾ ।
ਤਬ ਤੇ ਰਮਈਆ ਘਟ ਘਟ ਚੀਨਾ ।

(ਗਉੜੀ, ਮ. ੫)

ਅਜੇਹੇ ਪਰਮ ਜੋਤਿ ਨਾਲ ਅਭੇਦ ਹੋਏ ਜੀਵਨ-ਮੁਕਤ ਜੋ ਪਰਮਾਤਮਾ ਵਿਚ ਲੀਨ ਹੁੰਦੇ ਹਨ, ਆਪਣਾ ਨਿੱਜ ਆਪਾ ਮਾਰ ਦਿੰਦੇ ਹਨ । ਉਹ ਸੁਆਰਥ ਲਈ ਨਹੀਂ ਪਰਸੁਆਰਥ ਲਈ ਜੀਵਨ ਬਤੀਤ ਕਰਦੇ ਹਨ । ਸੁਆਰਥ ਹੰਕਾਰ, ਹੈਂਕੜ, ਲੋਭ ਪਦਾਰਥ ਦਾ ਇਕੱਠਾ, ਕਰਨਾ, ਤੇ ਹੋਰ ਇਹੋ ਜਿਹੀਆਂ ਰੁਚੀਆਂ ਜੋ ਹਉਮੈ ਦੇ ਸਦਕੇ ਪੈਦਾ ਹੁੰਦੀਆਂ ਹਨ, ਉਨ੍ਹਾਂ ਦੇ ਜੀਵਨ ਵਿਚ ਰੰਚਕ ਮਾਤ੍ਰ ਵੀ ਨਹੀਂ ਹੁੰਦੀਆਂ । ਇਹ ਮਰ-ਜੀਵੜੇ ਆਪਣਾ ਆਪਾ ਮਾਰ ਦਿੰਦੇ ਹਨ ਤੇ ਉੱਚੀ ਦਸ਼ਾ ਵਿਚ ਰਹਿੰਦੇ ਤੇ ਸ੍ਰੇਸ਼ਟ ਰੁਚੀਆਂ ਦੀ ਲੀਲ੍ਹਾ ਰਚਾਂਦੇ ਤੇ ਇਸ ਪ੍ਰਕਾਰ ਜਨਮ ਸਫਲ ਕਰਦੇ ਹਨ । ਇਹ ਮਰ-ਜੀਵੜੇ ਅਕਾਲ-ਪੁਰਖ ਵਿਚ ਲੀਨ

ਹੋਏ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ਲਈ ਆਪਾ ਮਾਰਨ ਦੇ ਅਰਥ ਸੁਆਰਥਕ ਮਨੋ-ਕਾਮਨਾ ਨੂੰ ਮਿਟਾਣਾ ਹੈ :

ਇਨ ਬਿਧਿ ਸਾਗਰੁ ਤਰੀਐ।
ਜੀਵਤਿਆ ਇਉ ਮਰੀਐ।

(ਰਾਮਕਲੀ, ਮ. ੧)

ਇਨ੍ਹਾਂ ਮਰ-ਜੀਵੜਿਆਂ ਦੀ ਤਾਂ ਇਹ ਦਸ਼ਾ ਹੁੰਦੀ ਹੈ :

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ।
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ।
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ।
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ।

(ਵਾਰ ਮਾਝ, ਸਲੋਕ ਮ. ੧)

ਬਹੁਤੇ ਭੇਖ ਕਰੇ ਭੇਖਧਾਰੀ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ।
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਮ ਸਮਾਇਆ।

(ਮਾਰੂ, ਮ, ੩)

ਸਬਦ ਮਰੈ ਸੋ ਮੂਆ ਜਾਪੈ।
ਗੁਰਪ੍ਰਸਾਦੀ ਹਰਿ ਰਸ ਧ੍ਰਾਪੈ।

(ਸਲੋਕ ਮ. ੩)

ਜੀਵਨ ਮਰੈ ਬੂਝੈ ਪ੍ਰਭ ਸੋਇ। ਤਿਸੁ ਜਨ ਕਰਮ ਪ੍ਰਾਪਤਿ ਹੋਇ।

(ਸੂਹੀ, ਮ. ੫)

ਅਜਿਹੇ ਮਹਾਂ ਪੁਰਖਾਂ ਨੂੰ ਸਿੱਖੀ ਵਿਚ ਜੀਵਨ-ਮੁਕਤ ਤੇ ਮਰਜੀਵੜੇ ਕਹਿੰਦੇ ਹਨ, ਜੀਵਦਿਆਂ ਮੋਏ ਹੋਏ, ਜਿਨ੍ਹਾਂ ਆਪਣਾ ਆਪਾ ਵੱਸ ਕਰ ਲਿਆ, ਮਨ ਜਿੱਤ ਲਿਆ ਤੇ ਦੁੱਖ-ਸੁਖ, ਹਰਖ-ਸੋਗ ਦੇ ਬੰਧਨਾਂ ਤੋਂ ਛੁਟ ਗਏ। ਮੁਕਤੀ ਅਰਥਾਤ ਸਦੀਵੀ ਬੰਦ-ਖਲਾਸ ਤਾਂ ਹੁੰਦੀ ਹੈ ਜਦ ਵਿਸ਼ਿਆਂ ਵਿਕਾਰਾਂ ਤੇ ਇਨਸਾਨ ਦਾ ਜੀਵਨ ਹਿਟ ਜਾਏ ਤੇ ਉਸ ਦੀ ਥਾਂ ਸਰਬਜਨਕ ਪ੍ਰੇਮ ਤੇ ਦਿਤ ਦਾਨ ਦਾ ਜੀਵਨ ਬਤੀਤ ਹੋਵੇ :

ਭਗਤਿ ਕਰਹਿ ਮਰ ਜੀਵੜੇ ਗੁਰਮੁਖ ਭਗਤਿ ਸਦਾ ਹੋਇ।
ਉਨ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟ ਨ ਸਕੈ ਕੋਇ।
ਗੁਣ ਨਿਧਾਨ ਮਨ ਪਾਇਆ ਏਕੋ ਸਚਾ ਸੋਇ।
ਨਾਨਕ ਗੁਰਮੁਖ ਮਿਲ ਰਹੇ ਫਿਰ ਵਿਛੋੜਾ ਕਦੇ ਨ ਹੋਇ।

(ਵਾਰ ਵਡਹੰਸ, ਮ. ੩)

ਇਹੁ ਜਗਤੁ ਮਮਤਾ ਮੂਆ ਜੀਵਨ ਕੀ ਬਿਧਿ ਨਾਹਿ।
ਗੁਰ ਕੈ ਭਾਣੈ ਜੋ ਚਲਹਿ ਤਾ ਜੀਵਨ ਪਦਵੀ ਪਾਹਿ।

(ਗੁਜਰੀ ਕੀ ਵਾਰ, ਮ. ੩)

ਮਾਨ ਮੋਹ ਦੋਨਉ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ।
ਕਹੁ ਨਾਨਕ ਇਹਿ ਬਿਧਿ ਕੋ ਪ੍ਰਾਨੀ ਜੀਵਨ ਮੁਕਤ ਕਹਾਵੈ।

(ਬਿਲਾਵਲ, ਮ. ੯)

ਇਸ ਪ੍ਰਕਾਰ ਆਪਣਾ ਆਪ ਉੱਕਾ ਮੇਟ ਕੇ ਜੀਵਨ ਮੁਕਤੀ ਪ੍ਰਾਪਤੀ ਹੁੰਦੀ ਹੈ ਤੇ ਸਦਾ ਲਈ ਬੰਦ ਖਲਾਸੀ ਹੋ ਜਾਂਦੀ ਹੈ :

ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ।

(ਬਿਹਾਗੜਾ, ਮ. ੩)

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ।
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ।
ਮੇਰੇ ਰਾਮ ਐਸਾ ਖੀਰ ਬਿਲੋਈਐ,
ਗੁਰਮਤਿ ਮਨੂਆ ਅਸਥਿਰ ਰਾਖਹੁ ਇਨ ਬਿਧਿ ਅੰਮ੍ਰਿਤ ਪੀਓਈਐ ।

(ਗਉੜੀ ਕਬੀਰ)

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ।
ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤਾ ਹੋਇ ।

(ਸਲੋਕ ਕਬੀਰ)

ਹੋਰ ਵੱਡੇ ਧਾਰਮਿਕ ਵਿਚਾਰਵਾਨਾਂ ਨੇ ਵੀ ਇਸ ਮਾਨਸਿਕ ਬਿਰਤੀ ਦੀ ਵਿਸ਼ੇਸ਼ਤਾ ਉਤੇ ਜ਼ੋਰ ਦਿੱਤਾ ਹੈ, ਕਿਸੇ ਥੋੜਾ ਕਿਸੇ ਵਧੇਰਾ । ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਕਿਹਾ ਹੈ, "ਹੋਰ ਸਾਰੇ ਧਰਮ ਮਾਰਗ ਤਜ ਦਿਉ ਕੇਵਲ ਪਰਮਾਤਮਾ ਨੂੰ ਆਪਣਾ ਆਪਾ ਅਰਪਨ ਕਰ ਦਿਉ, ਉਸ ਪਰਮਾਤਮਾ ਨੂੰ ਜੋ ਉੱਤੇ ਹੇਠ ਹੈ, ਚਾਰ ਚੁਫੇਰੇ ਹੈ, ਤੇ ਤੇਰੇ ਅੰਦਰ ਵੀ ਵੱਸ ਰਿਹਾ ਹੈ, ਬਸ ਤੈਨੂੰ ਇਸੇ ਗੱਲ ਦੀ ਲੋੜ ਹੈ, ਇਹੋ ਹੀ ਸਭ ਤੋਂ ਸੱਚਾ ਉੱਚਾ ਮਾਰਗ ਹੈ ਇਹੀ ਸੱਚੀ ਮੁਕਤੀ ਹੈ ।"

ਹੁਣ ਇਸ ਵਾਕ ਦਾ ਈਸਾ ਮਸੀਹ ਦੇ ਬਚਨ ਨਾਲ ਟਾਕਰਾ ਕਰੋ, "ਤੁਸੀਂ ਮੇਰੇ ਕੋਲ ਆਉ, ਮੈਂ ਜਗ ਦਾ ਚਾਨਣ ਹਾਂ । ਜੋ ਮੇਰੇ ਮਗਰ ਚਲੇਗਾ, ਹਨੇਰੇ ਵਿਚ ਨਾ ਚਲੇਗਾ, ਉਸ ਦੇ ਅੰਦਰ ਜੀਵਨ-ਨੂਰ, ਜੀਵਨ ਦੀ ਕਣੀ ਹੋਵੇਗੀ ।"

ਸੂਫੀ ਆਪਣਿਆਂ ਮੁਰੀਦਾਂ ਨੂੰ 'ਰਾਜ਼ੀ ਬ-ਰਜ਼ਾ, ਰਹਿਣ ਦੀ ਹਦਾਇਤ ਕਰਦੇ ਹਨ, ਅਰਥਾਤ ਅਕਾਲ ਪੁਰਖ ਦੇ ਭਾਣੇ ਅੰਦਰ ਰਹੋ । ਅਸਲ ਵਿਚ ਲਫਜ਼ "ਇਸਲਾਮ" ਦੇ ਅਰਥ ਹਨ ਪਰਮਾਤਮਾ ਦੇ ਭਾਣੇ ਨੂੰ ਸਿਰ ਮੱਥੇ ਕਬੂਲਣਾ, ਅਤੇ ਕੁਰਾਨ ਵਿਚ ਇਬਰਾਹੀਮ ਤੇ ਉਸ ਦੀ ਆਲ ਉਲਾਦ ਦੇ ਧਰਮ ਨੂੰ ਇਸਲਾਮ ਦੇ ਨਾਂ ਨਾਲ ਪੁਕਾਰਿਆ ਗਿਆ ਹੈ । ਸੂਫੀਆਂ ਨੇ 'ਫਨਾ ਫਿੱਲਾ' ਜਾਂ ਪਰਮਾਤਮਾ ਵਿਚ ਮਿਟ ਜਾਣਾ ਸ਼ਬਦ ਵੀ ਇਸ ਦਸ਼ਾ ਦੇ ਦਰਸਾਣ ਹਿਤ ਵਰਤੇ ਹਨ । ਬੋਧੀ ਆਤਮਾ ਦੀ ਇਸ ਦਸ਼ਾ ਨੂੰ 'ਸ਼ੂਨ' (ਪੂਰਨ ਚੁਪ ਚਾਂ) ਕਹਿੰਦੇ ਹਨ । ਪ੍ਰਸਿੱਧ ਚੀਨੀ ਫਿਲਾਸਫਰ ਲਾਓ ਜ਼ੇ (Lao-Tse) ਦੇ ਧਰਮ ਤਾਊ-ਮੱਤ ਵਿਚ ਪਰਮਾਤਮਾ ਦਾ ਭਾਣਾ ਮੰਨਣ ਦਾ ਪ੍ਰਚਾਰ ਕੀਤਾ ਗਿਆ ਹੈ ।

ਨਵੀਨ ਵਿਚਾਰਵਾਨਾਂ ਵਿਚੋਂ ਕਈਆਂ ਨੇ ਇਸ ਮਾਨਸਿਕ ਦਸ਼ਾ ਨੂੰ ਇਉਂ ਵਰਣਨ ਕੀਤਾ ਹੈ ਕਿ ਆਪਣੇ ਆਪ ਨੂੰ ਅਰਪਨ ਕਰਨ ਦੇ ਅਰਥ ਹਨ ਨਵੇਂ ਜੀਵਨ ਵਿਚ ਪ੍ਰਵਿਰਤ ਹੋਣਾ, ਨਵੇਂ ਜੀਵਨ ਨੂੰ ਆਪਣੀ ਨਵੀਂ ਸ਼ਖ਼ਸੀਅਤ ਦਾ ਕੇਂਦਰ ਬਣਾਉਣਾ, ਅੰਤਰ ਆਤਮੇ ਉਸ ਸਤਿ-ਸਰੂਪ ਅਨੁਕੂਲ ਚੱਲਣਾ ਜੋ ਪਹਿਲੇ ਬਾਹਰੋਂ ਵਸਤਾਂ ਵਿਚ ਸਮਾਇਆ ਦਿਸਦਾ ਸੀ । ਐਮਰਸਨ ਨੇ ਲਿਖਿਆ ਹੈ :

"ਮੈਂ ਵੇਖਦਾ ਹਾਂ ਕਿ ਜਦ ਉੱਚ ਆਤਮਾ ਵਾਲਿਆਂ ਨੂੰ ਸਤਿ ਪ੍ਰਤਖ ਦਿਸਦਾ ਹੈ ਤਾਂ ਉਹ ਸੁਆਰਥਕ ਖਿਆਲਾਂ ਤੋਂ ਉਚੇ ਉਠ ਕੇ ਅੰਤ੍ਰੀਵ-ਗਿਆਨ ਤੇ ਅੰਤ੍ਰੀਵ-ਪ੍ਰੇਰਨਾ ਅਨੁਸਾਰ ਕਾਰ-ਵਿਹਾਰ ਕਰਦੇ ਹਨ।" ਐਮਰਸਨ ਨੇ ਆਪਣਾ ਖਿਆਲ ਦਰਸਾਣ ਲਈ ਗੁਰੂ ਸਾਹਿਬਾਨ ਨਾਲ ਮਿਲਦੇ ਸ਼ਬਦ ਵਰਤੇ ਹਨ। ਖਿਆਲ ਦੀ ਇਹ ਇਕਸਾਰਤਾ ਹੋਰ ਵੀ ਨਜ਼ਰ ਆਉਂਦੀ ਹੈ, ਜਦ ਉਹ ਲਿਖਦਾ ਹੈ :

"ਇਕ ਉਹ ਮੂਲ-ਆਧਾਰ ਹੈ, ਜੋ ਸਭ ਕਿਸੇ ਦਾ ਮੂਲ-ਕਾਰਨ ਹੈ ਜਿਸ ਨੂੰ ਅਸੀਂ ਕਥਨ ਕਰਨ ਦਾ ਤੇ ਸਭ ਕਰਮਾਂ ਦੁਆਰਾ ਉਸ ਨੂੰ ਲਖਣ ਲਭਣ ਦਾ ਅਤਿਅੰਤ ਜਤਨ ਕਰਦੇ ਹਾਂ, ਉਹ ਸਰਲ, ਅਣਕਥਿਆ ਅਕਥ ਸਰੂਪ ਜੋ ਸਾਡੇ ਅੰਦਰ ਸੁੰਨ ਅਵਸਥਾ ਵਿਚ ਬਿਸਰਾਮ ਕਰ ਰਿਹਾ ਹੈ ਤੇ ਸਾਡਾ ਨਿਆਇ-ਪੂਰਣ ਸਵਾਮੀ ਹੈ : ਇਸ ਸਵਾਮੀ ਨੂੰ ਸਹੀ ਸਾਖਿਆਤ ਕਰਨ ਮਗਰੋਂ ਅਸੀਂ ਆਪ ਕੁਝ ਨਹੀਂ ਕਰਦੇ, ਅਸੀਂ ਅੰਤ੍ਰੀਵ ਭਾਵ ਨੂੰ ਸਹਿਜੇ ਹੀ ਪ੍ਰਗਟ ਕਰਦੇ ਹਾਂ, ਅਸੀਂ ਜਤਨ ਨਹੀਂ ਕਰਦੇ, ਅਸੀਂ ਵਿਚੋਲੇ ਵਜੋਂ ਕਾਰ ਕਰਦੇ ਹਾਂ, ਤੇ ਇਸ ਸਵਾਮੀ ਨੂੰ ਜੁਗੋ ਜੁਗ, ਹਰ ਥਾਂ, ਹਰ ਹਾਲ ਵਿਚ ਗਿਆਨਵਾਨਾਂ ਤੇ ਸ੍ਰੇਸ਼ਟ ਪੁਰਸ਼ਾਂ ਨੇ ਦਿਲੋਂ-ਮਨੋਂ ਨਮਸਕਾਰਿਆ ਹੈ।"

ਐਡਵਰਡ ਕਾਰਪੈਂਟਰ ਦਾ ਅਲੰਕਾਰ ਭੀ ਇਹੋ ਜਿਹਾ ਅਰਥ-ਪੂਰਤ ਹੈ:

"ਸ਼ਾਇਦ ਬ੍ਰਿਛ ਦੇ ਇੱਕ ਇੱਕ ਨਿਕੇ ਪੱਤਰ ਵਿਚ ਸੁਭਾਵਿਕ ਹੀ ਇਸ ਗੱਲ ਦੀ ਚੇਤਨਤਾ ਹੋਣੀ ਹੈ ਕਿ ਉਹ ਬਿਲਕੁਲ ਵਖਰਾ ਹੈ, ਅਤੇ ਇਹ ਕਿ ਇਹ ਧੁੱਪ ਤੇ ਹਵਾ ਦੇ ਆਧਾਰ ਤੇ ਜਿਉਂਦਾ ਹੈ ਤੇ ਸਿਆਲ ਆਵਣ ਪਰ ਕੁਮਲਾ ਜਾਂਦਾ ਹੈ ਤੇ ਬੱਸ ਉਹ ਮੁਕ ਜਾਂਦਾ ਹੈ, ਸ਼ਾਇਦ ਨਿਕਾ ਪੱਤਰ ਮੰਨਣੋਂ ਇਨਕਾਰ ਕਰੇ ਕਿ ਇਸ ਨੂੰ ਇਸ ਦੇ ਜੀਵਨ ਦੇ ਸਾਰੇ ਸਮੇਂ ਉਹ ਜੋ ਬ੍ਰਿਛ ਦੇ ਮੁਢ ਵਿਚੋਂ ਨਿਕਲ ਕੇ ਬ੍ਰਿਛ ਦੇ ਹਰ ਪੱਤਰ ਨੂੰ ਪੁੱਜਦਾ ਹੈ, ਇਸ ਦੀ ਜਿੰਦ ਜਾਨ ਹੈ, ਤੇ ਫੇਰ ਆਪਣੀ ਥਾਵੇਂ ਇਹੋ ਪੱਤਰ ਬ੍ਰਿਛ ਨੂੰ ਖੁਰਾਕ ਦਿੰਦਾ ਹੈ ਤੇ ਇਸ ਤਰ੍ਹਾਂ ਇਸ ਦਾ ਆਪਾ, ਇਸ ਦਾ ਵਜੂਦ ਸਾਰੇ ਬ੍ਰਿਛ ਦਾ ਆਪਾ, ਸਾਰੇ ਬ੍ਰਿਛ ਦਾ ਵਜੂਦ ਹੈ।"

ਪਰ ਜਦ ਅਸੀਂ ਸਿੱਖੀ ਵਿਚ ਰਜ਼ਾ ਜਾਂ ਭਾਣੇ ਦੇ ਅਸੂਲ ਦਾ ਕਥਨ ਕਰਦੇ ਹਾਂ ਤਾਂ ਸਾਨੂੰ ਇਕ ਗੱਲ ਦਾ ਖਿਆਲ ਰਖਣਾ ਲੋੜੀਏ, ਉਹ ਇਹ ਹੈ ਕਿ ਸਿੱਖੀ ਵਿਚ ਭਾਣਾ ਮੰਨਣ ਦੇ ਅਰਥ ਦੂਜੇ ਪੂਰਬੀ ਦੇਸ਼ਾਂ ਵਾਂਗ ਵੈਰਾਗ ਤੇ ਉਦਾਸੀਨਤਾ ਨਹੀਂ। ਜਿਵੇਂ ਕਿ ਅਸੀਂ ਅੱਗੇ ਚੱਲ ਕੇ ਦੱਸਾਂਗੇ, ਭਾਣਾ ਮੰਨਣ ਵਾਲੇ ਜੀਵਨ ਤੋਂ ਸਾਹਿਬਾਂ ਦਾ ਆਸ਼ਾ ਇਹ ਹੈ ਕਿ ਜੀਵਨ ਇਵੇਂ ਹੀ ਕਾਰ ਵਿਹਾਰ ਵਿਚ ਰੁਝਿਆ ਹੋਵੇ ਤੇ ਲਾਭਦਾਇਕ ਹੋਵੇ, ਜਿਵੇਂ ਕੁਦਰਤ ਆਪ ਹੈ ਸ੍ਵੈ-ਤਿਆਗ ਦੇ ਨਿਯਮ ਦੇ ਪ੍ਰਭਾਵ ਕਰਕੇ ਸਿੱਖ ਸੰਤ-ਸੂਰਾ ਹੁੰਦਾ ਹੈ, ਅਜਿਹੇ ਸੰਤ-ਸੂਰੇ ਦਾ ਉਸ ਸੰਨਿਆਸੀ-ਬੈਰਾਗੀ ਨਾਲ ਕੀ ਸੰਬੰਧ ਜੋ ਪਹਾੜਾਂ, ਜੰਗਲਾਂ ਦੀ ਉਜਾੜ ਵਿਚ ਏਕਾਂਤ ਦਾ ਸਾਰਥਿਕ ਜੀਵਨ ਬਿਤੀਤ ਕਰਦਾ ਹੈ।

ਅਧਿਆਇ 9

# ਸ੍ਵੈ-ਗਿਆਨ

ਅਸੀਂ ਦੱਸ ਚੁੱਕੇ ਹਾਂ ਕਿ ਹਉਮੈਂ ਦਾ ਮੇਟਣਾ ਤੇ ਆਪੇ ਨੂੰ ਅਕਾਲ-ਪੁਰਖ ਦੇ ਭਾਣੇ ਅਰਪਨ ਕਰਨਾ ਈਸ਼ਵਰੀ ਜੀਵਨ ਦੀ ਕੁੰਜੀ ਹੈ। ਜਦ ਜੀਵ-ਆਤਮਾ ਸ੍ਵੈਚੇਤਨਤਾ ਪ੍ਰਤੀਤ ਕਰਦਾ ਹੈ ਤੇ ਆਪਣੇ ਆਪ ਨੂੰ ਦੂਜਿਆਂ ਤੋਂ ਅੱਡਰਾ ਮੰਨਦਾ ਹੈ ਤਾਂ ਇਹ ਕਦਮ ਈਸ਼ਵਰੀ ਮਾਰਗ ਦੀਆਂ ਪੌੜੀਆਂ ਚੜ੍ਹਨ ਵਿਚ ਇਕ ਵਿਸ਼ੇਸ਼ ਕਦਮ ਗਿਣਨਾ ਚਾਹੀਦਾ ਹੈ। ਪਰ ਸੱਚਮੁਚ ਵੱਡੀ ਤੇ ਵਿਸ਼ੇਸ਼ ਪੌੜੀ ਉਹ ਪੌੜੀ ਹੈ ਜਦ ਸਾਡਾ ਆਪਾ ਦ੍ਵੈਤ-ਭਾਵ ਤੇ ਭਰਮ ਨੂੰ ਤਿਆਗ ਕੇ ਆਪਣੇ ਉਨਮਨ, ਉੱਤਮ ਆਪੇ ਨੂੰ ਪ੍ਰਤੀਤ ਕਰਦਾ ਹੈ, ਜਿਥੇ ਮੈਂ-ਮੇਰੀ, ਮੇਰ-ਤੇਰ ਦਾ ਭਰਮ ਮਿਟ ਜਾਂਦਾ ਹੈ ਤੇ ਸਾਡਾ ਉਨਮਨ ਆਪਣੇ ਪਰਮ ਆਪੇ, ਅਰਥਾਤ ਬ੍ਰਹਿਮੰਡ ਦੀ ਪਰਮਆਤਮਾ ਨਾਲ ਅਭੇਦਤਾ ਪ੍ਰਤੀਤ ਕਰਦਾ ਹੈ ਤੇ ਜੀਵ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਅਸੀਂ ਦਸਿਆ ਕਿ ਸਾਡੀ ਪਹਿਲੀ ਅਚੇਤ ਆਤਮਿਕ ਉੱਨਤੀ ਹਉਮੈਂ ਦੁਆਰਾ ਹੋਈ ਹੈ ਤੇ ਅੱਗੋਂ ਵੀ ਸਾਡੀ ਉੱਨਤੀ ਹਉਮੈਂ ਰਾਹੀਂ ਹੋਵੇਗੀ। ਗੁਰੂ ਅੰਗਦ ਸਾਹਿਬ ਦਾ ਵਾਕ ਹੈ।

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ।

(ਵਾਰ ਆਸਾ, ਸਲੋਕ ਮ. ੨)

ਮਨੁੱਖ ਪਰਮਾਤਮਾ ਨਾਲ ਅਭੇਦ ਸੀ। ਅਕਾਲ ਪੁਰਖ ਦੀ ਲੀਲ੍ਹਾ ਅਨੁਸਾਰ ਉਹ ਅਕਾਲ ਪੁਰਖ ਤੋਂ ਵਿਛੜ ਗਿਆ ਤੇ ਮਨੁੱਖ ਈਸ਼ਵਰੀ ਮਾਇਆ ਵੱਸ ਪੈ ਕੇ ਮਾਇਆ ਦਾ ਖਿਡੌਣਾ ਬਣ ਗਿਆ। ਅਗਲਾ ਕਦਮ ਇਹੋ ਹੀ ਹੈ ਕਿ ਮਾਇਆ ਦੇ ਭਰਮ ਵਿਚੋਂ ਨਿਕਲ ਕੇ ਮੁੜ ਈਸ਼ਵਰ ਨਾਲ ਅਭੇਦ ਹੋਵੇ। ਜ਼ਿੰਦਗੀ ਤੇ ਮਨ ਰਾਹੀਂ ਪ੍ਰਕਿਰਤੀ ਆਪਣੀ ਸੁਚੇਤਨਤਾ ਪ੍ਰਤੀਤ ਕਰਦੀ ਹੈ ਤੇ ਇਸ ਪ੍ਰਕਾਰ ਆਤਮਾ ਪਰਮਾਤਮਾ ਤੋਂ ਵਿਛੜ ਜਾਂਦਾ ਹੈ ਤੇ ਫੇਰ ਜਦ ਜੀਵ ਸਾਵਧਾਨ ਹੋ ਕੇ ਆਪਣੇ ਆਪ ਨੂੰ ਅਕਾਲ ਪੁਰਖ ਦੇ ਭਾਣੇ ਅਰਪਨ ਕਰਨ ਦਾ ਉੱਦਮ ਕਰਦਾ ਹੈ ਤਾਂ ਉਸ ਅੰਤਿਮ ਮੰਜ਼ਿਲ ਤੇ ਅਪੜਦਾ ਹੈ ਜਿਥੇ ਉਹ ਅਕਾਲ ਪੁਰਖ ਨਾਲ ਅਭੇਦ ਹੋ ਜਾਂਦਾ ਹੈ। ਪਰਮ-ਸਤਿ-ਸਰੂਪ ਦੀ ਪ੍ਰਾਪਤੀ ਦੀ ਸ਼ਰਤ ਇਹੋ ਹੈ ਕਿ ਮਨੁੱਖ ਦੀ ਹਉਮੈਂ ਮਰ ਜਾਏ। ਇਸ ਮੌਤ ਦੇ ਅਰਥ ਇਹ ਹਨ, ਮਨੋਂ ਹਉਮੈਂ ਮਿਟ ਜਾਵੇ ਤੇ ਸੁਆਰਥ-ਪ੍ਰਾਪਤੀ ਦੀ ਉਹ ਸਾਰੀ ਵਿਧੀ ਤਿਆਗ ਦਿੱਤੀ ਜਾਵੇ ਜੋ ਚੌਗਿਰਦੇ ਵਿਚ ਕਾਰ ਵਿਹਾਰ ਕਰਦਿਆਂ ਪ੍ਰਾਪਤ ਹੁੰਦੀ ਹੈ। ਜਦ ਇਹ ਦਸ਼ਾ ਵਾਪਰੇ ਤਾਂ ਮਨੁੱਖ ਨੂੰ ਆਪਣੇ ਸਤਿ ਸਰੂਪ ਦਾ ਗਿਆਨ ਹੁੰਦਾ ਹੈ ਤੇ ਆਪਣੇ ਮੂਲ ਤੱਤ ਦੀ ਸੋਝੀ ਹੁੰਦੀ ਹੈ। ਅਕਾਲ ਪੁਰਖ ਨਾਲ ਮੇਲ ਜਾਂ ਵਸਲ ਦੇ ਅਰਥ ਇਹ ਹਨ ਕਿ ਮਾਇਆ ਦੇ ਪ੍ਰਭਾਵ ਕਰਕੇ ਜੋ ਵਖੇਵਾਂ ਮਨੁੱਖ ਦੇਸ਼-ਕਾਲ ਦੇ ਜਗਤ ਦੀ ਖੇਡ ਵਿਚ ਪ੍ਰਤੀਤ ਕਰਦਾ ਹੈ, ਲੋਪ ਹੋ ਜਾਵੇ। ਇਸ ਦਸ਼ਾ

ਦਾ ਅਨੁਵਾਦ ਇਉਂ ਹੋ ਸਕਦਾ ਹੈ ਕਿ ਮਨ ਆਪਣੇ ਵਤਨ ਵੱਲ ਚਾਲੇ ਪਾਉਂਦਾ ਹੈ ਤੇ ਮਨੁੱਖੀ ਚੇਤਨਤਾ ਉਸ ਪਰਮ-ਜੋਤ, ਪਰਮ-ਤੱਤ ਨਾਲ ਅਭੇਦ ਹੁੰਦੀ ਹੈ, ਜਿਥੋਂ ਉਹ ਉਪਜੀ ਸੀ। ਜਿਵੇਂ ਅਰਵਿੰਦੋ ਘੋਸ਼ ਨੇ ਲਿਖਿਆ ਹੈ :

"ਮਨੁੱਖੀ ਆਤਮਾ ਨੂੰ ਅਚਲ ਪਰਮ ਜੋਤ ਆਣ ਕੇ ਪਰਿਪੂਰਨ ਕਰਦੀ ਹੈ ਤੇ ਮਨੁੱਖੀ ਆਤਮਾ ਦੇਸ਼ ਕਾਲ ਦੀਆਂ ਹੱਦਾਂ ਦੇ ਜਨਮ ਤੋਂ ਉਚੇਰੀ ਉੱਠ ਕੇ ਅਨੰਤ ਨਾਲ ਅਨੰਤ ਰੂਪ ਹੁੰਦੀ ਹੈ। ਉਹ ਆਤਮਾ ਜੋ ਬ੍ਰਹਿਮੰਡ ਦੀ ਖੇਡ ਵਿਚ ਰੁਝੀ ਰਹੀ ਤੇ ਇਸ ਖੇਡ ਕਰਕੇ ਆਤਮਾ ਦੇ ਮੂਲ ਰੂਪ, ਮੂਲ ਤੱਤ ਉੱਤੇ ਪੜਦਾ ਪਿਆ ਰਿਹਾ ਤੇ ਹਉਮੈ-ਮਈ ਚੇਤਨਤਾ ਦੁਆਰਾ ਛਾਈਂ ਮਾਈਂ ਹੋਣ ਵਾਲੇ ਕਈ ਜਨਮ ਧਾਰੇ ਸਨ, ਮੁੜ ਮੂਲ ਰੂਪ ਧਾਰਦੀ ਸਤਿ-ਸਰੂਪ ਵਿਚ ਸਮਾਂਦੀ ਤੇ ਮੁੜ ਆਦਿ ਦਸ਼ਾ ਨੂੰ ਪ੍ਰਾਪਤ ਕਰਦੀ ਹੈ, ਤੇ ਇਹ ਦਸ਼ਾ ਆਤਮਾ ਦੇ ਮੁੜ ਆਪਣੇ ਆਦਿ ਵੱਲ ਜਾਣ ਦੇ ਨੁਕਤਾ ਨਿਗਾਹ ਤੋਂ ਆਤਮਾ ਦਾ ਉਚੇਰਾ ਹੋਣਾ ਕਿਹਾ ਜਾ ਸਕਦਾ ਹੈ।"

ਜਦ ਹਉਮੈਂ ਮਿਟ ਜਾਏ ਤੇ ਮਨੁੱਖੀ ਆਤਮਾ ਆਪਣੇ ਆਪ ਨੂੰ ਪਰਮਾਤਮਾ ਦੇ ਅਰਪਣ ਕਰ ਦੇਵੇ ਤਾਂ ਇਹ ਨੂੰ ਉਸ ਪਰਮ ਸਤਿ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਜਿਹੜਾ ਇਹ ਨੂੰ ਮਾਇਆ ਜਾਲ ਵਿਚ ਫਸਣ ਕਰਕੇ ਭੁੱਲ ਗਿਆ ਸੀ। ਤੱਤ ਗਿਆਨ ਦੇ ਅਰਥ ਹਨ ਨਿੱਜ ਚੇਤਨਤਾ ਜਾਂ ਹਉਮੈਂ ਦਾ ਪੂਰਨ ਬ੍ਰਹਮ ਵਿਚ ਸਮਾਣਾ। ਇਹ ਹੈ, ਹਉਮੈਂ ਦੀ ਰੁਚੀ ਦਾ ਈਸ਼ਵਰੀ ਭਾਣੇ ਅੰਦਰ ਚਲ ਕੇ ਵਿਸਤਾਰ ਪੂਰਬਕ ਬ੍ਰਹਿਮੰਡ ਦੀ ਪਰਮ ਜੋਤ, ਪਰਮ ਆਤਮਾ ਵਿਚ ਲੀਨ ਹੋਣਾ। ਇਸ ਦਸ਼ਾ ਵਿਚ ਆਤਮਾ ਮਾਇਆ ਦੇ ਬੰਧਨ ਤਿਆਗ ਕੇ ਆਤਮਿਕ ਜੀਵਨ ਵਿਚ ਮਗਨ ਹੁੰਦੀ ਹੈ। ਇਸ ਦੇ ਅਰਥ ਹਨ ਜੀਵ-ਆਤਮਾ ਦਾ ਮਾਇਆ ਦੇ ਵਿਸ਼ਾਲ ਸਾਗਰ ਵਿਚ ਹੀ ਪਰਿਪੂਰਨ ਜੋਤ ਨਾਲ ਜਾ ਰਲਣਾ, ਲੀਨ ਹੋਣਾ। ਇਸ ਪ੍ਰਕਾਰ ਪਰਮਾਤਮ-ਗਿਆਨ ਦੇ ਅਰਥ ਹਨ ਉਸ ਮਾਇਆ ਨੂੰ ਠੀਕ ਠੀਕ ਲਖਣਾ ਜੋ ਜੀਵ ਆਤਮਾ ਤੇ ਪਰਮ ਆਤਮਾ ਵਿਚਾਲੇ ਕੰਧ ਵਾਂਗ ਖੜੀ ਹੈ।

ਹਉ ਹਉ ਭੀਤਿ ਭਇਓ ਹੈ ਬੀਚੋ
ਸੁਨਤ ਦੇਸਿ ਨਿਕਟਾਇਓ।
ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ।

(ਸੋਰਠਿ, ਮ. ੫)

ਪਰਮਾਤਮਾ ਤੇ ਜੀਵ ਵਿਚਾਲੇ ਹਉਮੈਂ ਦੀ ਕੰਧ ਖੜੀ ਹੈ, ਪਰਮਾਤਮਾ ਦਾ ਦੇਸ ਮੈਂ ਸੁਣਿਆਂ ਹੈ, ਨੇੜੇ ਹੀ ਹੈ, ਵਿਚਾਲੇ ਤਿਤਲੀ ਦੇ ਖੰਭ ਵਾਂਗ ਪਤਲਾ ਪੜਦਾ ਹੈ, ਪਰ ਅਗਿਆਨ ਕਰਕੇ ਦੂਰ ਦਿਸਦਾ ਹੈ।

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈਂ ਨਾਹੀ।
ਅਨਲ ਅਗਮ ਜੈਸੇ ਲਹਿਰ ਮਇਓਦਧਿ ਜਲ ਕੇਵਲ ਜਲ ਮਾਂਹੀ।
ਮਾਧਵੇ ਕਿਆ ਕਹੀਐ ਭ੍ਰਮੁ ਐਸਾ।
ਜੈਸਾ ਮਾਨੀਐ ਹੋਇ ਨ ਤੈਸਾ।

(ਸੋਰਠਿ, ਰਵਿਦਾਸ)

ਪਰਮਾਤਮਾ, ਜਦ ਮੇਰੇ ਵਿਚ ਹਉਮੈਂ ਸੀ, ਤਾਂ ਤੂੰ ਮੇਰੇ ਅੰਦਰ ਪ੍ਰਤੀਤ ਨਹੀਂ ਹੁੰਦਾ ਸੀ ਤੇ ਹੁਣ ਜਦ ਤੂੰ ਅੰਦਰ ਵਸਦਾ ਹੈਂ ਤਾਂ ਹਉਮੈਂ ਨਹੀਂ। ਜਿਵੇਂ ਸਮੁੰਦਰ ਵਿਚ ਹਵਾ ਲਹਿਰਾਂ ਪੈਦਾ ਕਰਦੀ ਹੈ, ਪਰ ਲਹਿਰਾਂ ਦਾ ਪਾਣੀ ਤੇ ਸਮੁੰਦਰ ਦਾ ਾਣੀ ਇੱਕੋ ਕੁਝ ਹੈ। ਹੇ ਪਰਮਾਤਮਾ, ਜਿਵੇਂ ਚੀਜ਼ਾਂ ਨੂੰ ਖਿਆਲ ਕਰੀਦਾ ਹੈ, ਅਸਲ ਵਿਚ ਉਸ ਤਰ੍ਹਾਂ ਨਹੀਂ ਹੁੰਦਾ, ਭਰਮ ਅਜਿਹੀ ਚੀਜ਼ ਹੈ।

ਅਸੀਂ ਇਸ ਤੋਂ ਪਹਿਲੇ ਇਕ ਕਾਂਡ ਵਿਚ ਦੱਸਿਆ ਹੈ ਕਿ ਨਵਾਂ ਜੰਮਿਆਂ ਬਾਲ ਕੇਵਲ ਮਹਿਸੂਸ ਕਰਦਾ ਹੈ, ਜਾਣਦਾ-ਪਛਾਣਦਾ ਨਹੀਂ। ਇਹ ਸ਼ਕਤੀ ਉਦੋਂ ਪੈਦਾ ਹੁੰਦੀ ਹੈ, ਜਦ ਉਸ ਦਾ ਆਪਣੇ ਚੌਗਿਰਦੇ ਨਾਲ ਵਾਹ ਪੈਂਦਾ ਹੈ। ਸ਼ੁਰੂ ਵਿਚ ਅਚੇਤ ਹੀ ਉਹਨੂੰ ਸਾਰਾ ਸੰਸਾਰ ਆਪਣਾ, ਇਕ-ਮਈ ਅੰਗ ਭਾਸਦਾ ਹੈ। ਸ੍ਵੈਚੇਤਨਤਾ ਦੇ ਵਿਕਾਸ ਕਰਕੇ ਉਹ ਵਖੇਵਾਂ ਤੇ ਆਪਣਾ ਅੱਡਰਾਪਣ ਲਖਣ ਲੱਗ ਜਾਂਦਾ ਹੈ। ਭਗਤ, ਪਰਮਾਤਮਾ ਦਾ ਜਗਿਆਸੂ ਉਚੇਰੇ ਆਤਮਿਕ ਮੰਡਲਾਂ ਵਿਚ ਮੁੜ ਇਸ ਅਵਸਥਾ ਦੀ ਪ੍ਰਾਪਤੀ ਦਾ ਜਤਨ ਕਰਦਾ ਹੈ, ਫਰਕ ਇਹ ਹੁੰਦਾ ਹੈ ਕਿ ਬਾਲ ਤਾਂ ਕੇਵਲ ਮਹਿਸੂਸ ਕਰਦਾ ਹੈ, ਜਾਣਦਾ ਪਛਾਣਦਾ ਕੁਝ ਨਹੀਂ, ਪਰ ਆਤਮਿਕ ਜੀਵਨ ਵਿਚ ਨਵੇਂ ਸਿਰਿਓਂ ਜਨਮ ਲੈਣ ਵਾਲਾ ਭਗਤ ਇਹ ਗੱਲ ਜਾਣਦਾ ਹੈ ਕਿ ਮੈਂ ਮਾਇਆ ਦੇ ਪ੍ਰਭਾਵ ਤੋਂ ਰਹਿਤ ਹਾਂ ਤੇ ਉਹ ਆਪਣੀ ਮਰਜ਼ੀ ਨੂੰ ਉੱਕਾ ਹੀ ਈਸ਼ਵਰੀ ਭਾਣੇਂ ਦੇ ਅਰਪਣ ਕਰਕੇ ਜਗ ਦਾ ਕਾਰ-ਵਿਹਾਰ ਸਿਰ ਸੁੱਟ ਕੇ ਕਰੀ ਜਾਂਦਾ ਹੈ। ਵਿਸ਼ੇ ਵਿਕਾਰਾਂ ਦਾ ਜੀਵਨ ਤਿਆਗ ਕੇ ਆਤਮਿਕ ਜੀਵਨ ਵਿਚ ਪ੍ਰਵੇਸ਼ ਕਰਦਾ ਹੈ, ਮਾਨੋ ਉਹ ਉਸ ਪਰਮਾਤਮਾ ਦਾ ਅੰਗ ਅੰਸ਼ ਹੋ ਜਾਂਦਾ ਹੈ ਜਿਥੋਂ ਉਹ ਬਿਨਸਨਹਾਰ ਮਨੁੱਖ ਦੇ ਰੂਪ ਵਿਚ ਪ੍ਰਗਟ ਹੋਇਆ ਸੀ। ਇਵੇਂ ਹੀ ਜਿਵੇਂ ਸਾਗਰ ਤੋਂ ਪਾਣੀ ਦੀ ਲਹਿਰ ਨਿਕਲ ਕੇ ਨੱਚ ਟਪ ਕੇ ਫੇਰ ਸਾਗਰ ਵਿਚ ਸਮਾ ਜਾਵੇ। ਹਉਮੈ ਨੂੰ ਮੇਟ ਕੇ ਤੇ ਆਪਣੇ ਆਪੇ ਨੂੰ ਅਪਰੰਪਰ ਪਰਮਾਤਮਾ ਦੇ ਅਰਪਣ ਕਰਕੇ ਮਨੁੱਖ; ਜਗਤ ਵਿਚ ਹਰ ਚੀਜ਼ ਦੀ ਸਹੀ ਥਾਂ ਤੇ ਹਰ ਗੱਲ ਦੇ ਸਹੀ ਅਰਥ ਸਮਝਣ ਦੇ ਯੋਗ ਹੋ ਜਾਂਦਾ ਹੈ, ਤੇ ਸੁਆਰਥਕ ਦ੍ਰਿਸ਼ਟੀ ਤਜ ਕੇ ਸਰਬ-ਵਿਆਪਕ ਈਸ਼ਵਰੀ ਚੇਤੰਨਤਾ, ਈਸ਼ਵਰੀ ਦ੍ਰਿਸ਼ਟੀ ਉਸ ਅੰਦਰ ਪ੍ਰਵੇਸ਼ ਕਰਦੀ ਹੈ।

ਸਿਮਰਨ ਸ਼ਕਤੀ, ਕਲਪਨਾ ਤੇ ਸ੍ਵੈਚੇਤਨਤਾ ਦਿਮਾਗ ਦੇ ਉਤਲੇ ਹਿੱਸੇ ਦੇ ਕੰਮ ਹਨ, ਤੇ ਇਹ ਹਿੱਸੇ ਮਗਜ਼ ਦੇ ਭੂਰੇ ਰੰਗ ਵਾਲੇ ਮਵਾਦ (grey matter) ਵਿਚ ਇਕ ਦੂਜੇ ਨਾਲ ਸੰਬੰਧਿਤ ਹਨ। ਇਹ ਗੁਣ ਮਨੁੱਖ ਨੇ ਤੇ ਉੱਚੀ ਸ਼੍ਰੇਣੀ ਦੇ ਦੁੱਧ ਪਿਆਣ ਵਾਲੇ ਜਾਨਵਰਾਂ ਨੇ ਮਾਨੋ ਹੁਣੇ ਜਿਹੇ ਪ੍ਰਾਪਤ ਕੀਤੇ ਹਨ। ਜੇ ਦਿਮਾਗ ਦੇ ਇਹ ਹਿਸੇ ਕੰਮ ਨਾ ਕਰਨ ਤਾਂ ਜਾਨਵਰਾਂ ਦਾ ਪ੍ਰਤੀਕਰਮ ਅਚੇਤ ਸੁਭਾਵਿਕ ਕਿਰਿਆ ਤੇ ਨਿਰਭਰ ਹੋਵੇ। ਜਿਨ੍ਹਾਂ ਡੱਡੂਆਂ, ਕੁੱਤਿਆਂ ਦੇ ਦਿਮਾਗ ਦਾ ਇਹ ਹਿਸਾ ਅੱਡ ਕਰ ਦਿੱਤਾ ਜਾਵੇ ਉਹ ਸਿਮਰਨ ਸ਼ਕਤੀ ਤੇ ਵਿਚਾਰ ਤੋਂ ਵਾਂਝ ਰਹਿ ਜਾਂਦੇ ਹਨ। ਉਹ ਅਚੇਤ ਹੀ ਮਸ਼ੀਨ ਵਾਂਗ ਬਿਨਾਂ ਸੋਝੀ ਦੇ ਕੰਮ ਕਰਦੇ ਹਨ। ਜਿਸ ਕੁਤੇ ਦੇ ਦਿਮਾਗ ਦਾ ਇਹ ਹਿੱਸਾ ਕੱਟਿਆ ਜਾਏ ਉਹ ਭਾਵੇਂ ਭੁੱਖਾ ਹੀ ਹੋਵੇ ਤਾਂ ਵੀ ਆਪਣੇ ਮੂੰਹ ਅਗੇ ਪਏ ਰੋਟੀ ਮਾਸ ਨੂੰ ਨਹੀਂ ਛੂਹੇਗਾ। ਪਰ ਜੇ ਰੋਟੀ ਇਸ ਦੇ ਮੂੰਹ ਵਿਚ ਪਾਓ ਤਾਂ ਝਟ ਖਾ ਜਾਏਗਾ। ਹੁਣ ਇਸ ਗੱਲ ਦਾ ਮੁਕਾਬਲਾ ਪਰਸੁਆਰਥੀ ਜੀਵਨ-ਮੁਕਤ ਦੀ ਕਾਰ ਨਾਲ ਕਰੋ, ਜਿਸ ਨੇ ਆਪੇ ਦਾ ਖਿਆਲ ਮੇਟ ਦਿਤਾ ਹੈ ਤੇ ਆਪਣਾ ਆਪਾ

ਈਸ਼ਵਰੀ ਰਜ਼ਾ ਦੇ ਅਰਪਣ ਕਰਕੇ ਈਸ਼ਵਰੀ ਜੀਵਨ ਬਤੀਤ ਕਰਦਾ ਹੈ।

ਯਾਦ ਸ਼ਕਤੀ, ਵਿਚਾਰ ਤੇ ਸ੍ਵੈਚੇਤਨਤਾ ਹਉਮੈਂ-ਪੂਰਤ ਜੀਵਨ ਦੀ ਨੀਂਹ ਹਨ। ਜਦ ਯਾਦ ਸ਼ਕਤੀ, ਵਿਚਾਰ ਤੇ ਚੇਤਨਤਾ ਨਾ ਹੋਵੇ ਤਾਂ ਸਭੇ ਜੀਅ-ਜੰਤ ਇਕੋ ਕੁਝ ਭਾਸਦੇ ਹਨ। ਕਈ ਦਵਾਈਆਂ ਅਜਿਹੀਆਂ ਹਨ ਜੋ ਸਹਿਜੇ ਹੀ ਇਨ੍ਹਾਂ ਸਜਰੇ ਪ੍ਰਾਪਤ ਹੋਏ ਗੁਣਾਂ ਨੂੰ ਅਰਥਾਤ ਯਾਦ ਸ਼ਕਤੀ, ਵਿਚਾਰ ਤੇ ਸ੍ਵੈ-ਚੇਤਨਤਾ ਨੂੰ ਕੁਝ ਸਮੇਂ ਲਈ ਨਿਰਰਥੱਕ ਤੇ ਬੇਹਿਸ ਕਰ ਦਿੰਦੇ ਹਨ। ਉਸ ਦਸ਼ਾ ਵਿਚ, ਇਨ੍ਹਾਂ ਦਵਾਈਆਂ ਦੇ ਪ੍ਰਭਾਵ ਕਰਕੇ ਮਨੁੱਖ ਕਦੀ ਕਦੀ ਸਾਰੇ ਜਗ ਨਾਲ ਏਕਤਾ, ਅਭੇਦਤਾ ਪ੍ਰਤੀਤ ਕਰਦਾ ਹੈ।

ਏਕਤਾ ਦਾ ਅਹਿਸਾਸ ਜਿਸ ਦਾ ਭਗਤ ਜ਼ਿਕਰ ਕਰਦੇ ਹਨ, ਇਸੇ ਪ੍ਰਕਾਰ ਦਾ ਅਹਿਸਾਸ ਮਾਲੂਮ ਹੁੰਦਾ ਹੈ। ਜਿਨ੍ਹਾਂ ਅੱਖਰਾਂ ਦੁਆਰਾ ਉਹੋ ਇਸ ਭਾਵ ਨੂੰ ਪ੍ਰਗਟ ਕਰਦੇ ਹਨ, ਬੜਾ ਅਰਥ ਭਰਪੂਰ ਹੈ। ਭਗਤ ਪਰਮਾਤਮਾ ਨਾਲ ਅਭੇਦ ਹੋਣ ਲਈ, ਈਸ਼ਵਰੀ ਦਸ਼ਾ ਦੀ ਪ੍ਰਾਪਤੀ ਲਈ ਹਉਮੈਂ ਦੇ ਮਾਰਨ ਤੇ ਜ਼ੋਰ ਦਿੰਦੇ ਹਨ। ਕੀ ਇਸ ਦੇ ਅਰਥ ਇਹ ਨਹੀਂ ਕਿ ਭਗਤ ਮਾਨਸਿਕ ਤੌਰ ਤੇ ਹਉਮੈ ਮਾਰ ਕੇ ਉਹ ਦਸ਼ਾ ਪੈਦਾ ਕਰਨ ਦਾ ਜਤਨ ਕਰਦੇ ਹਨ ਜੋ ਮਗਜ਼ ਦੇ ਉਤਲੇ ਹਿੱਸੇ ਨੂੰ ਕੱਟਣ ਕਰਕੇ ਵਾਪਰਦੀ ਹੈ।

ਇਹ ਸਮੱਸਿਆ ਇੰਨ ਬਿੰਨ ਯਥਾਰਥ ਨਹੀਂ, ਇਕ ਖ਼ਿਆਲ ਹੈ। ਇਹ ਖ਼ਿਆਲ ਹਾਸੋ-ਹੀਣਾ ਲਗਦਾ ਹੈ ਪਰ ਸਾਡੇ ਵਿਸ਼ੇ ਦੇ ਸੰਬੰਧ ਵਿਚ ਅਰਥ-ਪੂਰਣ ਹੈ।

Professor Bergson ਦਾ ਕਥਨ ਹੈ ਕਿ ਮਨੁੱਖੀ ਅਕਲ ਪਦਾਰਥਿਕ ਵਸਤਾਂ ਦੇ ਕਾਰ ਵਿਹਾਰ ਵਿਚ ਸਾਡੀ ਸੋਝੀ ਕਰਾਉਣ ਹਿਤ ਵੱਧੀ ਫੁੱਲੀ ਹੈ, ਇਸ ਲਈ ਆਲੇ ਦੁਆਲੇ ਦੀਆਂ, ਦੇਸ਼ ਕਾਲ ਦੀਆਂ ਵਸਤਾਂ ਤੇ ਉਨ੍ਹਾਂ ਦੀ ਅਦਲਾ ਬਦਲੀ ਨੂੰ ਭਲੀ ਪ੍ਰਕਾਰ ਸਮਝਣ ਦੇ ਯੋਗ ਤਾਂ ਹੈ ਪਰ ਸਾਡੇ ਅੰਦਰ ਹੋਰ ਸ਼ਕਤੀਆਂ ਵੀ ਹਨ, ਜਿਨ੍ਹਾਂ ਦੀ ਵਰਤੋਂ ਜੀਵਨ ਜੁਗਤੀ ਦੇ ਸਮਝਣ ਲਈ ਜ਼ਰੂਰੀ ਹੈ। ਮਨੁੱਖੀ ਜੀਵਨ ਵਿਚ ਸਰੀਰ ਦੀ ਰੱਖਿਆ ਆਤਮਾ ਦਾ ਮੁੱਖ ਕਰਮ ਹੈ, ਇਸ ਲਈ ਆਤਮਾ ਨੂੰ ਆਪਣੇ ਚੌਗਿਰਦੇ ਅਨੁਸਾਰ ਢਾਲਿਆ ਲੋੜੀਏ, ਇਸ ਪ੍ਰਕਾਰ ਮਾਇਆ ਆਤਮਾ ਦੇ ਚੁਫੇਰੇ ਆਪਣਾ ਜਾਲ ਉਣ ਲੈਂਦੀ ਹੈ। ਇਸ ਸੁਭਾਵਕ ਦ੍ਰਿਸ਼ਟੀ ਨੂੰ ਤਿਆਗਣਾ ਤੇ ਵਿਸ਼ਾਲ ਆਤਮਿਕ ਜੀਵਨ ਵਿਚ ਪ੍ਰਵੇਸ਼ ਕਰਨਾ ਹੀ ਮਾਇਆ ਦੇ ਜੀਵਨ ਤੋਂ ਉੱਪਰ ਦਾ ਨਿਰਲੇਪ ਜੀਵਨ ਹੈ।

ਜਿਸ ਵਿਸ਼ੇ ਤੇ ਅਸੀਂ ਇਥੇ ਬਹਿਸ ਕੀਤੀ ਹੈ, ਇਸ ਦਾ ਆਧਾਰ ਤੇ ਇਸ ਦਾ ਪਿੱਛਾ ਕੇਵਲ ਇਕ ਸਿੱਧਾਂਤ ਹੀ ਹੈ। ਪਰ ਅਮਲੀ, ਯਥਾਰਥ ਖ਼ਿਆਲ ਦਾ ਰੁਝਾਨ ਵੀ ਤਾਂ ਇਸੇ ਪਾਸੇ ਹੈ। ਵੈਲਜ਼ ਆਪਣੀ ਸ਼ਲਾਘਾ-ਯੋਗ ਮਹਾਨ ਪੁਸਤਕ 'ਜੀਵਨ ਦਾ ਵਿਗਿਆਨ' ਵਿਚ ਲਿਖਦਾ ਹੈ:

"ਜੀਵ-ਵਿਦਿਆ ਦੀ ਆਮ ਰੁਚੀ ਤੇ ਸਮੁੱਚਾ ਵਿਚਾਰ ਉਚੇਰੇ ਤੇ ਅਨੁਭਵੀ ਧਾਰਮਿਕ ਵਿਚਾਰਾਂ ਅਰਥਾਤ ਭਗਤਾਂ ਦੀ ਦਿਬ-ਦ੍ਰਿਸ਼ਟੀ ਅਨੁਕੂਲ ਹੈ। ਉਚੇਰੇ ਦਰਜੇ ਦੇ ਸਿਆਣੇ, ਭਗਤਾਂ ਸੂਫੀਆਂ ਅੰਦਰ ਆਪਣੇ ਆਪ ਤੋਂ ਤੇ ਸੇਂਟ ਪਾਲ ਦੇ ਕਥਨ ਅਨੁਸਾਰ, ਇਸ ਮੌਤ ਰੂਪੀ ਆਪੇ ਤੋਂ ਅਰਥਾਤ ਵਖੇਵੇਂ ਤੋਂ ਛੁਟਕਾਰਾ ਪਾਉਣ ਦੀ ਖਿਚੋ ਤਾਣ ਹੁੰਦੀ ਹੈ ਤੇ ਇਸ ਗੱਲ ਦਾ ਜਤਨ ਹੁੰਦਾ ਹੈ ਕਿ ਮਹਾਨ ਸਰਵ ਵਿਆਪਕ, ਅਬਿਨਾਸੀ ਪੁਰਸ਼ ਨਾਲ ਅਭੇਦਤਾ,

ਏਕਤਾ ਪ੍ਰਾਪਤ ਹੋਵੇ। ਹੁਣ ਜਿਵੇਂ ਕਿ ਅਸੀਂ ਜੀਵ-ਵਿਦਿਆ ਦਾ ਸੰਖੇਪ ਤਾਤਪਰਜ ਦਰਸਾਇਆ ਹੈ, ਅਸੀਂ ਵੇਖਿਆ ਹੈ ਕਿ ਇਕੱਲੀ ਸ਼ਖ਼ਸੀਅਤ ਦੀ ਵਿਸ਼ੇਸ਼ਤਾ ਦੇ ਖਿਆਲ ਢਹਿ-ਢੇਰੀ ਹੋ ਰਹੇ ਹਨ ਤੇ ਦਿਨੋ ਦਿਨ ਇਹ ਖ਼ਿਆਲ ਘਰ ਕਰ ਰਿਹਾ ਹੈ ਕਿ ਸਾਰੇ ਬ੍ਰਹਿਮੰਡ ਅੰਦਰ ਇੱਕੋ ਜਿੰਦ ਜਾਨ ਦਾ ਪਸਾਰਾ ਹੈ। ਇਸ ਪੁਸਤਕ ਵਿਚ ਜੋ ਕੁਝ ਅਸੀਂ ਲਿਖ ਚੁਕੇ ਹਾਂ ਉਸ ਤੋਂ, ਭਾਵ ਸਰੀਰ ਵਿਗਿਆਨ, ਸਰੀਰ-ਰਚਨਾ ਵਿਗਿਆਨ, ਜਨਨ-ਵਿਗਿਆਨ, ਤੇ ਮਨੋਵਿਗਿਆਨ (ਮਾਨਸਿਕ ਵਿਦਿਆ) ਇਨ੍ਹਾਂ ਸਾਰੀਆਂ ਤੋਂ ਇਹੋ ਸਿੱਧ ਹੁੰਦਾ ਹੈ ਕਿ ਅਸਾਂ ਮਨੁੱਖਾਂ ਦੀ ਅੱਡਰੀ ਵੱਖਰੀ ਹਸਤੀ ਕੁਦਰਤ ਵਲੋਂ ਕੁਝ ਸਮੇਂ ਲਈ ਸਾਨੂੰ ਜਗ ਵਿਚ ਥਾਪਣ ਦੀ ਤਰਕੀਬ ਹੈ ਤੇ ਇਕ ਲੜੀ ਵਿਚ ਇਕ ਥਾਂਵੇਂ ਅਣੂਆਂ ਪ੍ਰਮਾਣੂਆਂ ਦੀਆਂ ਵਹੀਰਾਂ ਇਕੱਠੀਆਂ ਕਰ ਰੱਖੀਆਂ ਹਨ। ਅਸੀਂ ਸਮਝੀਂ ਬੈਠੇ ਹਾਂ ਕਿ ਸਾਡੀ ਮਹਾਨ ਵਿਸ਼ੇਸ਼ਤਾ ਹੈ, ਤੇ ਉਹ ਇਹ ਹੈ ਸਾਡੀ ਹਸਤੀ ਅਖੰਡ ਤੇ ਅਮਰ ਹੈ, ਪਰ ਇਹ ਪ੍ਰਬਲ ਭਰਮ ਹੈ ਤੇ ਇਸ ਲਈ ਹੈ ਕਿ ਅਸੀਂ ਜਿਵੇਂ ਕਿਵੇਂ ਖਿਚੋ-ਤਾਣ ਕਰਕੇ ਜਗਤ ਵਿਚ ਸੁਰਜੀਤ ਰਹੀਏ।''

ਪਰ ਕੀ ਰਸਾਇਣ ਵਿਦਿਆ, ਭੌਤਿਕ ਵਿਗਿਆਨ ਤੇ ਜੋਤਿਸ਼ ਦਾ ਰੁਝਾਨ ਵੀ ਇਸੇ ਪਾਸੇ ਨਹੀਂ ? ਹੁਣ ਸਭ ਪ੍ਰਕਾਰ ਦੀ ਵਿਦਿਆ ਮੁਢਲੀ ਬੁਨਿਆਦੀ ਏਕਤਾ ਇਕਸਾਰਤਾ ਨੂੰ ਮੰਨਦੀ ਹੈ। ਉਕਤ ਲਿਖਾਰੀ ਵੈਲਜ਼ ਕਹਿੰਦਾ ਹੈ : "ਹੁਣ ਮਨੁੱਖ ਦੀਆਂ ਅੱਖਾਂ ਖੁਲ੍ਹੀਆਂ ਹਨ ਤੇ ਪਤਾ ਲੱਗਾ ਹੈ ਕਿ ਮਨੁੱਖ ਦਾ ਇਹ ਖਿਆਲ ਕਿ ਮੈਂ ਇਕ ਵੱਖਰੇ ਦਾ ਵੱਖਰਾ, ਮਾਨੋ ਇਕ ਸੰਦੂਕੜੀ ਵਿਚ ਬੰਦ ਵੱਖਰੀ ਹਸਤੀ ਹਾਂ ਤੇ ਸਾਰੇ ਜਗ ਦੇ ਮੁਕਾਬਲੇ ਤੇ ਖੜਾ ਖੇਡ ਰਚਾਈ ਬੈਠਾ ਹਾਂ, ਹੁਣ ਇਹ ਖ਼ਿਆਲ ਨਿਰਾ ਭਰਮ ਹੀ ਲੱਗਦਾ ਹੈ। ਮਨੁੱਖ ਨੂੰ ਇਸ ਏਕਾਂਤ, ਇਸ ਵਖੇਵੇਂ ਦਾ ਕੋਈ ਹੱਕ ਨਹੀਂ। ਜੀਵਨ ਬਾਰੇ ਇਕਾਂਤ ਦਾ ਖਿਆਲ ਇਕ ਸੌੜ-ਦਿਲੀ ਤੇ ਚਤੁਰਾਈ ਦਾ ਖਿਆਲ ਹੈ। ਹੁਣ ਮਨੁੱਖ ਜਾਣਦਾ ਹੈ ਕਿ ਮੈਂ ਮਹਾਨ ਵਿਸ਼ਾਲ ਏਕਤਾ ਦਾ ਅੰਗ ਹਾਂ, ਉਸ ਏਕਤਾ ਦਾ ਅੰਗ ਜਿਸ ਨੂੰ ਮੌਜੂਦਾ ਸਾਇੰਸ ਹੌਲੀ ਹੌਲੀ ਦਰਸਾ ਰਹੀ ਹੈ। ਮਨੁੱਖ ਜਿਸ ਏਕਤਾ ਦੀ ਅੰਸ਼ ਹੈ ਉਹ ਇਕ ਖੰਡ ਕੀਤਾ ਵਖਰਾ ਏਕਾ-ਇਕਾਈ ਨਹੀਂ। ਉਸ ਇਕੱਲੀ ਹਸਤੀ ਦਾ ਨਾ ਆਦਿ ਹੈ ਨਾ ਅੰਤ।''

ਮਨੁੱਖ ਨੂੰ ਇਸ ਸਚਿਆਈ ਨੂੰ ਗ੍ਰਹਿਣ ਕਰਨ ਲਈ ਸਾਵਧਾਨ ਕਰਨ ਦੀ ਲੋੜ ਹੈ। ਮਨੁੱਖ ਉਹ ਕੁਝ ਨਹੀਂ ਜੋ ਕੁਝ ਉਹ ਸਮਝਦਾ ਹੈ, ਅਰਥਾਤ ਹਉਮੈਂ-ਪੂਰਤ ਰੁਚੀਆਂ ਦੀ ਪੰਡ। ਉਹ ਜਗਤ ਦੀ ਪੂਰਨ ਏਕਤਾ ਦਾ ਅੰਗ ਹੈ ਤੇ ਮਨੁੱਖ ਤਾਂ ਹੀ ਸੰਪੂਰਨ ਜੀਵਨ ਬਤੀਤ ਕਰ ਸਕਦਾ ਹੈ ਜੇ ਉਹ ਸਰਬ ਸੰਪੂਰਨ ਏਕਤਾ ਨਾਲ ਅਭੇਦ ਹੋ ਕੇ ਰਹੇ। ਹਉਮੈਂ ਭਰਿਆ ਭਰਮ, ਢਹਿ ਢੇਰੀ ਹੋ ਜਾਏ ਤਾਂ ਉਹ ਹਵਾ ਵਾਂਗ ਖੁਲ੍ਹਾ ਆਜ਼ਾਦ ਮਹਿਸੂਸ ਕਰਦਾ ਹੈ ਜੋ ਜਲ ਥਲ ਤੇ ਖੁਲ੍ਹੀ ਖੁਲਾਸੀ ਵਗਦੀ ਹੈ। ਗੁਰੂ ਅਰਜਨ ਸਾਹਿਬ ਦਾ ਵਾਕ ਹੈ ;

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ।
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ।

ਜਗ ਵਿਚ ਹਉਮੈਂ ਪੂਰਤ ਤੇ ਭਰਮਾਂ ਭੁੱਲੇ ਜੀਵਨ ਨੂੰ ਦਰਸਾਣ ਲਈ ਅੰਡੇ ਦੀ ਮਿਸਾਲ ਸੋਹਣੀ ਢੁਕਦੀ ਬਣਦੀ ਮਿਸਾਲ ਹੈ, ਜਿਵੇਂ ਜੰਮਣ ਤੋਂ ਪਹਿਲੋਂ ਚੂਚਾ ਅੰਡੇ ਵਿਚ

ਹੁੰਦਾ ਹੈ। ਅੰਡਾ ਟੁਟਣ ਤੇ ਚੂਚਾ ਇਕ ਨਵੇਂ ਸੰਸਾਰ ਵਿਚ ਆਉਂਦਾ ਹੈ, ਜਿਥੋਂ ਦਾ ਜੀਵਨ ਅੰਡੇ ਦੇ ਅੰਦਰਲੇ ਜੀਵਨ ਤੋਂ ਵਖਰਾ ਹੈ। ਇਵੇਂ ਹੀ ਜਦ ਮਨੁੱਖ ਨਵੇਂ ਆਤਮਿਕ ਜੀਵਨ ਵਿਚ ਪ੍ਰਵੇਸ਼ ਕਰਦਾ ਹੈ ਤੇ ਅੱਖਾਂ ਖੁਲ੍ਹਦੀਆਂ ਹਨ ਤਾਂ ਉਸ ਨੂੰ ਸੋਝੀ ਪੈਂਦੀ ਹੈ ਕਿ ਓਹਦਾ ਪਹਿਲਾ ਜੀਵਨ ਕਿਤਨਾ ਸੌੜਾ ਘੁਟਿਆ-ਵਟਿਆ, ਸੁੰਗੜਿਆ ਤੇ ਹੀਣ-ਖੀਣ ਸੀ। ਉਸਦਾ ਪਹਿਲਾ ਜੀਵਨ ਇਕ ਨੀਂਦ ਸੀ, ਜਦੋਂ ਉਹ ਆਪਣੀ ਅਸਲੀਅਤ ਨੂੰ ਭੁੱਲ ਗਿਆ ਸੀ; ਨਵੇਂ ਜੀਵਨ ਦੇ ਅਰਥ ਹਨ ਕਿ ਉਸ ਨੂੰ ਸੋਝੀ ਹੋਈ, ਗਿਆਨ ਹੋਇਆ ਤੇ ਓਹਨੂੰ ਉਸ ਸਤਿ ਦਾ ਪਤਾ ਲੱਗਾ ਜਿਸ ਦਾ ਉਸ ਨੂੰ ਪਹਿਲੇ ਪਤਾ ਨਹੀਂ ਸੀ।

ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ :
ਸਦਾ ਜਾਗਹਿ ਘਰੁ ਆਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ।

* * * *

ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ।
ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ।
(ਪ੍ਰਭਾਤੀ, ਮ. ੩)

ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ।
ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ। (ਗਉੜੀ, ਮ. ੩)
ਜੋਗੀ ਗ੍ਰਿਹੀ ਪੰਡਿਤ ਭੇਖਧਾਰੀ।
ਏ ਸੂਤੇ ਆਪਣੈ ਅਹੰਕਾਰੀ।
ਮਾਇਆ ਮਦਿ ਮਾਤਾ ਰਹਿਆ ਸੋਇ।
ਜਾਗਤੁ ਰਹੈ ਨ ਮੂਸੈ ਕੋਇ।
ਸੋ ਜਾਗੈ ਜਿਸੁ ਸਤਗੁਰੁ ਮਿਲੈ।
ਪੰਚ ਦੂਤ ਓਹੁ ਵਸਿਗਤਿ ਕਰੈ।
ਸੋ ਜਾਗੈ ਜੋ ਤਤੁ ਬੀਚਾਰੈ।
ਆਪਿ ਮਰੈ ਅਵਰਾ ਨਹ ਮਾਰੈ।
ਸੋ ਜਾਗੈ ਜੋ ਏਕੋ ਜਾਣੈ।
ਪਰਕਿਰਤਿ ਛੋਡੈ ਤਤੁ ਪਛਾਣੈ। (ਭੈਰਉ, ਮ. ੩)

ਮਰ-ਜੀਵੜੇ ਜੋ ਹਉਮੈ ਨੂੰ ਮਾਰ ਲੈਂਦੇ ਹਨ, ਜੋ ਆਪਣਾ ਆਪਾ ਮਾਰਦੇ ਹਨ ਤੇ ਦੂਜਿਆਂ ਨੂੰ ਨਹੀਂ ਮਾਰਦੇ, ਉਹ ਮਾਇਆ ਮੋਹ ਤਿਆਗ ਕੇ ਪਰਮ ਤੱਤ ਦਾ ਗਿਆਨ ਪ੍ਰਾਪਤ ਕਰਦੇ ਹਨ।

ਭਰਮੁ ਗਇਆ ਤ ਜਾਗਿਆ, ਚੂਕਾ ਅਗਿਆਨੁ ਅੰਧਾਰੁ।
(ਵਾਰ ਰਾਮਕਲੀ, ਮ. ੩)

ਇਸ ਪ੍ਰਕਾਰ ਸਿੱਖੀ ਵਿਚ ਆਪਾ ਚੀਨਣ ਜਾਂ ਨਿੱਜ-ਗਿਆਨ ਦੇ ਅਰਥ ਹਨ ਇਸ ਇਨਮਨ ਦਾ ਵੱਸ ਕਰਨਾ ਜੋ ਹਉਮੈਂ ਪੂਰਤ ਜੀਵਨ ਦੇ ਹਨੇਰੇ ਤੇ ਚਿਕੜ ਵਿਚ ਫਸਿਆ ਹੈ ਤੇ ਇਸ ਦੀ ਥਾਂ ਨਵੀਂ ਆਤਮਿਕ ਜੋਤ ਪ੍ਰਗਟ ਕਰਨਾ ਜੋ ਪਰਮਾਤਮਾ ਦੀ ਜੋਤ ਤੇ ਪ੍ਰੇਮ ਨਾਲ ਅਭੇਦ ਹੋਵੇ, ਜੋ ਅਕਾਲ ਪੁਰਖ ਨਾਲ ਇਕ-ਮਿਕ ਹੋਵੇ।

ਅਧਿਆਇ 1

# ਪਰਮਾਤਮ–ਪ੍ਰੇਮ

ਅਕਾਲ ਪੁਰਖ ਦੀ ਰਜ਼ਾ ਤੇ ਚੱਲਣਾ, ਉਸ ਦਾ ਭਾਣਾ ਮੰਨਣਾ, ਤਸਵੀਰ ਦਾ ਇਕ ਪਾਸਾ ਜਾਂ ਸਵਾਲ ਦਾ ਇਕ ਪਹਿਲੂ ਹੈ, ਇਸ ਦੇ ਨਾਲ ਹੀ ਆਤਮਿਕ ਉੱਨਤੀ ਲਈ ਕਰਤਾਰ ਦੀ ਪ੍ਰੇਮਾ-ਭਗਤੀ ਅਵੱਸ਼ਕ ਹੈ। ਭਾਣਾ ਮੰਨਣਾ ਮਾਨੋ ਇਕ ਨਾਂਹ-ਵਾਚਕ ਸਿਫ਼ਤ ਹੈ, ਅਰਥਾਤ ਇਕ ਪ੍ਰਕਾਰ ਦਾ ਸੰਜਮ, ਸਾਧਨ, ਆਪਣੇ ਆਪ ਨੂੰ ਵੱਸ ਕਰਨਾ; ਪਰ ਅਕਾਲ ਪੁਰਖ ਨਾਲ ਪ੍ਰੇਮ ਕਰਨਾ ਤੇ ਮਨੁੱਖ ਮਾਤਰ ਦੀ ਸੇਵਾ ਕਰਨਾ ਵਿਧਾਨਕ (positive) ਸਿਫ਼ਤਾਂ, ਉੱਦਮ ਕਰਕੇ ਕਰਨ ਵਾਲੀਆਂ ਗੱਲਾਂ ਹਨ। ਇਨ੍ਹਾਂ ਤੋਂ ਮਨੁੱਖ ਦੀ ਸਭ ਤੋਂ ਉੱਤਮ, ਸਭ ਤੋਂ ਸ਼੍ਰੇਸ਼ਟ ਅਵੱਸਥਾ ਪ੍ਰਗਟ ਹੁੰਦੀ ਹੈ।

ਪ੍ਰੇਮ ਜਗਤ ਦੀ ਮਹਾਂਬਲੀ ਸ਼ਕਤੀ ਹੈ। ਇਸ ਦਾ ਜੀਆਂ-ਜੰਤਾਂ ਤੇ ਨਿਰਜਿੰਦ ਵਸਤਾਂ ਦੋਹਾਂ ਵਿਚ ਇਕਸਾਰ ਪਸਾਰਾ ਹੈ। ਕਈ ਤਾਂ ਇਹ ਕਹਿੰਦੇ ਹਨ ਕਿ ਜੇ ਇਹ ਸ਼ਕਤੀ ਨਾ ਹੁੰਦੀ ਤਾਂ ਸੰਸਾਰ ਰਚਨਾ ਨਾ ਹੁੰਦੀ। ਇਸ ਬਾਰੇ ਭਾਵੇਂ ਕੁਝ ਸ਼ੱਕ ਹੋਵੇ ਕਿ ਪ੍ਰੇਮ ਕਿਸ ਹੱਦ ਤੀਕ ਨਿਰਜਿੰਦ ਵਸਤਾਂ ਵਿਚ ਕੰਮ ਕਰਦਾ ਹੈ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਰ ਸਕਦਾ ਕਿ ਜੀਆਂ-ਜੰਤਾਂ ਦੇ ਸੰਸਾਰ ਵਿਚ ਪ੍ਰੇਮ ਮਹਾਂਬਲੀ ਸ਼ਕਤੀ ਹੈ। ਸਿੱਖ, ਪ੍ਰੇਮ ਨੂੰ ਜੀਵਨ ਪੰਧ ਵਿਚ ਇਕ ਮਹਾਨ ਅਸਲੀਅਤ ਤੋਂ ਚੁੱਕ ਕੇ ਇਸ ਨੂੰ ਆਤਮਿਕ ਮੰਡਲ ਦੀ ਉੱਚੀ ਥਾਂ ਤੇ ਪਦਵੀ ਤੇ ਸਥਾਪਨ ਕਰਦਾ ਹੈ। ਸਿੱਖੀ ਵਿਚ ਪ੍ਰੇਮ ਦੇ ਅਰਥ ਹਨ ਕਰਤਾਰ ਨਾਲ ਪ੍ਰੇਮ ਕਰਨਾ ਤੇ ਕਰਤਾਰ ਦੇ ਪ੍ਰੇਮ ਵਿਚ ਰਤਿਆਂ ਹੋਇਆਂ ਮਨੁੱਖ ਮਾਤਰ ਨਾਲ ਪ੍ਰੇਮ ਕਰਨਾ। ਪ੍ਰੇਮ ਦੇ ਅਰਥ ਹਨ ਆਪਣਾ ਆਪਾ ਤਿਆਗਣਾ ਤੇ ਕਰਤਾਰ ਦਾ ਭਾਣਾ ਸਿਰ ਮੱਥੇ ਤੇ ਮੰਨਣਾ, ਆਪਣਾ ਆਪਾ ਵਾਰ ਦੇਣਾ, ਇਹੋ ਪਰਮਾਤਮਾ ਦੀ ਭਗਤੀ ਹੈ।

ਗੁਰੂ ਸਾਹਿਬਾਨ ਨੇ ਫ਼ੁਰਮਾਇਆ ਹੈ ਕਿ ਮਨੁੱਖ-ਜਨਮ ਦਾ ਮਨੋਰਥ ਹੀ ਕਰਤਾਰ ਦੀ ਭਗਤੀ ਹੈ। ਜਦ ਗੁਰੂ ਨਾਨਕ ਸਾਹਿਬ ਮੱਕੇ ਗਏ ਤਾਂ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਮਨੁੱਖਾ ਜੀਵਨ ਦਾ ਪ੍ਰਯੋਜਨ ਕੀ ਹੈ। ਜਿਵੇਂ ਭਾਈ ਮਨੀ ਸਿੰਘ ਜੀ ਨੇ ਗਿਆਨ ਰਤਨਾਵਲੀ ਵਿਚ ਕਥਨ ਕੀਤਾ ਹੈ, ਉਨ੍ਹਾਂ ਨੇ ਉੱਤਰ ਦਿੱਤਾ, "ਬੰਦਾ ਜੋ ਹੋਇਆ ਹੈ ਸੋ ਬੰਦਗੀ ਵਾਸਤੇ ਹੋਇਆ ਹੈ, ਤਾਂ ਤੇ ਜੋ ਬੰਦਾ ਹੋ ਕੇ ਬੰਦਗੀ ਨਹੀਂ ਕਰਦਾ ਤੇ ਹਿਰਸ ਤੇ ਸ਼ਹਿਵਤ ਵਿਚ ਉਮਰ ਗੁਜ਼ਾਰਦਾ ਹੈ, ਸੋ ਹੈਵਾਨ ਦੀ ਨਿਆਈਂ ਹੈ।"

ਗੁਰੂ ਅਮਰਦਾਸ ਜੀ ਨੇ ਭਗਤੀ ਮਾਰਗ ਇਸ ਪ੍ਰਕਾਰ ਵਰਣਨ ਕੀਤਾ ਹੈ:

ਭਗਤਾ ਕੀ ਚਾਲ ਨਿਰਾਲੀ।

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ।
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ।
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ।

(ਰਾਮਕਲੀ ਅਨੰਦੁ, ਮ. ੩)

ਭਾਈ ਰੇ ਭਗਤਿ ਹੀਣ ਕਾਹੇ ਜਗਿ ਆਇਆ ।

(ਸਿਰੀ ਰਾਗ, ਮ.੩)

ਸੋ ਭਗਉਤੀ ਜੋ ਭਗਵੰਤੈ ਜਾਣੈ ।
ਗੁਰਪਰਸਾਦੀ ਆਪੁ ਪਛਾਣੈ ।
ਧਾਵਤੁ ਰਾਖੈ ਇਕਤੁ ਘਰਿ ਆਣੈ ।
ਜੀਵਤੁ ਮਰੈ ਹਰਿਨਾਮੁ ਵਖਾਣੈ ।
ਐਸਾ ਭਗਉਤੀ ਉਤਮੁ ਹੋਇ ।
ਨਾਨਕ ਸਚਿ ਸਮਾਵੈ ਸੋਇ ।

(ਵਾਰ ਸਿਰੀ ਰਾਗ, ਮ. ੩)

ਸੁਖਮਨੀ ਸਾਹਿਬ ਵਿਚ ਭਗਤ ਦੇ ਵਿਸ਼ੇਸ਼ ਗੁਣ ਇਸ ਪ੍ਰਕਾਰ ਵਰਣਨ ਕੀਤੇ ਹਨ :

ਭਗਤ ਭਗਤੁ ਸੁਨੀਐ ਤਿਹੁ ਲੋਇ ।
ਜਾ ਕੈ ਹਿਰਦੈ ਏਕੋ ਹੋਇ ।
ਸਚੁ ਕਰਣੀ ਸਚੁ ਤਾ ਕੀ ਰਹਤ ।
ਸਚੁ ਹਿਰਦੈ ਸਤਿ ਮੁਖਿ ਕਹਤ ।
ਸਾਚੀ ਦ੍ਰਿਸਟਿ ਸਾਚਾ ਆਕਾਰੁ ।
ਸਚੁ ਵਰਤੈ ਸਾਚਾ ਪਾਸਾਰੁ ।
ਪਾਰਬ੍ਰਹਮ ਜਿਨਿ ਸਚੁ ਕਰਿ ਜਾਤਾ ।
ਨਾਨਕ ਸੋ ਜਨੁ ਸਚਿ ਸਮਾਤਾ ।

(ਗਉੜੀ ਸੁਖਮਨੀ, ਮ. ੫)

ਅਕਾਲ ਪੁਰਖ ਦੇ ਭਗਤ ਦੇ ਹਿਰਦੇ ਵਿਚ ਕੇਵਲ ਕਰਤਾਰ ਹੀ ਵਸਦਾ ਹੈ, ਉਸ ਦੀ ਕਾਰ ਸੱਚੀ, ਉਸ ਦੀ ਰਹਿਣੀ ਬਹਿਣੀ ਸੱਚੀ ਹੁੰਦੀ ਹੈ, ਉਸ ਦੇ ਹਿਰਦੇ ਵਿਚ ਸੱਚ ਹੁੰਦਾ ਹੈ, ਉਹ ਸੱਚੋ ਸੱਚ ਹੀ ਕਹਿੰਦਾ ਹੈ, ਉਸ ਦੀ ਦ੍ਰਿਸ਼ਟੀ ਸੱਚੀ, ਉਸ ਦਾ ਰੂਪ ਸੱਚ, ਉਹ ਸਚੋ ਸੱਚ ਵਰਤਦਾ ਤੇ ਸੱਚ ਹੀ ਖਿਲਾਰਦਾ ਹੈ ਤੇ ਸਚਿਆਰ ਵਿਚ ਲੀਨ ਹੋਇਆ ਹੁੰਦਾ ਹੈ ।

ਭਾਈ ਨੰਦ ਲਾਲ ਜੀ ਨੇ ਇਸ ਭਾਵ ਨੂੰ ਇਕ ਗ਼ਜ਼ਲ ਵਿਚ ਪ੍ਰਗਟਾਇਆ ਹੈ :

"ਭਗਤੀ ਦੀ ਇੱਛਾ ਦਾ ਸਦਕਾ ਮੈਨੂੰ ਮਨੁੱਖੀ ਜਨਮ ਮਿਲਿਆ, ਨਹੀਂ ਤਾਂ ਮੈਨੂੰ ਇਥੇ ਆਉਣ ਦਾ ਚਾਅ ਨਹੀਂ ਸੀ, ਧੰਨ ਉਹ ਜੀਵਨ ਜੋ ਤੇਰੀ ਯਾਦ ਵਿਚ ਲੰਘੇ, ਨਹੀਂ ਤਾਂ ਇਸ ਗੁੰਬਦ ਰੂਪ ਆਕਾਸ਼ ਹੇਠਾਂ ਰਹਿਣ ਦਾ ਕੀ ਸੁਖ ? ਜਿਸ ਘੜੀ ਤੂੰ ਚਿੱਤ ਨਾ ਆਵੇਂ, ਮੇਰੇ ਭਾਣੇ ਮੌਤ ਹੈ, ਤੇਰੀ ਯਾਦ ਬਿਨਾਂ ਜੀਉਣਾ ਕਿਹੜੇ ਕੰਮ ?"

ਭਾ. ਨਦ ਲਾਲ ਜੀ ਇਵੇਂ ਹੀ ਫੇਰ ਕਹਿੰਦੇ ਹਨ :

'ਬੰਦਗੀ ਤੇਰੀ ਸਦਾ ਦੀ ਬਾਦਸ਼ਾਹੀ ਹੈ, ਇਸ ਲਈ ਸਦਾ ਸਦਾ ਬੰਦਗੀ ਕਰ, ਬੰਦਗੀ ਵਿਚ ਹੀ ਤੈਨੂੰ ਬਾਦਸ਼ਾਹੀ ਹੈ ਤੇ ਇਹ ਲੋਕ ਪਰਲੋਕ ਦੀ ਬਾਦਸ਼ਾਹੀ ਹੈ ।''

ਸਿੱਖ ਨੂੰ ਪਰਮਾਤਮਾਂ ਦੀ ਭਗਤੀ ਦਾ ਫਲ ਇਸੇ ਜਨਮ ਵਿਚ ਮਿਲਦਾ ਹੈ, ਪਰਮਾਤਮਾ ਨਾਲ ਪ੍ਰੇਮ ਕਰਨਾ ਉਸ ਦੇ ਜਨਮ ਦਾ ਮਨੋਰਥ ਹੈ । ਪ੍ਰੇਮਾ-ਭਗਤੀ ਦੇ ਪ੍ਰਤੀਕਰਮ ਦੁਆਰਾ ਪ੍ਰੇਮ ਹੀ ਪ੍ਰੇਮ ਭਗਤ ਦੇ ਜੀਵਨ ਵਿਚ ਪ੍ਰਕਾਸ਼ ਕਰਦਾ ਹੈ ਤੇ ਆਚਾਰਕ ਤੇ ਸਮਾਜਿਕ ਮੰਡਲਾਂ ਵਿਚ ਸਾਜੇ ਜੀਵਨ ਨੂੰ ਭਰਪੂਰ ਤੇ ਆਨੰਦਮਈ ਬਣਾਉਂਦਾ ਹੈ। ਪਰ ਜਦ ਸਿੱਖ ਪਰਮਾਤਮਾ ਦੀ ਭਾਲ ਕਰਦਾ ਹੈ, ਤਾਂਉਹ ਲੋਕ ਪਰਲੋਕ ਦੇ ਲਬ-ਲੋਭ ਕਰਕੇ ਨਹੀਂ ਕਰਦਾ, ਭਾਵੇਂ ਇਹ ਲਾਭ ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ । ਸਿੱਖ ਪਰਮਾਤਮਾ ਦੀ ਪ੍ਰਾਪਤੀ ਦਾ ਜਤਨ ਇਸ ਲਈ ਕਰਦਾ ਹੈ ਕਿਉਂਕਿ ਪ੍ਰੇਮਾ-ਭਗਤੀ ਆਪੇ ਆਪ ਹੀ ਉਸ ਲਈ ਬਹੁ-ਮੁੱਲੀ ਵਸਤੂ ਹੈ, ਇਹ ਮਨੋਰਥ ਉਸ ਲਈ ਇਕ ਨਿਸ਼ਾਨਾ ਹੈ ਜਿਸ ਵੱਲ ਉਹ ਸਹਿਜੇ ਹੀ ਤੁਰਿਆ ਜਾਂਦਾ ਹੈ, ਜਿਵੇਂ ਸੂਈ ਆ-ਮੁਹਾਰੀ ਮਿਕਨਾਤੀਸੀ ਕੁਤਬ ਵੱਲ ਖਿੱਚੀ ਚਲੀ ਜਾਂਦੀ ਹੈ । ਇਟਲੀ ਦਾ ਅਖਾਣ ਹੈ 'ਸਭੇ ਰਾਹ ਰੋਮ ਵਲ ਲਿਜਾਂਦੇ ਹਨ ।' ਕਈ ਤਾਂ ਅਰਚਾ ਪੂਜਾ ਹੋਮ ਯੱਗ ਦੁਆਰਾ ਪਰਮਾਤਮਾ ਨੂੰ ਮਿਲਣ ਦਾ ਉੱਦਮ ਕਰਦੇ ਹਨ, ਕਈ ਵਿਦਿਆ ਪ੍ਰਾਪਤੀ ਦੁਆਰਾ । ਪਰ ਸਿੱਖੀ ਮਾਰਗ ਪ੍ਰੇਮਾ-ਭਗਤੀ ਦਾ ਮਾਰਗ ਹੈ । ਗੁਰਮੁਖ, ਹਰੀ ਪ੍ਰੇਮ ਵਿੱਚ ਮਗਨ ਸਿੱਖ. ਦੇ ਜੀਵਨ ਵਿਚ ਪ੍ਰੇਮ ਦਾ ਹੀ ਪ੍ਰਬਲ ਖੇਲ ਹੈ । ਅਸੀਂ ਇਥੇ ਦੱਸ ਦੇਈਏ ਕਿ ਸਿੱਖੀ ਦਾ ਪ੍ਰੇਮਾ-ਭਗਤੀ ਵਾਲਾ ਮਾਰਗ ਹਿੰਦੂਆਂ ਦੇ ਵੈਸ਼ਨੋ ਮਤ ਤੇ ਮੁਸਲਮਾਨਾਂ ਦੇ ਸੂਫੀ ਮਤ ਤੋਂ ਉਤਪੰਨ ਤਾਂ ਹੋਇਆ ਹੈ ਪਰ ਇਸ ਵਿਚ ਇਨ੍ਹਾਂ ਦੋਹਾਂ ਦੇ ਉਹ ਭਰਮ ਨਹੀਂ ਜੋ ਇਨ੍ਹਾਂ ਵਿਚ ਇਨ੍ਹਾਂ ਦੇ ਪੁਰਾਣੇ ਧਰਮਾਂ ਰਾਹੀਂ ਆਏ ਹਨ । ਵੈਸ਼ਨੋ ਤੇ ਸੂਫੀ ਮਤ ਵਿਚ ਸੁਪਨਿਆਂ ਤੇ ਖ਼ਿਆਲੀ ਦੁਨੀਆਂ ਨੂੰ ਉੱਚ ਪਦਵੀ ਦਿੱਤੀ ਗਈ ਹੈ, ਹਾਲਾਂ ਕਿ ਇਹ ਘਾੜਤਾਂ ਜੋਸ਼ੀਲੇ ਮਨਾਂ ਤੇ ਤੱਤੇ ਦਿਲਾਂ ਦੀ ਘਾੜਤ ਹਨ । ਉਨ੍ਹਾਂ ਨੇ ਆਤਮਿਕ ਮੰਡਲਾਂ ਵਿਚ ਉਹ ਫ਼ਰਜ਼ੀ ਘਾੜਤਾਂ ਘੜੀਆਂ ਹਨ ਜਿਨ੍ਹਾਂ ਦੀ ਉੱਕੀ ਅਸਲੀਅਤ ਹੀ ਨਹੀਂ । ਸਿੱਖ ਇਨ੍ਹਾਂ ਭਰਮਾਂ-ਵਹਿਮਾਂ ਦੇ ਆਲ-ਜਾਲ ਨੂੰ ਝਾੜ ਝੰਬ ਕੇ ਪਰੇ ਸੁਟਦਾ ਤੇ ਅਕਾਲ ਪੁਰਖ ਦੇ ਪ੍ਰੇਮ ਵਿਚ ਦਿਲੋਂ ਮਨੋਂ ਮਗਨ ਹੁੰਦਾ ਹੈ । ਬੱਸ ਇਹੋ ਉਸਦਾ ਜੀਵਨ-ਮਨੋਰਥ ਹੈ ।

ਬੂਡਤ ਕਉ ਜੈਸੇ ਬੇੜੀ ਮਿਲਤ । ਬੂਝਤ ਦੀਪਕ ਮਿਲਤ ਤਿਲਤ ।
ਜਲਤ ਅਗਨੀ ਮਿਲਤ ਨੀਰ । ਜੈਸੇ ਬਾਰਿਕ ਮੁਖਹਿ ਖੀਰ ।

(ਗਉੜੀ. ਮ. ੫)

ਜਿਵੇਂ ਨਸ਼ੱਈ ਨਸ਼ੇ ਬਿਨਾਂ ਰਹਿ ਨਹੀਂ ਸਕਦਾ, ਇਵੇਂ ਸਿਦਕੀ ਸਿਖ ਇਕ ਛਿਨ ਵੀ ਨਾਮ ਤੋਂ ਬਿਨਾ ਪ੍ਰੇਮਾ-ਭਗਤੀ ਬਿਨਾਂ ਰਹਿ ਨਹੀਂ ਸਕਦਾ ।

ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ
ਜਿਉ ਬਿਨੁ ਅਮਲੈ ਅਮਲੀ ਮਰ ਗਈਆ ।
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ
ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ।

(ਬਿਲਾਵਲ ਅਸਟਪਦੀਆ, ਮ. ੪)

ਭਾਵੇਂ ਕੋਈ ਮਨੁੱਖ ਕਿੱਡਾ ਹੀ ਹੀਣ-ਖੀਣ ਹੋਵੇ, ਹੱਥ ਪੱਲੇ ਕੁਝ ਨਾ ਹੋਵੇ, ਨਾ ਕੋਈ ਹੁਨਰ ਪਲੇ ਹੋਵੇ, ਪਰ ਜੇ ਕਦੀ ਉਹ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੱਤਾ ਹੋਵੇ, ਉਹ ਮਾਨੋ ਤ੍ਰੈ-ਲੋਕੀ ਦਾ ਨਾਥ ਹੈ, ਪਰ ਜੇ ਭਗਤੀ-ਭਾਵ ਨਹੀਂ ਤਾਂ ਉਹ ਮੁਰਦਾ ਲੋਥ ਸਮਾਨ ਹੈ। ਭਗਤੀ-ਭਾਵ ਜੀਵਨ ਦਾ ਸਾਰ ਹੈ, ਤੇ ਇਸ ਤੋਂ ਬਿਨਾਂ ਮਨੁੱਖ ਨਿਰਜਿੰਦ ਪੱਥਰ ਤੇ ਸੁੱਕੀ ਟਹਿਣੀ ਤੁਲ ਹੈ।

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨਾ ਪਾਇਓ ਸਾਉ।
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ।

(ਸੂਹੀ ਵਾਰ, ਮ. ੧)

ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ।
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ।

(ਵਾਰ ਸਿਰੀ, ਸਲੋਕ ਮ. ੨)

ਸਾਚੀ ਲਿਵੈ ਬਿਨੁ ਦੇਹ ਨਿਮਾਣੀ।
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ।
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ।
ਏਸ ਨਉ ਹੋਰੁ ਥਾਉ ਨਾਹੀਂ ਸਬਦਿ ਲਾਗਿ ਸਵਾਰੀਆ।
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ।

(ਰਾਮਕਲੀ ਅਨੰਦ, ਮ. ੩)

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤੁ।
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀਂ ਭਗਵੰਤ।

(ਬਾਵਨ ਅਖਰੀ, ਮ. ੫)

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ।
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ।
ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ।
ਰਾਜਾ ਸਗਲੀ ਸਿਸਟਿ ਕਾ ਹਰਿ ਨਾਮਿ ਮਨੁ ਭਿੰਨਾ।

(ਵਾਰ ਜੈਤਸਰੀ, ਮ. ੫)

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ।
ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਣੁ।

(ਸਲੋਕ ਫਰੀਦ)

ਪ੍ਰੇਮਾ-ਭਗਤੀ ਮਹਾਂ ਬਲੀ ਚੀਜ਼ ਹੈ, ਜਿਸ ਤਨ ਵਿਚ ਪਰਮਾਤਮਾ ਨਾਲ ਪ੍ਰੇਮ ਨਹੀਂ, ਉਹ ਲੋਥ ਦੀ ਲੋਥ ਹੈ। ਪਰਮਾਤਮਾ ਦੇ ਭਗਤੀ ਭਾਵ ਦੀ ਅਤਿਅੰਤ ਲੋੜ ਹੈ। ਸਿੱਖ ਇਸ ਲਈ ਸਭ ਕੁਝ ਵਾਰ ਸਕਦਾ ਹੈ। ਜਿੰਦ ਜਾਨ ਤੇ ਮਨ, ਅਰੋਗਤਾ ਤੇ ਮਾਲ ਧਨ, ਹਕੂਮਤ ਤੇ ਮਾਣ ਮਹੱਤਤਾ, ਇਹ ਸਭ ਸੰਸਾਰਕ ਵਸਤਾਂ ਉਸ ਆਨੰਦ ਸਾਮ੍ਹਣੇ ਤੁਛ ਹਨ ਜੋ ਪਰਮਾਤਮਾ ਦੇ ਪ੍ਰੇਮ ਤੋਂ ਪ੍ਰਾਪਤ ਹੁੰਦਾ ਹੈ।

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।

ਇਤੁ ਮਾਰਗਿ ਪੈਰੁ ਧਰੀਜੈ ।
ਸਿਰੁ ਦੀਜੈ ਕਾਣਿ ਨ ਕੀਜੈ ।

(ਸਲੋਕ ਵਾਰਾਂ ਤੇ ਵਧੀਕ, ਮ. ੧)

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ
ਵਿਚਿ ਅਗਨੀ ਆਪੁ ਜਲਾਈ ।

(ਸੂਹੀ, ਮ. ੪)

ਪਰਮਾਤਮਾ ਦੇ ਪ੍ਰੇਮ ਤੋਂ ਮੈਂ ਤਨ ਮਨ ਵਾਰਨ ਲਈ ਤੇ ਅੱਗ ਵਿਚ ਪੈਣ ਲਈ ਹਾਜ਼ਰ ਹਾਂ ।

ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ।
ਤੰਨਿ ਜੜਾਂਈਂ ਆਪਣੈ ਲਹਾਂ ਸੁ ਸਜਣੁ ਟੋਲਿ ।
ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ।
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ।

(ਸਲੋਕ ਮ. ੫)

ਜੇ ਉੱਡਣ ਲਈ ਖੰਭ ਵਿਕਦੇ ਹੋਣ ਤਾਂ ਸਰੀਰ ਦੇ ਕੇ ਮੈਂ ਖੰਭ ਮੁਲ ਲੈ ਲਵਾਂ ਤੇ ਸਾਈਂ ਦੀ ਖੋਜ ਵਿਚ ਉਡਾਰੀ ਮਾਰਾਂ ।

ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ।

(ਬਾਵਨ ਆਖਰੀ, ਮ, ੫)

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਸਵੱਯਾਂ ਵਿਚ ਇਸ ਗੱਲ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਹੈ । ਸਾਹਿਬਾਂ ਨੇ ਅਨੇਕ ਛੰਦਾਂ ਵਿਚ ਇਸ ਗੱਲ ਦਾ ਕਥਨ ਕੀਤਾ ਹੈ ਕਿ ਭਾਵੇਂ ਮਨੁੱਖ ਕੋਲ ਵੰਨ-ਸੁਵੰਨੇ ਪਦਾਰਥ ਹੋਣ, ਅਨੇਕ ਗੁਣ ਹੋਣ ਪਰ ਫਿਰ ਵੀ ਇਨ੍ਹਾਂ ਦਾ ਕੌਡੀ ਮੁੱਲ ਨਹੀਂ ਜੇ ਭਗਤੀ ਭਾਵ ਨਹੀਂ ।

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ
ਦੇਖਿ ਫਿਰਓ ਘਰ ਜੋਗ ਜਤੀ ਕੇ ।
ਸੂਰ ਸੁਰਾਰਦਨ ਸੁੱਧ ਸੁਧਾਦਿਕ
ਸੰਤ ਸਮੂਹ ਅਨੇਕ ਮਤੀ ਕੇ ।
ਸਾਰੇ ਹੀ ਦੇਸ ਕੋ ਦੇਖ ਰਹਿਓ ਮਤ
ਕੋਊ ਨ ਦੇਖਿਅਤ ਪ੍ਰਾਨ ਪਤੀ ਕੇ ।
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ
ਏਕ ਰਤੀ ਬਿਨੁ ਏਕ ਰਤੀ ਕੇ ।

ਅਕਾਲ ਪੁਰਖ ਦੀ ਕਿਰਪਾ ਤੇ ਅਕਾਲ ਪੁਰਖ ਦੀ ਪ੍ਰੀਤ ਬਿਨਾਂ ਮਨੁੱਖ ਦਾ ਮੁੱਲ ਇਕ ਰੱਤੀ ਵੀ ਨਹੀਂ।

ਮਾਤੇ ਮਤੰਗ ਜਰੇ ਜਰ ਸੰਗ
ਅਨੂਪ ਉਤੰਗ ਸੁ ਰੰਗ ਸਵਾਰੇ ।
ਕੋਟ ਤੁਰੰਗ ਕੁਰੰਗ ਸੇ ਕੂਦਤ
ਪਉਨ ਕੇ ਗਉਨ ਕੋ ਜਾਤ ਨਿਵਾਰੇ ।

ਭਾਰੀ ਭੁਜਾਨ ਕੇ ਭੂਪ ਭਲੀ ਬਿਧਿ
ਨਯਾਵਤ ਸੀਸ ਨ ਜਾਤ ਬਿਚਾਰੇ ।
ਏਤੇ ਭਏ ਤੋ ਕਹਾਂ ਭਯੇ ਭੂਪਤਿ
ਅੰਤ ਕੋ ਨਾਂਗੇ ਹੀ ਪਾਇ ਪਧਾਰੇ :

* *

ਜੀਤ ਫਿਰੇ ਸਭ ਦੇਸ ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ ਨਗਾਰੇ ।
ਗੁੰਜਤ ਗੂੜ ਗਜਾਨ ਕੇ ਸੁੰਦਰ
ਹਿੰਸਤ ਹੈ ਹਯਰਾਜ ਹਜਾਰੇ ।
ਭੂਤ ਭਵਿਖ ਭਵਾਨ ਕੇ ਭੂਪਤਿ
ਕਉਨੁ ਗਨੈ ਨਹਿ ਜਾਤ ਬਿਚਾਰੇ ।
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ ਕੋ ਅੰਤ ਕੇ ਧਾਮ ਸਿਧਾਰੇ ।

ਗੁਰੂ ਅਰਜਨ ਸਾਹਿਬ ਅਕਾਲ ਪੁਰਖ ਦੇ ਆਨੰਦਮਈ ਪ੍ਰੇਮ ਵਿਚ ਗਦ ਗਦ ਹੋ ਕੇ ਇਉਂ ਗਾਉਂਦੇ ਹਨ :

ਧਨੁ ਨਹੀਂ ਬਾਛਹਿ ਸੁਰਗ ਨ ਆਛਹਿ ।
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ।

(ਬਾਵਨ ਅਖਰੀ, ਮ. ੫)

ਮੈਂ ਧਨ ਨਹੀਂ ਮੰਗਦਾ, ਨਾ ਸਵਰਗ ਦੀ ਇੱਛਾ ਹੈ, ਮੈਨੂੰ ਤਾਂ ਅਕਾਲ ਪੁਰਖ ਨਾਲ ਪੇਮ ਕਰਨ ਵਾਲਿਆਂ ਦੇ ਚਰਨਾਂ ਦੀ ਧੂੜ ਵਿਚ ਲੋਟ ਪੋਟ ਹੋਣ ਦੀ ਲਾਲਸਾ ਹੈ ।

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ।
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ।

(ਸਲੋਕ, ਮ. ੫)

ਅਕਾਲ ਪੁਰਖ ਬਾਝੋਂ ਮੈਂ ਆਪਣੇ ਰੇਸ਼ਮੀ ਕਪੜੇ ਸਾੜ ਸੁੱਟਾਂ, ਤੇ ਜੇ ਮੇਰਾ ਪਤੀ-ਪਰਮਾਤਮਾ ਨਾਲ ਹੋਵੇ ਤਾਂ ਧੂੜ ਵਿਚ ਰੁਲਦੀ ਵੀ ਸੋਭਦੀ ਹਾਂ ।

ਸਿੱਖ ਨੂੰ ਸਦਾ ਪਰਮਾਤਮਾ ਦੇ ਰੰਗ ਵਿਚ ਰੰਗਿਆ ਰਹਿਣਾ ਲੋੜੀਏ । ਭਗਤੀ ਭਾਵ ਹੀ ਸਿੱਖ ਨੂੰ ਅਤਿਅੰਤ-ਪਿਆਰੀ ਚੀਜ਼ ਹੈ ਤੇ ਉਸ ਦੇ ਜੀਵਨ ਦਾ ਮੁੱਖ ਮੰਤਵ ਹੁੰਦਾ ਹੈ ।

ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ।

(ਆਸਾ, ਮ. ੪)

ਬਿਛੁਰਤ ਮਰਨੁ, ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ।

(ਮਲਾਰ, ਮ. ੫)

ਮੇਰੇ ਲਈ ਪਰਮਾਤਮਾ ਤੋਂ ਵਿਛੋੜਾ ਮੌਤ ਹੈ ਤੇ ਪਰਮਾਤਮਾ ਨਾਲ ਮੇਲ ਮੇਰਾ ਜੀਵਨ-ਆਧਾਰ ਹੈ ।

ਸਿੱਖ ਦਿਨ ਰਾਤ ਪਰਮਾਤਮਾ ਦੇ ਪ੍ਰੇਮ ਲਈ ਤਰਸਦਾ ਹੈ, ਇਹੋ ਇਸ ਦੇ ਹਿਰਦੇ

ਦੀ ਸੱਚੀ ਲਾਲਸਾ ਹੈ :

ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ।

(ਤੁਖਾਰੀ ਬਾਰਹਮਾਹਾ, ਮ. ੧)

ਮਾਈ ਮੇਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ।
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ।
ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ।
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ।
ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈਂ ।
ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ।

(ਆਸਾਵਰੀ, ਮ. ੪)

ਪ੍ਰਭ ਦਾਤਉ ਦਾਤਾਰ ਪਰਿਉ ਜਾਚਕੁ ਇਕੁ ਸਰਨਾ ।

* * * *

ਦੇਹ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ।

(ਸਵਯੇ. ਮ. ੫)

ਤੇਰੀ ਭਗਤੀ ਦਵਾਰਾ ਮੇਰਾ ਮਨ ਟਿਕਾਉ ਵਿਚ ਹੁੰਦਾ ਹੈ ਇਸ ਪ੍ਰੇਮ ਦੀ ਅਵਸਥਾ ਵਿਚ ਸਿੱਖ ਨੂੰ ਕਰਤਾਰ ਇਕ ਛਿਨ ਨਹੀਂ ਭੁਲਦਾ । ਉਸ ਦੇ ਸਰੀਰ ਤੇ ਆਤਮਾ ਅੰਦਰ ਪਰਮਾਤਮਾ ਦਾ ਨੇਹੁ ਆਤਮ-ਰਸ ਪੈਦਾ ਕਰਦਾ ਹੈ ਤੇ ਸਿੱਖ ਇਸ ਆਤਮ-ਹੁਲਾਸ ਬਿਨਾਂ ਬਿਹਬਲ ਹੁੰਦਾ ਹੈ । ਪਰਮਾਤਮਾ ਦਾ ਵਿਛੋੜਾ ਉਸ ਦੇ ਅੰਦਰ ਮੌਤ ਸਮਾਨ ਦੁਖ ਤੇ ਅੰਧਕਾਰ ਪੈਦਾ ਕਰਦਾ ਹੈ ।

ਏਕ ਨਿਮਖ ਜੇ ਬਿਸਰੈ ਸੁਆਮੀ
ਜਾਨਉ ਕੋਟਿ ਦਿਨਸ ਲਖ ਬਰੀਆ ।

(ਸਾਰੰਗ, ਮ. ੫)

ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ।
ਮਨੁ ਤਨੁ ਸੀਤਲੁ ਸਾਚੁ ਸਿਉ ਸਾਸੁ ਨ ਬਿਰਥਾ ਕੋਇ ।

(ਸਿਰੀ ਰਾਗ, ਮ. ੩)

ਇਹ ਭਗਤੀ ਕੀ ਹੋਈ ਜੇ ਪਿਆਰਾ ਇਕ ਤਿਲ ਵੀ ਵਿਸਰ ਜਾਇ, ਪਰਮਾਤਮਾ ਦੇ ਸਿਮਰਨ ਨਾਲ ਮੇਰਾ ਮਨ ਤਨ ਠੰਢਾ ਹੁੰਦਾ ਹੈ, ਇਕ ਸਵਾਸ ਵੀ ਬਿਰਥਾ ਨਹੀਂ ਜਾਣਾ ਚਾਹੀਦਾ ।

ਬਿਸਰਤ ਨਾਹਿ ਮਨ ਤੇ ਹਰੀ ।
ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ।

(ਕੇਦਾਰਾ, ਮ. ੫)

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ।
ਰਾਮ ਬਿਓਗੀ ਨ ਜੀਐ ਜੀਐ ਤ ਬਉਰਾ ਹੋਇ ।

(ਸਲੋਕ ਕਬੀਰ)

ਆਪਣੇ ਜ਼ਾਤੀ ਤਜਰਬੇ ਨੂੰ ਮੁੱਖ ਰੱਖ ਕੇ ਸਾਹਿਬਾਂ ਨੇ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਰੱਤਿਆਂ ਦੀ ਮਾਨਸਿਕ ਦਸ਼ਾ ਨੂੰ ਪ੍ਰੇਮ ਪੂਰਬਕ ਵਰਣਨ ਕੀਤਾ ਹੈ। ਉਨ੍ਹਾਂ ਪ੍ਰੇਮਾ-ਭਗਤੀ ਦੇ ਭਾਵਾਂ ਨੂੰ ਕੁਦਰਤ ਦੇ ਦ੍ਰਿਸ਼ਟਾਂਤ ਲੈ ਕੇ ਦਰਸਾਇਆ ਹੈ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਜਲ ਕਮਲੇਹਿ।
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ।
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ।
* * * *

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ।
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ।

(ਸਿਰੀ ਰਾਗ, ਮ. ੧)

ਜਲ ਦੁਧ ਨਿਆਈ ਰੀਤਿ ਅਬ ਦੁਧ ਆਂਚ ਨਹੀ ਮਨ ਐਸੀ ਪ੍ਰੀਤਿ ਹਰੇ।
ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ।
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ।
ਜਹ ਦੂਖ ਸੁਣੀਐ ਜਮ ਪੰਥੁ ਭਣੀਐ ਤਹ ਸਾਧ ਸੰਗਿ ਨ ਡਰਪੀਐ।
ਕਰਿ ਕੀਰਤਿ ਗੋਵਿੰਦ ਸੁਣੀਐ ਸਗਲ ਪ੍ਰਾਛਤ ਦੁਖ ਹਰੇ।
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ
ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ।
ਜੈਸੀ ਮਛਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ।
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ।
ਹਰਿ ਪ੍ਰੀਤਿ ਕਰੀਜੈ ਇਹ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ।
* * * *

ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ।
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ।
ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ।
* * * *

ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤ ਕੀਜੈ।
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹ ਮਨੁ ਲਾਲ ਦੀਜੈ।
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ।

(ਆਸਾ ਛੰਤ, ਮ. ੫)

ਹਰੀ ਨਾਲ ਇਵੇਂ ਪ੍ਰੀਤ ਕਰ ਜਿਵੇਂ ਦੁੱਧ ਨਾਲ ਪਾਣੀ ਪ੍ਰੇਮ ਕਰਦਾ ਹੈ, ਆਪ ਸੜਦਾ ਹੈ, ਦੁੱਧ ਨੂੰ ਸੇਕ ਨਹੀਂ ਲਗਣ ਦਿੰਦਾ, ਇਵੇਂ ਤੂੰ ਆਪਣੇ ਆਪ ਨੂੰ ਹਰੀ ਤੋਂ ਵਾਰ ਦੇਹ। ਹਰੀ ਨਾਲ ਇਵੇਂ ਪ੍ਰੀਤ ਕਰ ਜਿਵੇਂ ਭੌਰਾ ਕੰਵਲ ਫੁਲ ਨਾਲ ਪ੍ਰੀਤ ਕਰਦਾ ਹੈ, ਉਸ ਦੀ ਵਾਸ਼ਨਾ ਤੇ ਮਸਤ ਹੋ ਕੇ ਇਕ ਛਿਨ ਨਹੀਂ ਵਿਛੜਦਾ। ਹਰੀ ਨਾਲ ਇਉਂ ਪ੍ਰੀਤ ਕਰ ਜਿਵੇਂ ਮੱਛੀ ਪਾਣੀ ਨਾਲ ਕਰਦੀ ਹੈ। ਹਰੀ ਨਾਲ ਇਵੇਂ ਪ੍ਰੀਤ ਕਰ ਜਿਵੇਂ

ਚਾਤ੍ਰਿਕ ਮੀਂਹ ਨਾਲ ਕਰਦਾ ਹੈ। ਹਰੀ ਨਾਲ ਇਵੇਂ ਪ੍ਰੀਤ ਕਰ ਜਿਵੇਂ ਚਕਵੀ ਸੂਰਜ ਨਾਲ ਕਰਦੀ ਹੈ, ਜਿਵੇਂ ਕੋਇਲ ਅੰਬਾਂ ਨਾਲ ਕਰਦੀ ਹੈ, ਜਿਵੇਂ ਹਿਰਨ ਸ਼ਿਕਾਰੀ ਦੀ ਆਵਾਜ਼ ਸੁਣ ਕੇ ਮੋਹਿਤ ਹੁੰਦਾ ਹੈ, ਜਿਵੇਂ ਮੁਟਿਆਰ ਆਪਣੇ ਪਤੀ ਦੇ ਪ੍ਰੇਮ ਵਿਚ ਉਸ ਨੂੰ ਸੇਂਵਦੀ ਤੇ ਖਿਨ ਖਿਨ ਯਾਦ ਕਰਦੀ ਹੈ. ਇਵੇਂ ਤੂੰ ਹਰੀ ਨਾਲ ਨੇਂਹੁ ਲਾ।

ਅਸੀਂ ਅੱਗੇ ਦੱਸ ਚੁੱਕੇ ਹਾਂ ਕਿ ਪਰਮਾਤਮਾ ਦੀ ਪ੍ਰੇਮਾ ਭਗਤੀ ਮਨੁੱਖ ਲਈ ਅਵੱਸ਼ਕ ਹੈ, ਮਨੁੱਖਾ ਜਨਮ ਦਾ ਮਨੋਰਥ ਇਹੋ ਹੀ ਹੈ ਕਿ ਹਉਮੈਂ ਦੀ ਨਵਿਰਤੀ ਦੁਆਰਾ (ਜਿਹੜੀ ਮਨੁੱਖ ਨੂੰ ਪਰਮਾਤਮਾ ਤੋਂ ਨਿਖੇੜਦੀ ਹੈ) ਪਰਮਾਤਮਾ ਨਾਲ ਨੇਂਹੁ ਲਾ ਕੇ ਮਨੁੱਖ ਪਰਮਾਤਮਾ ਨਾਲ ਅਭੇਦ ਹੋਵੇ ਤੇ ਇਸ ਪ੍ਰਕਾਰ ਮਨੁੱਖ ਮੁੜ ਪਰਮਾਤਮਾ ਨਾਲ ਇਕਮਿਕ ਹੋ ਜਾਵੇ। ਪਰ ਪਰਮਾਤਮਾ ਦੀ ਭਗਤੀ ਅਤੀ ਫਲਦਾਇਕ ਹੈ ਇਹ ਪੂਰਨ ਆਨੰਦ ਤੇ ਪੂਰਨ ਸੁਤੰਤਰਤਾ ਪੈਦਾ ਕਰਦੀ ਹੈ; ਪਰਮਾਤਮਾ ਨਾਲ ਨੇਂਹੁ ਲਾਉਣ ਨਾਲ ਦੁੱਖ ਆਨੰਦ ਵਿਚ ਤੇ ਮੌਤ ਜੀਵਨ ਵਿਚ ਬਦਲ ਜਾਂਦੀ ਹੈ ਇਹੋ ਜਗ ਜਿਤਨਾ ਆਮ ਲੋਕੀ ਭੈੜਾ ਸਮਝਦੇ ਹਨ ਤੇ ਖ਼ਿਆਲ ਕਰਦੇ ਹਨ ਕਿ ਸਾਡੇ ਮਨ ਨੂੰ ਪਰਮਾਤਮਾ ਵਲੋਂ ਹਟਾਂਦਾ ਹੈ, ਹਾਂ, ਇਹੋ ਸੰਸਾਰ ਮਨੁੱਖ ਨੂੰ ਪਰਮਾਤਮਾ ਨਾਲ ਮੇਲਣ ਦਾ ਮਾਧਿਅਮ ਬਣ ਜਾਂਦਾ ਹੈ :

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ।

(ਜਪੁਜੀ)

ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ।
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ।

(ਸਾਰੰਗ, ਮ. ੨)

ਆਖਾ ਜੀਵਾ ਵਿਸਰੈ ਮਰਿ ਜਾਉ।
ਆਖਣਿ ਅਉਖਾ ਸਾਚਾ ਨਾਉ।
ਸਾਚੇ ਨਾਮ ਕੀ ਲਾਗੈ ਭੂਖ।
ਉਤੁ ਭੂਖੈ ਖਾਇ ਚਲੀਅਹਿ ਦੂਖ।
ਸੋ ਕਿਉਂ ਵਿਸਰੈ ਮੇਰੀ ਮਾਇ।
ਸਾਚਾ ਸਾਹਿਬੁ ਸਾਚੈ ਨਾਇ।

(ਆਸਾ, ਮ. ੧)

ਕਹੈ ਨਾਨਕ ਗੁਰਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ।

(ਰਾਮਕਲੀ, ਅਨੰਦ ਮ. ੩)

ਗੁਰ ਸਤਿਗੁਰਿ ਨਾਮ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ।

(ਪ੍ਰਭਾਤੀ, ਮ. ੪)

ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰ ਨਾਰਾਇਣ।

(ਟੋਡੀ ਮ. ੫,)

ਹਰਿ ਬਿਸਰਤ ਸੋ ਮੂਆ ।
ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ।

(ਆਸਾ, ਮ. ੫)

ਗੁਰੂ ਅੰਮ੍ਰਿਤੁ ਹਰਿ ਮੁਖਿ ਚੋਇਆ, ਮੇਰੀ ਜਿੰਦੁੜੀਏ
ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ।

(ਬਿਹਾਗੜਾ, ਮ. ੪)

ਮਨੁੱਖ ਨਿਜ-ਮੋਹ ਦੇ ਵੱਸ ਹੋ ਕੇ ਕੰਮ ਕਰਦਾ ਹੈ; ਸੰਸਾਰਕ ਲਾਭ ਹਿਤ ਆਪਣਾ ਆਪਾ ਜਣਾਂਦਾ ਤੇ ਹਉਮੈ ਨੂੰ ਘੂੰਕਾਂਦਾ ਹੈ । ਇਸੇ ਕਰਕੇ ਅਸੀਂ ਪਹਿਲੇ ਦੱਸਿਆ ਹੈ ਉਹ ਰਾਹੋਂ ਕੁਰਾਹੇ ਪੈ ਕੇ ਰੱਬ ਤੋਂ ਦੂਰ ਹੋ ਜਾਂਦਾ ਹੈ, ਜਦੋਂ ਕਿ ਪਰਮਾਤਮਾ ਦੀ ਪ੍ਰਾਪਤੀ ਹੀ ਜੀਵਨ-ਕੇਂਦਰ ਤੇ ਜੀਵਨ ਦਾ ਮੂਲ-ਪ੍ਰਯੋਜਨ ਹੈ । ਕਰਤਾਰ ਨਾਲ ਨੇਹੁ ਲਾਣ ਨਾਲ ਹੀ ਸੁਰਤ ਦੇ ਪ੍ਰਬਲ ਦੀਰਘ ਰੋਗ ਅਰਥਾਤ ਹਉਮੈ ਤੋਂ ਛੁਟਕਾਰਾ ਹੋ ਸਕਦਾ ਹੈ ਤੇ ਹਿਰਦਾ ਸ਼ੁੱਧ ਹੋ ਸਕਦਾ ਹੈ :

ਭਰੀਐ ਮਤਿ ਪਾਪਾ ਕੈ ਸੰਗਿ ।
ਉਹ ਧੋਪੈ ਨਾਵੈ ਕੈ ਰੰਗਿ ।

( ਜਪੁਜੀ)

ਮਨ ਦੇ ਪਾਪਾਂ ਦੀ ਮੈਲ ਹਰੀ ਪ੍ਰੇਮ ਨਾਲ ਧੋਤੀ ਜਾ ਸਕਦੀ ਹੈ ।

ਝਾਲਾਗੇ ਉਠਿ ਨਾਮੁ ਜਪਿ
ਨਿਸਿ ਬਾਸੁਰ ਆਰਾਧਿ ।
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ।

(ਗਉੜੀ ਬਾਵਨ ਅਖਰੀ, ਮ. ੫)

ਘਾਲ ਦੀ ਸਫਲਤਾ ਲਈ ਪਰਮਾਤਮਾ ਨਾਲ ਦਿਲੋਂ ਮਨੋਂ ਪ੍ਰੀਤ ਜੋੜਨ ਦੀ ਲੋੜ ਹੈ । ਇਵੇਂ ਨਹੀਂ ਜਿਵੇਂ ਅਸੀਂ ਇਧਰ ਉਧਰ ਦੀਆਂ ਗੱਲਾਂ ਤੇ ਕਾਰ-ਵਿਹਾਰ ਕਰਦੇ ਹਾਂ । ਨਹੀਂ ਨਹੀਂ, ਇਹ ਕਾਰ ਤਾਂ ਸਿਰ ਸੁੱਟਕੇ ਤਨ ਮਨ ਲਾ ਕੇ ਕਰਨ ਵਾਲੀ ਕਾਰ ਹੈ, ਇਸ ਤਰ੍ਹਾਂ ਕਿ ਹੋਰ ਕਿਸੇ ਪਾਸੇ ਧਿਆਨ ਨਾ ਕਰੀਏ । ਕੇਵਲ ਇਸ ਕਾਰ ਵਿਚ ਜੁਟੇ ਰਹੀਏ ਤੇ ਹੋਰ ਸਭ ਮਨ ਮੋਹਣੀਆਂ ਖਿਚਾਂ ਨੂੰ ਵਿਅਰਥ ਸਮਝੀਏ ।

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ।
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ।
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ।
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ।

(ਵਾਰ ਆਸਾ, ਸਲੋਕ ਮ. ੨)

ਇਹ ਪ੍ਰੇਮ ਕੀ ਹੋਇਆ ਜੇ ਕਿਸੇ ਦੂਜੇ ਦਾ ਖ਼ਿਆਲ ਆਵੇ ? ਆਸ਼ਕ ਉਹੋ ਹੈ ਜੋ ਸਦਾ ਪ੍ਰੇਮ ਵਿਚ ਮਗਨ ਰਹੇ, ਜੇ ਰੱਬ ਵਲੋਂ ਸੁਖ ਦੀ ਗੱਲ ਵਰਤੇ ਤਾਂ ਚੰਗਾ ਕਹਿਣਾ ਤੇ ਦੁੱਖ ਵਾਲੀ ਗੱਲ ਨੂੰ ਮਾੜਾ ਸਮਝਣਾ, ਇਹ ਪ੍ਰੇਮ ਨਹੀਂ, ਇਹ ਤਾਂ ਰੱਬ ਨਾਲ ਲੇਖਾ ਕਰਨ ਵਾਲੀ ਗੱਲ ਹੈ ।

ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ
ਇਕ ਖਿਨ ਮਹਿ ਬਿਸਰਿ ਸਭ ਜਾਇ ।

(ਬੈਰਾੜੀ ਮ. ੪)

ਰਤੇ ਸੇਈ ਜਿ ਮੁਖੁ ਨ ਮੋੜੰਨਿ ਜਿਨੀ ਸਿਞਾਤਾ ਸਾਂਈ ।
ਝੜਿ ਝੜਿ ਪਵਦੇ ਕਚੇ ਬਿਰਹੀ ਜਿਨਾ ਕਾਰਿ ਨ ਆਈ ।

(ਸਲੋਕ, ਮ. ੫)

ਪਰਮਾਤਮਾ ਨਾਲ ਲਿਵ ਲਾਉਣ ਦੇ ਨਾਲ ਦਾ ਮਿਲਵਾਂ ਭਾਵ ਪਰਮਾਤਮਾ ਨੂੰ ਅਪ੍ਰਸੰਨ ਕਰਨ ਦਾ ਡਰ ਹੈ। ਹਉਮੈ ਤੇ ਅਹੰਕਾਰ ਦੇ ਅਰਥ ਹਨ ਅਕਾਲ ਪੁਰਖ ਤੋਂ ਬੇਮੁਖਤਾ। ਪਰਮਾਤਮਾ ਦੀ ਲਿਵ ਅਸਾਡੇ ਹਿਰਦੇ ਦੀ ਮੈਲ ਨੂੰ ਧੋਣ ਲਈ ਲੋੜੀਏ। ਸਾਨੂੰ ਸਦਾ ਇਸ ਗੱਲ ਦਾ ਖ਼ਿਆਲ ਰਖਣਾ ਪੈਂਦਾ ਹੈ ਕਿ ਮਤਾਂ ਹਉਮੈ ਦਾ ਮੰਦ ਭਾਵ ਮੁੜ ਪ੍ਰਗਟ ਹੋ ਜਾਵੇ। ਅਧਿਆਤਮਿਕ ਭਾਖਾ ਵਿਚ ਮਨ ਦੀ ਇਸ ਬਿਰਤੀ ਨੂੰ ਪਰਮਾਤਮਾ ਦਾ ਭੈ ਕਹਿੰਦੇ ਹਨ। ਹਉਮੈਂ ਤੇ ਅਹੰਕਾਰ ਨਿੱਜ ਪ੍ਰੇਮ ਦੀ ਪ੍ਰੇਰਨਾ ਕਰਦੇ ਹਨ। ਇਸ ਰੁਚੀ ਦੇ ਹੁੰਦਿਆਂ ਮਨੁੱਖ ਅਕਾਲ ਪੁਰਖ ਦਾ ਭਾਣਾ ਨਹੀਂ ਮੰਨਦਾ। ਪਰਮਾਤਮਾ ਨਾਲ ਲਿਵ ਲਗਣ ਨਾਲ ਪਰਮਾਤਮਾ ਦਾ ਭੈ ਪੈਦਾ ਹੁੰਦਾ ਹੈ, ਕਿਉਂਕਿ ਭਗਤ ਨੂੰ ਡਰ ਹੁੰਦਾ ਹੈ ਕਿ ਇਹ ਨਾ ਹੋਵੇ ਮੁੜ ਪੁਰਾਣੇ ਜਾਲ ਵਿਚ ਫਸ ਜਾਵਾਂ ਤੇ ਮੁੜ ਨਿਜ ਮੋਹ ਤੇ ਮਾਇਆ ਮੋਹ ਦੇ ਚਿਕੜ ਵਿਚ ਲਿਪਤ ਹੋ ਜਾਵਾਂ। ਇਸ ਭੈ ਕਰਕੇ ਜੀਵ ਖ਼ਬਰਦਾਰ ਰਹਿੰਦਾ ਹੈ ਤੇ ਉਸ ਨੂੰ ਇਸ ਗੱਲ ਦੀ ਸੂਚਨਾ ਹੁੰਦੀ ਹੈ ਕਿ ਆਪਣੇ ਉੱਤਮ ਆਪੇ (ਉਨਮਨ) ਤੇ ਪਰਮਾਤਮਾ ਵੱਲ ਮੇਰਾ ਕੀ ਫ਼ਰਜ਼ ਹੈ। ਭੈ ਦੀ ਇਹ ਦਸ਼ਾ ਸਮਾਜਕ ਰੁਚੀ ਅਨੁਸਾਰ ਹੈ। ਜਿਨ੍ਹਾਂ ਦੀ ਅਸੀਂ ਪ੍ਰੇਮਾ ਭਗਤੀ ਕਰਦੇ ਹਾਂ, ਉਨ੍ਹਾਂ ਨੂੰ ਪ੍ਰਸੰਨ ਕਰਨ ਦੀ ਤੀਬਰ ਇੱਛਾ ਭੀ ਨਾਲ ਹੀ ਹੁੰਦੀ ਹੈ ਤੇ ਡਰ ਹੁੰਦਾ ਹੈ ਕਿ ਇਹ ਨਾ ਹੋਏ ਕਿ ਉਹ ਕਿਸੇ ਨਿੱਕੀ ਗੱਲ ਤੇ ਵੀ ਅਪ੍ਰਸੰਨ ਹੋ ਜਾਣ।

ਭੈ ਬਿਨੁ ਕੋਇ ਨ ਲੰਘਸਿ ਪਾਰਿ ।

(ਗਉੜੀ, ਮ. ੧)

ਭੈ ਵਿਚਿ ਨਿਰਭਉ ਪਾਇਆ ।
ਤਾ ਸਹਜੈ ਕੈ ਘਰਿ ਆਇਆ ।

(ਸੋਰਠਿ, ਮ, ੧)

ਕਰਤਾਰ ਦੇ ਭੈ ਦੁਆਰਾ ਉਸ ਦੀ ਪ੍ਰਾਪਤੀ ਹੋਈ ਤੇ ਸਹਿਜ ਅਥਵਾ ਪੂਰਨ ਆਨੰਦ ਦੀ ਅਵਸਥਾ ਵਾਪਰੀ।

ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ।
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨਾ ਪਾਰਾਵਾਰੁ ।

(ਮਲਾਰ, ਮ. ੧)

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ।

(ਸੂਹੀ, ਮ. ੨)

ਪਰਮਾਤਮਾ ਦਾ ਭੈ ਰਖਣ ਵਾਲਿਆਂ ਨੂੰ ਕੋਈ ਡਰ ਨਹੀਂ ਹੁੰਦਾ, ਇਸ ਗੱਲ ਦਾ ਪਤਾ ਪਰਮਾਤਮਾ ਦੇ ਦਰਬਾਰ ਜਾ ਕੇ ਲੱਗੇਗਾ।

ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ।
ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ।
ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ।

(ਵਾਰ ਗੂਜਰੀ, ਮ. ੩)

ਹਰਿ ਗੁਣ ਹਿਰਦੈ ਟਿਕਹਿ ਤਿਸਕੈ ਜਿਸੁ ਅੰਤਰਿ ਭਉ ਭਾਵਨੀ ਹੋਈ।
ਬਿਨੁ ਭੈ ਕਿਨੈ ਨ ਪ੍ਰੇਮ ਪਾਇਆ ਬਿਨ ਭੈ ਪਾਰਿ ਨ ਉਤਰਿਆ ਕੋਈ।
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ।

(ਤੁਖਾਰੀ ਛੰਤ, ਮ. ੪)

ਇਥੇ ਅਸੀਂ ਦਸ ਦੇਈਏ ਕਿ ਸਾਹਿਬਾਂ ਨੇ ਆਪਣੀ ਕਾਵਿ-ਰਚਨਾ ਵਿਚ ਪਰਮਾਤਮਾ ਦੇ ਭੈ ਨੂੰ ਕੁਦਰਤ ਦਾ ਨਿਯਮ ਲਖਾਇਆ ਦਰਸਾਇਆ ਹੈ। ਬਾਹਰ ਕੁਦਰਤ ਵਿਚ ਭੈ ਉਹੋ ਕੁਝ ਹੈ ਜੋ ਮਨੁੱਖੀ ਸੁਭਾ ਵਿਚ ਪ੍ਰੇਮ ਹੈ, ਅਰਥਾਤ ਭੈ ਕੁਦਰਤ ਦੀ ਹਸਤੀ ਦਾ ਮੁਖ ਨਿਯਮ ਹੈ। ਕਿਹਾ ਜਾਂਦਾ ਹੈ ਕਿ ਮਾਦੀ ਦੁਨੀਆਂ ਪ੍ਰਕਿਰਤਕ ਸੰਸਾਰ ਵਿਚ ਭੈ ਓਹੋ ਕੰਮ ਕਰਦਾ ਹੈ ਜੋ ਅਧਿਆਤਮਿਕ ਮੰਡਲ ਵਿਚ ਪ੍ਰੇਮ ਕਰਦਾ ਹੈ :

ਭੈ ਵਿਚਿ ਪਵਣੁ ਵਹੈ ਸਦ ਵਾਉ।
ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚਿ ਅਗਨਿ ਕਢੈ ਵੇਗਾਰਿ।
ਭੈ ਵਿਚਿ ਧਰਤੀ ਦਬੀ ਭਾਰਿ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ।
ਭੈ ਵਿਚਿ ਰਾਜਾ ਧਰਮੁ ਦੁਆਰੁ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ।
ਕੋਹ ਕਰੋੜੀ ਚਲਤ ਨ ਅੰਤੁ।
ਭੈ ਵਿਚਿ ਸਿਧ ਬੁਧ ਸੁਰ ਨਾਥ।
ਭੈ ਵਿਚਿ ਆਡਾਣੇ ਆਕਾਸ।
ਭੈ ਵਿਚਿ ਜੋਧ ਮਹਾ ਬਲ ਸੂਰ।
ਭੈ ਵਿਚਿ ਆਵਹਿ ਜਾਵਹਿ ਪੂਰ।
ਸਗਲਿਆ ਭਉ ਲਿਖਿਆ ਸਿਰਿ ਲੇਖੁ।
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ।

(ਵਾਰ ਆਸਾ, ਮ. ੧)

ਡਰਪੈ ਧਰਤਿ ਆਕਾਸੁ ਨਖਤ੍ਰਾ ਸਿਰ ਊਪਰਿ ਅਮਰੁ ਕਰਾਰਾ।
ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦਰ ਬਿਚਾਰਾ।
ਦੇਹ ਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ।

ਲਖ ਚਉਰਾਸੀ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ।
ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ।
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮਰਾਇਆ ।
ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ।
ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ।

(ਮਾਰੂ, ਮ. ੫)

ਅਸੀਂ ਇਥੇ ਇਹ ਦੱਸ ਦੇਈਏ ਕਿ ਪਰਮਾਤਮਾ ਦਾ ਪ੍ਰੇਮ-ਪੂਰਤ ਭੈ ਹੋਰ ਚੀਜ਼ ਹੈ ਤੇ ਭਰਮਾਂ ਭਰਿਆ ਡਰ ਜੋ ਕਈਆਂ ਧਾਰਮਿਕ ਪੁਸਤਕਾਂ ਵਿਚ ਦਰਸਾਇਆ ਗਿਆ ਹੈ ਜਾਂ ਜਿੰਨਾਂ ਭੂਤਾਂ ਤੇ ਅਣਦ੍ਰਿਸ਼ਟ ਬਲਵਾਨ ਹੋਣੀ ਦਾ ਡਰ ਹੋਰ ਚੀਜ਼ ਹੈ । ਅਸਲ ਗੱਲ ਇਹ ਹੈ ਕਿ ਪਰਮਾਤਮਾ ਦਾ ਭੈ ਉੱਕਾ ਨਿਰਭਉ, ਉੱਕਾ ਨਿਡਰ ਬਣਾਉਂਦਾ ਹੈ, ਕਿਉਂਕਿ ਹਾਜ਼ਰਾ ਰਜ਼ੂਰ, ਜ਼ਾਹਰਾ ਜ਼ਹੂਰ ਨਿਰੰਜਨੀ ਜੋਤ ਭਗਤਾਂ ਦੇ ਅੰਗ ਸੰਗ ਰਹਿੰਦੀ ਹੈ ਤੇ ਕਰਤਾਰ ਦੀ ਮਿਹਰ ਤੇ ਪ੍ਰੇਮ ਦਾ ਹੱਥ ਸਦਾ ਉਨ੍ਹਾਂ ਨੂੰ ਸਿਰ ਤੇ ਪ੍ਰਤੀਤ ਹੁੰਦਾ ਹੈ:

ਹਰਿ ਵੇਖੈ ਸੁਣੈ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ ।
ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ
ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ।

(ਬਿਹਾਗੜਾ, ਮ. ੪)

ਜੋ ਮੋਹਿ ਮਾਇਆ ਚਿਤ ਲਾਇਦੇ ਮੇਰੀ ਜਿੰਦੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ ।
ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ ।

(ਬਿਹਾਗੜਾ, ਮ. ੪)

ਜੋ ਪਰਮਾਤਮਾ ਦੀ ਓਟ ਲੈਂਦੇ ਹਨ,
ਪਰਮਾਤਮਾ ਉਨ੍ਹਾਂ ਦਾ ਰਖਵਾਲਾ ਹੁਦਾ ਹੈ ।

ਅਧਿਆਇ 2

# ਭਗਤੀ-ਮਾਰਗ

ਭਾਰਤ ਦੀਆਂ ਧਰਮ-ਪੁਸਤਕਾਂ ਵਿਚ ਪ੍ਰੇਮਾ-ਭਗਤੀ ਦੇ ਮਾਰਗ ਨੂੰ ਭਗਤੀ-ਮਾਰਗ ਕਿਹਾ ਗਿਆ ਹੈ । ਸਿੱਖ ਦੇ ਆਤਮਿਕ ਜੀਵਨ ਨੂੰ ਭਗਤੀ ਮਾਰਗ ਦਾ ਇਕ ਪਹਿਲੂ, ਇਕ ਰੂਪ ਕਿਹਾ ਗਿਆ ਹੈ । ਗੀਤਾ ਦੇ ਕਥਨ ਅਨੁਸਾਰ, "ਵਿਰਾਟ ਰੂਪ ਅਪਾਰ-ਬ੍ਰਹਮ ਦੀ ਪ੍ਰਾਪਤੀ ਵਿਰਲੀਆਂ ਚੋਟੀ ਦੀਆਂ ਆਤਮਾਵਾਂ ਨੂੰ ਨਸੀਬ ਹੁੰਦੀ ਹੈ । ਇਹ ਪ੍ਰਾਪਤੀ ਵੇਦ ਪੜ੍ਹਨ ਨਾਲ ਨਹੀਂ ਹੁੰਦੀ, ਨਾ ਤਪ ਸਾਧਨ ਨਾਲ, ਨਾ ਭੇਟਾ ਚੜ੍ਹਾਵੇ ਚਾੜ੍ਹਨ ਨਾਲ, ਨਾ ਪੁੰਨ ਦਾਨ ਕਰਨ ਨਾਲ; ਵਿਰਾਟ ਰੂਪ ਪਰਮਾਤਮਾ ਦੇ ਦਰਸ਼ਨ ਤੇ ਉਸ ਦਾ ਗਿਆਨ ਤੇ ਉਸ ਵਿਚ ਲੀਨਤਾ ਭਗਤੀ ਰਾਹੀਂ ਪ੍ਰਾਪਤ ਹੋ ਸਕਦੀ ਹੈ ਤੇ ਉਸ ਭਗਤ ਨੂੰ ਹੋ ਸਕਦੀ ਹੈ ਜੋ ਸਭ ਵਸਤਾਂ ਵਿਚ ਕੇਵਲ ਮੈਨੂੰ ਵਿਆਪਕ ਜਾਣੇ, ਮੇਰੀ ਪੂਜਾ ਕਰੇ ਤੇ ਕੇਵਲ ਮੇਰੇ ਨਾਲ ਪ੍ਰੀਤ ਕਰੇ ।" ਫੇਰ ਗੀਤਾ ਕਹਿੰਦੀ ਹੈ, "ਯੋਗੀਆਂ ਵਿਚੋਂ ਕੇਵਲ ਉਹ ਯੋਗੀ ਮੇਰੇ ਵਿਚ ਲੀਨ ਹੁੰਦਾ ਹੈ ਜੋ ਬੀਸ ਬਿਸਵੇ ਆਪਣਾ ਆਪਾ ਮੇਰੇ ਅਰਪਨ ਕਰੇ, ਮੇਰੇ ਨਾਲ ਪ੍ਰੀਤ ਕਰੇ ਤੇ ਮੇਰੇ ਵਿਚ ਵਿਸ਼ਵਾਸ ਰਖੇ ।" ਸ਼ਾਂਡਿਲਯ ਦੇ ਭਗਤੀ ਸੂਤ੍ਰਾਂ ਵਿਚ ਜ਼ਿਕਰ ਹੈ ਕਿ ਈਸ਼ਵਰੀ ਗਿਆਨ ਦੇ ਅਰਥ ਹਨ ਗਿਆਤਾ ਤੇ ਜਿਸ ਦਾ ਗਿਆਤਾ ਨੂੰ ਗਿਆਨ ਹੈ । ਭਗਤੀ ਦੇ ਅਰਥ ਇਹ ਹਨ ਕਿ ਭਗਤ ਪਰਮਾਤਮਾ ਵਿਚ ਲੀਨ ਹੈ । ਰਾਮਾਨੁਜ ਦਾ ਵਿਸ਼ਿਸ਼ਟ-ਅਦ੍ਵੈਤ ਭਗਤੀ-ਮਾਰਗ ਦੀ ਪੁਸ਼ਟੀ ਕਰਦਾ ਹੈ । ਰੋਮਨ ਰੋਲੈਂਡ ਨੇ ਕਿਹਾ ਹੈ : "ਰਾਮਾਨੁਜ ਦਾ ਵਿਸ਼ਵਾਸ ਸੀ ਕਿ ਜੀਵ-ਆਤਮਾ ਪਰਮਾਤਮਾ ਦਾ ਹੀ ਜ਼ਹੂਰ ਹੈ, ਤੇ ਜੇ ਕਦੀ ਪਰਮਾਤਮਾ ਤੇ ਜੀਵ-ਆਤਮਾ ਇਕ-ਸਮਾਨ ਹਨ, ਤਾਂ ਵੀ ਪਰਮਾਤਮਾ ਤੋਂ ਜ਼ਹੂਰ ਹੋਣਾ ਇਵੇਂ ਹੀ ਆਵੱਸ਼ਕ ਹੈ, ਜਿਵੇਂ ਜ਼ਹੂਰ ਲਈ ਪਰਮਾਤਮਾ ਦਾ ਹੋਣਾ ਅਵੱਸ਼ਕ ਹੈ । ਇਸ ਰਲ-ਗਡ ਏਕਵਾਦ ਦੇ ਸਾਰੇ ਨਿਕੇ-ਮੋਟੇ ਆਸ਼ੇ ਤਾਂ ਭਾਵੇਂ ਸਿੱਖ ਆਸ਼ੇ ਦੇ ਅਨੁਕੂਲ ਨਾ ਹੋਣ, ਪਰ ਸਿੱਖੀ ਆਸ਼ੇ ਵਾਲੀ ਪ੍ਰਭੂ ਭਗਤੀ ਤੇ ਰਾਮਾਨੁਜਾਚਾਰੀਆ ਦੇ ਭਗਤੀ ਆਸ਼ੇ ਵਿਚ ਬਹੁਤਾ ਫਰਕ ਨਹੀਂ । ਭਗਤੀ ਮਾਰਗ ਵਿਚਕਾਰ ਵਿਹਾਰ ਅੰਦਰ ਨਿੱਜ-ਤਿਆਗ ਹੀ ਮੂਲ-ਮੰਤ੍ਰ ਹੈ ਤੇ ਇਉਂ ਕਰਨ ਨਾਲ ਮਨੁੱਖ ਦੇ ਕਰਮ ਪਰਮਾਤਮਾ ਦੇ ਚਰਨ ਕਮਲਾਂ ਵਿਚ ਭੇਟਾ ਸਮਾਨ ਹੋ ਜਾਂਦੇ ਹਨ ਤੇ ਪ੍ਰੇਮ ਤੇ ਗਿਆਨ ਮਿਲ ਕੇ ਪਰਮਾਤਮਾ ਵਿਚ ਲੀਨ ਹੋਣ ਦਾ ਸਾਧਨ ਬਣ ਜਾਂਦੇ ਹਨ ।"

ਹਿੰਦੂ ਸ਼ਾਸਤ੍ਰਾਂ ਵਿਚ ਇਕਾਸੀ ਪ੍ਰਕਾਰ ਦੀ ਭਗਤੀ ਦਾ ਜ਼ਿਕਰ ਹੈ। ਇਨ੍ਹਾਂ ਦੇ ਨਾਮ ਭਗਤਾਂ ਦੇ ਸੰਸਾਰਕ ਹਾਲਾਤ ਤੇ ਉਨ੍ਹਾਂ ਦੀ ਭਿੰਨ-ਭਿੰਨ ਮਾਨਸਿਕ ਅਵਸਥਾ ਅਨੁਸਾਰ ਰੱਖੇ ਗਏ ਹਨ । ਇਨ੍ਹਾਂ ਇਕਾਸੀਆਂ ਵਿਚੋਂ ਨੌਂਆਂ ਦਾ ਜ਼ਿਕਰ ਪ੍ਰਚਲਿਤ ਪੁਸਤਕਾਂ ਵਿਚ ਆਇਆ ਹੈ । ਇਹ ਭਿੰਨ ਭੇਦ ਭਗਤੀ ਜਾਂ ਪੂਜਾ ਕਰਨ ਸਮੇਂ ਭਗਤ ਦੀ ਅਵਸਥਾ ਅਨੁ-

ਸਾਰ ਹਨ । ਇਹ ਨੌਂ ਪ੍ਰਕਾਰ ਦੀ ਭਗਤੀ ਇਸ ਪ੍ਰਕਾਰ ਹੈ :

1. ਸ੍ਰਵਣ ਦੁਆਰਾ 2. ਰਾਗ ਦੁਆਰਾ 3. ਧਿਆਨ ਦੁਆਰਾ 4. ਗ੍ਯਾਤੀ ਸੇਵਾ ਦੁਆਰਾ 5. ਚੜ੍ਹਾਵੇ-ਭੇਟ ਰਾਹੀਂ 6. ਪੂਜਾ ਰਾਹੀਂ 7. ਜਨਤਾ ਦੀ ਸੇਵਾ ਰਾਹੀਂ 8. ਮਿਤ੍ਰ ਭਾਵ ਰਾਹੀਂ 9. ਨਿਜ ਤਿਆਗ (ਅਰਪਨ) ਦੁਆਰਾ । ਅਨੇਕ ਪ੍ਰਕਾਰ ਦੀ ਪੂਜਾ ਦਾ ਕਥਨ ਕਰਦਿਆਂ ਹੋਇਆਂ ਗੁਰੂ ਅਰਜਨ ਸਾਹਿਬ ਨੇ "ਭਗਤਿ ਨਵੈ ਪ੍ਰਕਾਰਾ" ਦਾ ਜ਼ਿਕਰ ਕੀਤਾ ਹੈ ।

ਗੀਤਾ ਵਿਚ ਚਾਰ ਪ੍ਰਕਾਰ ਦੇ ਭਗਤਾਂ ਦਾ ਜ਼ਿਕਰ ਹੈ । ਆਰਤ ਭਗਤ ਉਹ ਭਗਤ ਹਨ ਜੋ ਦੁਨੀਆਂ ਦੇ ਦੁੱਖਾਂ ਕਲੇਸ਼ਾਂ ਤੇ ਸੋਗ ਦ੍ਵੈਸ ਤੋਂ ਬਚਣ ਲਈ ਪਰਮਾਤਮਾ ਦੀ ਓਟ ਲੈਂਦੇ ਹਨ । ਅਰਥ-ਅਰਥੀ ਉਹ ਭਗਤ ਹਨ ਜੋ ਜਗ ਦੇ ਆਰਥਿਕ ਲਾਭ ਲਈ ਉਸ ਦੀ ਸ਼ਰਨ ਲੈਂਦੇ ਹਨ । ਜਗਿਆਸੂ ਉਹ ਭਗਤ ਹਨ ਜੋ ਗਿਆਨ ਦੀ ਇੱਛਾ ਕਰਕੇ ਉਸ ਦੀ ਸ਼ਰਨ ਲੈਂਦੇ ਹਨ । ਗਿਆਨੀ ਉਹ ਹਨ ਜੋ ਗਿਆਨ ਦੇ ਚਾਨਣ ਦੁਆਰਾ ਪਰਮਾਤਮਾ ਦੇ ਚਰਨ ਕੰਵਲ ਸੇਂਵਦੇ ਹਨ । ਵਿਵੇਕਾਨੰਦ ਨੇ 'ਭਗਤੀ ਯੋਗ' ਪੁਸਤਕ ਵਿਚ ਭਿੰਨ ਭਿੰਨ ਸਾਧਨ ਕਥਨ ਕੀਤੇ ਹਨ ਜਿਨ੍ਹਾਂ ਰਾਹੀਂ ਭਗਤਾਂ ਨੇ ਪ੍ਰਭੂ-ਪ੍ਰੇਮ ਦੀ ਪ੍ਰਾਪਤੀ ਤੇ ਪ੍ਰਭੂ ਪ੍ਰੇਮ ਨੂੰ ਕਥਨ ਕਰਨ ਦਾ ਜਤਨ ਕੀਤਾ ਹੈ । ਇਕ ਤਾਂ ਸ਼ਾਂਤ ਭਗਤ ਹਨ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਪ੍ਰੇਮ ਦੀ ਤੀਬਰ ਅਗਨੀ ਨਹੀਂ ਹੁੰਦੀ ਤੇ ਪਰਮਾਤਮਾ ਦੀ ਪੂਜਾ ਕੇਵਲ ਬਾਹਰਲੀਆਂ ਰਹੁ-ਰੀਤਾਂ ਤੇ ਚਿੰਨ੍ਹਾਂ ਦੁਆਰਾ ਕਰਦੇ ਹਨ । ਸਖਾ-ਰੂਪ ਭਗਤ ਉਹ ਹਨ ਜੋ ਸਖਾ ਜਾਂ ਮਿਤ੍ਰ ਵਾਂਗ ਪਰਮਾਤਮਾ ਦੇ ਹਜ਼ੂਰ ਆਪਣਾ ਦਿਲ ਇਉਂ ਫੋਲਦੇ ਹਨ ਜਿਵੇਂ ਕੋਈ ਪਰਮ ਪ੍ਰੇਮੀ ਆਪਣੇ ਮਿਤ੍ਰ ਕੋਲ, ਅਥਵਾ ਜੀਵਨ ਦੀ ਖੇਡ ਵਿਚ ਪਰਮ ਪਿਆਰੇ ਖਿਡਾਰੂ ਕੋਲ ਫੋਲਦਾ ਹੈ । ਫੇਰ ਵਤਸਲ-ਭਗਤ ਹਨ ਜੋ ਪਰਮਾਤਮਾ ਨਾਲ ਇਉਂ ਪ੍ਰੇਮ ਕਰਦੇ ਹਨ ਜਿਵੇਂ ਮਾਂ ਪਿਉ ਬੱਚੇ ਨਾਲ ਕਰਦੇ ਹਨ, ਜਿਸ ਦੇ ਪ੍ਰੇਮ ਦੇ ਬੱਧੇ ਉਹ ਆਪਣੇ ਆਪ ਨੂੰ ਤੇ ਆਪਣਾ ਸਭ ਕੁਝ ਵਾਰਨ ਨੂੰ ਤਿਆਰ ਹੁੰਦੇ ਹਨ, ਜਿਵੇਂ ਕਈ ਕ੍ਰਿਸ਼ਨ ਦੇ ਤੇ ਈਸਾ ਦੇ ਭਗਤ, ਬਾਲਕੇ ਕ੍ਰਿਸ਼ਨ ਤੇ ਬਾਲਕੇ ਈਸਾ ਦੀ ਉਪਾਸ਼ਨਾ ਕਰਦੇ ਹਨ । ਸਭ ਤੋਂ ਉਤੇ ਮਧੁਰ ਭਗਤੀ ਹੈ, ਅਰਥਾਤ ਪਰਮਾਤਮਾ ਨੂੰ ਪਤੀ ਸਮਾਨ ਜਾਣ ਕੇ ਪੂਜਣਾ ਜਿਵੇਂ ਜਤ-ਸਤ ਵਾਲੀ ਪ੍ਰੇਮ-ਪੂਰਤ ਇਸਤ੍ਰੀ ਪ੍ਰੇਮ ਵਿਚ ਰੱਤੀ, ਮੱਤੀ, ਬਿਹਬਲ ਹੋਈ ਪਤੀ ਪੂਜਾ ਕਰਦੀ ਹੈ ਤੇ ਆਪਣੇ ਭਰਤਾ ਲਈ ਜੋ ਉਸ ਨੂੰ ਆਪਣੇ ਆਪੇ ਨਾਲੋਂ ਵੀ ਪਿਆਰਾ ਹੈ ਆਪਣੀ ਜਿੰਦ ਜਾਨ-ਵਾਰਨ ਲਈ ਉਹ ਸਦਾ ਤਿਆਰ ਰਹਿੰਦੀ ਹੈ ਤੇ ਉਸ ਦਾ ਸਾਰਾ ਜੀਵਨ ਆਪਣੇ ਪਿਆਰੇ ਪਤੀ ਵਿਚ ਲੀਨ ਹੁੰਦਾ ਹੈ । ਇਸ ਪ੍ਰਕਾਰ ਦੀ ਭਗਤੀ ਦਾ ਅਰਥ ਹੈ ਆਪਣੇ ਆਪੇ ਦਾ ਤਿਆਗ ਤੇ ਆਪਣੇ ਆਪੇ ਨੂੰ ਪਰਮਾਤਮਾ ਦੇ ਅਰਪਨ ਕਰਨਾ, ਭੇਟਾ ਕਰਨਾ । ਤੁਲਸੀ ਦਾਸ ਨੇ ਕਿਹਾ ਹੈ, "ਜਿਥੇ ਰਾਮ ਜੀ ਵਸਦੇ ਹਨ, ਉਥੇ ਹੋਰ ਕੋਈ ਕਾਮਨਾ ਨਹੀਂ ਹੋ ਸਕਦੀ ਤੇ ਜੇ ਹੋਰ ਕੋਈ ਕਾਮਨਾ ਹੈ ਤਾਂ ਉਥੇ ਰਾਮ ਜੀ ਦਾ ਵਾਸਾ ਨਹੀਂ ਹੋ ਸਕਦਾ ।" ਅਰਵਿੰਦੋ ਘੋਸ਼ ਵਾਂਗ ਅਸੀਂ ਕਹਿ ਸਕਦੇ ਹਾਂ ਕਿ "ਭਗਤੀ ਇਸ ਪ੍ਰਕਾਰ ਦੀ ਹੈ, ਪਹਿਲਾਂ ਤਾਂ ਤਨ ਮਨ ਦੀ ਪ੍ਰੇਮ-ਪੂਰਤ ਭਗਤੀ ਹੈ, ਦੂਜੀ ਅਮਲੀ, ਵਧਣ-ਫੁੱਲਣ ਵਾਲੀ ਕਰਮ-ਪੂਰਤ ਭਗਤੀ ਹੈ, ਤੀਜੀ ਗਿਆਨ-ਪੂਰਤ ਭਗਤੀ ਜਿਸ ਦੁਆਰਾ ਭਗਤ ਪਰਮਾਤਮਾ ਨੂੰ ਤੇ ਸਾਰੀ ਕੁਦਰਤ ਨੂੰ ਇਕਮਿਕ ਲਖਦਾ ਹੈ ।"

ਸੁਆਮੀ ਵਿਵੇਕਾਨੰਦ ਨੇ ਹਿੰਦੂਆਂ ਦੀ ਆਦਰਸ਼ਕ ਭਗਤੀ ਨੂੰ ਦਰਸਾਂਦਿਆਂ ਹੋਇਆਂ ਭਗਤੀ ਦੀਆਂ ਪੰਜ ਮੰਜ਼ਲਾਂ ਵਰਣਨ ਕੀਤੀਆਂ ਹਨ। ਪਹਿਲੀ ਮੰਜ਼ਲ ਵਿਚ ਮਨੁੱਖ ਬੇਵੱਸੀ ਵਿਚ ਕੁਦਰਤ ਤੋਂ ਭੈਭੀਤ ਹੁੰਦਾ ਤੇ ਸਹਾਇਤਾ ਚਾਹੁੰਦਾ ਹੈ। ਦੂਜੀ ਜ਼ਜ਼ਲ ਵਿਚ ਪਰਮਾਤਮਾ ਨੂੰ ਪਿਤਾ ਸਮਾਨ ਸਮਝਦਾ ਹੈ। ਤੀਜੀ ਮੰਜ਼ਲ ਵਿਚ ਉਹ ਪਰਮਾਤਮਾ ਨੂੰ ਮਾਤਾ ਰੂਪ ਜਾਣ ਕੇ ਪੂਜਦਾ ਹੈ। ਚੌਥੀ ੰਜ਼ਲ ਵਿਚ ਕੇਵਲ ਪ੍ਰੇਮ ਕਾਰਨ ਪਰਮਾਤਮਾ ਨਾਲ ਪ੍ਰੇਮ ਕਰਦਾ ਹੈ। ਇਸ ਅਵਸਥਾ ਵਿਚ ਪਰਮਾਤਮਾ ਨਿਰਗੁਣ ਰੂਪ ਹੈ ਤੇ ਪੁੰਨ ਪਾਪ ਦੀ ਹੱਦੋਂ ਪਰ੍ਹੇ ਹੈ। ਪੰਜਵੀਂ ਮੰਜ਼ਲ ਦੁਆਰਾ ਪਰਮਾਤਮਾ-ਪ੍ਰਾਪਤੀ ਆਤਮਾ ਨਾਲ ਅਭੇਦਤਾ ਦੁਆਰਾ ਹੁੰਦੀ ਹੈ।

ਭਗਤੀ ਨੂੰ ਇਉਂ ਵੀ ਦਰਸਾਇਆ ਗਿਆ ਹੈ ਕਿ ਇਹ ਦੋ ਪ੍ਰਕਾਰ ਦੀ ਹੈ, ਇਕ ਤਾਂ ਜਾਂਗਲੀ ਦੀ ਤੇ ਦੂਜੀ ਰਿਸ਼ੀ ਮੁਨੀ ਦੀ। ਵਹਿਸ਼ੀ ਦੀ ਆਤਮਿਕ ਦਸ਼ਾ ਨਿਆਣੇ ਬਾਲ ਵਾਲੀ ਹੈ। ਬਾਲ ਪਿਆਰ ਕਰਦਾ ਹੈ,ਡਰਦਾ ਹੈ ਤੇ ਭਰੋਸਾ ਕਰਦਾ ਹੈ ਕਿਉਂਕਿ ਹੋਰ ਲੋਕ ਤੇ ਉਸ ਦੇ ਵੱਡੇ ਇਹੋ ਕੁਝ ਕਰਦੇ ਹਨ। ਨਕਲ ਦੀ ਵਾਦੀ ਜੋ ਸਾਡੀ ਸਿੱਖਿਆ ਤੇ ਜੀਵਨ ਵਿਚ ਬਹੁਤ ਜ਼ਿਆਦਾ ਜ਼ਰੂਰੀ ਕੰਮ ਕਰਦੀ ਹੈ; ਮਨੁੱਖ ਨੂੰ ਪ੍ਰੇਮ ਤੇ ਪੂਜਾ ਦੇ ਅਰਥ ਸਮਝੇ ਬਿਨਾਂ ਪ੍ਰੀਤ ਤੇ ਪੂਜਾ ਕਰਨ ਤੇ ਮਜਬੂਰ ਕਰਦੀ ਹੈ। ਇਹ ਅੰਨ੍ਹੇਵਾਹ ਤੇ ਅਚੇਤ ਹੁੰਦੀ ਹੈ, ਜਿਹੜੀ ਇਕ ਵਾਦੀ ਹੀ ਹੋ ਜਾਂਦੀ ਹੈ। ਇਸ ਪ੍ਰਕਾਰ ਦੀ ਭਗਤੀ ਵਹਿਸ਼ੀਆਂ ਦੇ ਮੱਤ ਵਿਚ ਤੇ ਆਮ ਜਨਤਾ ਜਾਂ ਸ਼ੂਦਰਾਂ ਵਿਚ ਪ੍ਰਚਲਿਤ ਹੈ। ਦੂਜੀ ਪ੍ਰਕਾਰ ਦੀ ਭਗਤੀ ਗਿਆਨ-ਰੂਪ ਪ੍ਰੇਮ ਵਾਲੀ ਹੈ। ਅਸੀਂ ਪ੍ਰੇਮ ਕਰਦੇ ਹਾਂ ਕਿਉਂਕਿ ਅਸੀਂ ਵੇਖਦੇ ਹਾਂ ਕਿ ਪਰਮਾਤਮਾ ਸਰਬ ਵਿਆਪਕ ਹੈ ਤੇ ਜ਼ਿੰਦਗੀ ਤੇ ਪ੍ਰੇਮ ਦਾ ਸੋਮਾ ਹੈ। ਸਾਰੇ ਸੰਸਾਰ ਵਿਚ ਸੰਤਾਂ ਰਿਸ਼ੀਆਂ ਮੁਨੀਆਂ ਤੇ ਭਗਤਾਂ ਦਾ ਮਾਰਗ ਹੀ ਹੈ। ਭਗਤੀ ਮਾਰਗ ਨਾ ਪੂਰਬ ਦਾ ਤੇ ਨਾ ਪੱਛਮ ਦਾ ਵਿਸ਼ੇਸ਼ ਵਿਰਸਾ ਹੈ।

ਗਿਆਨੀ ਗਿਆਨ ਸਿੰਘ ਆਪਣੇ "ਪੰਥ-ਪ੍ਰਕਾਸ਼' ਵਿਚ ਚਾਰ ਪ੍ਰਕਾਰ ਦੀ ਭਗਤੀ ਕਥਨ ਕਰਦੇ ਹਨ। ਪਹਿਲੀ ਹੈ ਸੇਵਕ-ਭਾਵਨਾ ਵਾਲੀ ਅਕਾਲ ਪੁਰਖ ਨੂੰ ਸਵਾਮੀ ਮੰਨਣਾ। ਦੂਜੀ ਹੈ ਪੁੱਤਰ ਭਾਵਨਾ ਵਾਲੀ ਪਰਮਾਤਮਾ ਨੂੰ ਪਿਤਾ ਜਾਣਨਾ। ਤੀਜੀ ਹੈ ਇਸਤ੍ਰੀ ਭਾਵਨਾ ਵਾਲੀ ਪਰਮਾਤਮਾ ਨੂੰ ਪਤੀ ਮੰਨਣਾ, ਚੌਥੀ ਹੈ ਸਖਾ-ਭਾਵਨਾ ਵਾਲੀ ਕਰਤਾਰ ਨੂੰ ਮਿੱਤਰ ਜਾਣਨਾ।

ਸਾਹਿਬ ਗੁਰੂ ਗੋਬਿੰਦ ਸਿੰਘ ਨੇ ਇਨ੍ਹਾਂ ਚੌਹਾਂ ਭਾਵਾਂ ਨੂੰ 'ਬਚਿਤ੍ਰ ਨਾਟਕ' ਤੇ ਆਪਣੀ ਹੋਰ ਰਚਨਾ ਵਿਚ ਦਰਸਾਇਆ ਹੈ।

1. ਸੇਵਕ ਤੇ ਸਵਾਮੀ :

ਠਾਂਢ ਭਯੋ ਮੈ ਜੋਰ ਕਰ ਬਚਨ ਕਹਾ ਸਿਰ ਨਿਯਾਯ। (ਬਚਿਤ੍ਰ ਨਾਟਕ)

2. ਪਿਤਾ ਪੁਤਰ :

ਮੈਂ ਅਪਨਾ ਸੁਤ ਤੋਹਿ ਨਿਵਾਜਾ। (ਬਚਿਤ੍ਰ ਨਾਟਕ)

3. ਪਤੀ-ਇਸਤ੍ਰੀ :

ਇਹ ਬਿਧਿ ਕਰਤ ਤਪਸਯਾ ਭਯੋ, ਦ੍ਵੈ ਤੇ ਏਕ ਰੂਪ ਹ੍ਵੈ ਗਯੋ।
(ਬਚਿਤ ਨਾਨਕ)

4. ਮਿੱਤਰ :

ਯਾਰੜੇ ਦਾ ਸਾਨੂੰ ਸਥਰੁ ਚੰਗਾ, ਭੱਠ ਖੇੜਿਆਂ ਦਾ ਰਹਿਣਾ ।

(ਸ਼ਬਦ ਹਜ਼ਾਰੇ)

ਈਸਾਈ ਪਰਮਾਤਮਾ ਨੂੰ ਪਿਤਾ ਦੇ ਰੂਪ ਵਿਚ ਪੂਜਦੇ ਹਨ, ਹਿੰਦੂ ਮਾਤਾ ਦੇ ਰੂਪ ਵਚ ਤੇ ਮੁਸਲਮਾਨ ਬਾਦਸ਼ਾਹ ਦੇ ਰੂਪ ਵਿਚ । ਸਾਹਿਬਾਂ ਨੇ ਵਧੇਰੇ ਇਹ ਦਰਸਾਇਆ ਹੈ ਜਿਵੇਂ ਇਸਤ੍ਰੀ ਪਤੀ-ਪੂਜਾ ਕਰਦੀ ਹੈ । ਭਾਰਤ ਦੇ ਆਦਰਸ਼ ਅਨੁਸਾਰ ਪਤੀ ਹੀ ਇਸਤ੍ਰੀ ਦੀ ਭਗਤੀ ਤੇ ਸੇਵਾ ਦਾ ਕੇਂਦਰ ਹੈ । ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਪ੍ਰਮਾਣ ਹਨ ਜਿਥੇ ਸਾਹਿਬਾਂ ਨੇ ਅਕਾਲ ਪੁਰਖ ਨੂੰ ਪਿਤਾ ਮਾਤਾ, ਮਿੱਤਰ ਜਾਂ ਸੁਲਤਾਨ ਕਿਹਾ ਹੈ। ਅਸੀਂ ਇਸ ਤੋਂ ਪਹਿਲੇ ਇਕ ਅਧਿਆਇ ਵਿਚ ਪਰਮਾਤਮਾ ਨੂੰ ਪਿਤਾ ਸਮਾਨ ਮੰਨਣ ਦੀ ਵਿਸ਼ੇਸ਼ਤਾ ਦੱਸੀ ਹੈ, ਪਰ ਚੂੰਕਿ ਸਿੱਖੀ ਕਰਤਾਰ ਦੀ ਪ੍ਰੇਮਾ-ਭਗਤੀ ਤੇ ਇਸ ਪ੍ਰੇਮਾ-ਭਗਤੀ ਦੁਆਰਾ ਮਨੁੱਖ ਮਾਤਰ ਦੀ ਸੇਵਾ ਸਿਖਾਂਦੀ ਹੈ, ਇਸ ਲਈ ਸਾਹਿਬਾਂ ਨੇ ਪਰਮਾਤਮਾ ਲਈ ਤੀਬਰ ਪ੍ਰੇਮ ਦਰਸਾਣ ਲਈ ਆਪਣੇ ਆਪ ਨੂੰ ਕਈ ਰੂਪਾਂ ਵਿਚ ਤੇ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਪਤੀਬ੍ਰਤ ਇਸਤ੍ਰੀ ਦੇ ਰੂਪ ਵਿਚ ਦਰਸਾਇਆ ਹੈ, ਤੇ ਪਤੀ ਪਰਮਾਤਮਾ ਦੀ ਪ੍ਰੇਮਾ-ਭਗਤੀ ਵਿਚ ਲੀਨਤਾ ਪ੍ਰਗਟ ਕੀਤੀ ਹੈ :

ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ।
ਗਣਤ ਗਣਾਵਣਿ ਆਈਆਂ ਸੂਹਾ ਵੇਸੁ ਵਿਕਾਰੁ ।
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ।
ਹਰਿ ਜੀਉ ਇਉਂ ਪਿਰੁ ਰਾਵੈ ਨਾਰਿ।
ਤੁਧੁ ਭਾਵਨਿ ਸੋਹਾਗਣੀ ਆਪਣੀ ਕਿਰਪਾ ਲੈਹਿ ਸਵਾਰਿ ।
ਗੁਰਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ।
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ।
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ।
ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ।
ਸਾਚੀ ਪ੍ਰੀਤ ਨ ਤੁਟਈ ਸਾਚੇ ਮੇਲਿ ਮਿਲਾਉ ।

(ਸਿਰੀ ਰਾਗ, ਮ. ੧)

ਅਪੁਨੇ ਠਾਕੁਰ ਕੀ ਹਉ ਚੇਰੀ ।
ਚਰਨ ਗਹੇ ਜਗ ਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ।
ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ।
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ।
ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ।
ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ।
ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ।
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋਕਾਨੀ ।

(ਸਾਰੰਗ, ਮ. ੧)

ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ।
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ।
ਨਾ ਬੇੜੀ ਨ ਤੁਲਹੜਾ ਨ ਪਾਈਐ ਪਿਰੁ ਦੂਰਿ ।
ਮੇਰੇ ਠਾਕੁਰ ਪੂਰੇ ਤਖਤਿ ਅਡੋਲੁ ।
ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ।

(ਸਿਰੀ ਰਾਗ, ਮ. ੧)

ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ।
ਸਭ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ।
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ।
ਪਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ।

(ਵਡਹੰਸ, ਮ. ੩)

ਸਾ ਗੁਣਵੰਤੀ ਸਾ ਵਡਭਾਗਣਿ । ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ।
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ।
ਅਚਾਰਵੰਤਿ ਸਾਈ ਪਰਧਾਨੇ । ਸਭ ਸਿੰਗਾਰ ਬਣੇ ਤਿਸੁ ਗਿਆਨੇ ।
ਸਾ ਕੁਲਵੰਤੀ ਸਾ ਸਭਰਾਈ ਜੋ ਪਿਰ ਕੈ ਰੰਗ ਸਵਾਰੀ ਜੀਉ ।
ਮਹਿਮਾ ਤਿਸ ਕੀ ਕਹਣੁ ਨਾ ਜਾਇ । ਜੋ ਪਿਰਿ ਮੇਲਿ ਲਈ ਅੰਗਿ ਲਾਇ ।
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ।

(ਮਾਝ, ਮ. ੫)

ਤੁਮ ਗਉਹਰ ਅਤਿ ਗਹਿਰ ਗੰਭੀਰਾ
ਤੁਮ ਪਿਰ ਹਮ ਬਹੁਰੀਆ ਰਾਮ ।
ਤੁਮ ਵਡੇ ਵਡੇ ਵਡ ਊਚੇ
ਹਉ ਇਤਨੀਕੁ ਲਹੁਰੀਆ ਰਾਮ ।

* * * *

ਠਾਕੁਰ ਭਾਣੀ ਸਾ ਗੁਣਵੰਤੀ ਤਿਨਹੀ ਸਭ ਰੰਗ ਮਾਣਾ ।
ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ।

* * * *

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲਾ ਰਾਮ ।
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲਾ ਰਾਮ ।
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ।
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ।
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲਾ ।
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲਾ ।

(ਸੂਹੀ, ਮ. ੫)

ਪ੍ਰਭ ਮਿਲਣੈ ਕੀ ਏਹ ਨੀਸਾਣੀ । ਮਨਿ ਇਕੋ ਸਚਾ ਹੁਕਮੁ ਪਛਾਣੀ ।
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ।

(ਮਾਝ, ਮ. ੫)

ਕਈ ਸਿੱਖ ਵਿਦਵਾਨਾਂ ਦੀ ਨਜ਼ਰ ਵਿਚ ਗੁਰੂ ਸਾਹਿਬਾਨ ਦਾ ਆਪਣੇ ਆਪ ਨੂੰ ਪਰਮਾਤਮਾ ਦੀਆਂ ਇਸਤ੍ਰੀਆਂ ਕਹਿਣਾ ਮਹਾਨ ਤੇ ਵਿਸ਼ੇਸ਼ਤਾ-ਪੂਰਤ ਗੱਲ ਹੈ ਕਿ ਉਹ 'ਮਹਲਾ' ਸ਼ਬਦ (ਜੋ ਗੁਰੂ ਗ੍ਰੰਥ ਸਾਹਿਬ ਵਿਚ ਅੱਡ ਅੱਡ ਗੁਰੂ ਸਾਹਿਬਾਨ ਦੇ ਸ਼ਬਦਾਂ ਨੂੰ ਦਰਸਾਣ ਲਈ ਵਰਤਿਆ ਗਿਆ ਹੈ) ਦੇ ਅਰਥ 'ਇਸਤ੍ਰੀ' ਦੇ ਲੈਂਦੇ ਹਨ, ਅਰਥਾਤ ਸਾਹਿਬਾਂ ਨੇ ਆਪਣੇ ਆਪ ਨੂੰ ਕਿਹਾ ਮਹਲਾ ੧, ਪਹਿਲੀ ਇਸਤ੍ਰੀ, ਮਹਲਾ ੨, ਦੂਜੀ ਇਸਤ੍ਰੀ ਮਹਲਾ ੩, ਤੀਜੀ ਇਸਤ੍ਰੀ, ਇਤਿ ਆਦਿ ।

ਸਾਨੂੰ ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ ਭਾਰਤ ਦੇ ਸਮਾਜਿਕ ਆਦਰਸ਼ ਅਨੁਸਾਰ ਪਤੀ ਆਪਣੀ ਪਤਨੀ ਨਾਲ ਪ੍ਰੀਤ-ਪਿਆਰ ਨ ਕਰੇ ਤਾਂ ਉਹ ਇਸਤ੍ਰੀ ਕੌਡੀ ਬਰਾਬਰ ਹੈ, ਇਵੇਂ ਹੀ ਮਨੁੱਖ ਦਾ ਅਧਿਆਤਮਿਕ ਤੌਰ ਤੇ ਕੋਈ ਮੁੱਲ ਨਹੀਂ ਜੇ ਉਹ ਹਰੀ ਦੇ ਪ੍ਰੇਮ ਤੋਂ ਵਾਂਝਾ ਹੈ । ਚੰਗੇ ਤੋਂ ਚੰਗ, ਸ੍ਰੇਸ਼ਟ ਤੋਂ ਸ੍ਰੇਸ਼ਟ ਆਦਮੀ ਨੂੰ ਨਵੇਂ ਨਰੋਏ ਆਤਮਿਕ ਜੀਵਨ ਲਈ ਪਰਮਾਤਮਾ ਦੇ ਪ੍ਰੇਮ ਦੀ ਲੋੜ ਹੈ :

ਦਰਸਨ ਕੀ ਪਿਆਸ ਜਿਸੁ ਨਰ ਹੋਇ । ਏਕਤੁ ਰਾਚੈ ਪਰਹਰਿ ਦੋਇ ।
ਦੂਰਿ ਦਰਦੁ ਮਥਿ ਅੰਮ੍ਰਿਤ ਖਾਇ । ਗੁਰਮੁਖਿ ਬੂਝੈ ਏਕ ਸਮਾਇ ।
ਤੇਰੇ ਦਰਸਨ ਕਉ ਕੇਤੀ ਬਿਲਲਾਇ ।
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ।
*   *   *
ਇਤ ਉਤ ਦੇਖਉ ਸਹਜੇ ਰਾਵਉ ।
ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ।
ਨਾਨਕ ਹਉਮੈ ਸਬਦਿ ਜਲਾਇਆ ।
ਸਤਿਗੁਰਿ ਸਾਚਾ ਦਰਸੁ ਦਿਖਾਇਆ ।

(ਬਸੰਤ, ਮ. ੧)

ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ।
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ।

(ਸਿਰੀ ਰਾਗ, ਮ. ੩)

ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਾਚੈ ਸਬਦ ਮਿਲਾਈ ।

(ਆਸਾ, ਮ. ੩)

ਭਗਤਿ ਭਾਇ ਤਰੀਐ ਸੰਸਾਰੁ ।
ਬਿਨੁ ਭਗਤੀ ਤਨੁ ਹੋਸੀ ਛਾਰੁ ।

(ਸੁਖਮਨੀ ਮ.੫)

ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ।
ਨਾਨਕ ਕੀ ਬੇਨੰਤੀ ਪ੍ਰਭੁ ਜੀਉ ਮਿਲੈ ਸੰਤ ਜਨ ਸੇਵਾ ।

(ਸਾਰੰਗ, ਮ. ੫)

ਜਿਹ ਕੋਟਿ ਇੰਦ੍ਰ ਨਿ ਪਾਰ
ਕਈ ਬ੍ਰਹਮ ਬਿਸਨ ਬਿਚਾਰੁ ।
ਕਈ ਰਾਮ ਕ੍ਰਿਸਨ ਰਸੂਲ
ਬਿਨ ਭਗਤਿ ਕੋ ਨ ਕਬੂਲ ।

(ਅਕਾਲ ਉਸਤਤਿ)

ਸਾਨੂੰ ਇਹੋ ਸਮਝ ਲੈਣਾ ਚਾਹੀਦਾ ਹੈ ਕਿ ਸਿੱਖੀ ਮਾਰਗ ਵਿਚ ਪਰਮਾਤਮਾ ਨਾਲ ਪ੍ਰੇਮ ਕਰਨ ਦੇ ਅਰਥ ਉਹ ਨਹੀਂ, ਜਿਵੇਂ ਜੇਮਜ਼ ਤੇ ਸਟਾਰਬਰੁਕ ਨੇ ਮਸਤਾਨੇ, ਮਤਵਾਲੇ ਵਿਅਕਤੀ ਬਾਰੇ ਕਥਨ ਕੀਤੇ ਹਨ ਤੇ ਜਿਸ ਨੂੰ ਦਿਮਾਗੀ ਬੀਮਾਰੀਆਂ ਦੇ ਖੋਜੀ ਭਲੀ ਪ੍ਰਕਾਰ ਜਾਣਦੇ ਹਨ । ਪਰਮਾਤਮਾ ਦੀ ਪ੍ਰਾਪਤੀ ਦਾ ਆਦਰਸ਼ ਜੋ ਉਪਨਿਸ਼ਦਾਂ ਤੇ ਵੇਦਾਂਤ ਨੇ ਫਿਲਾਸਫ਼ੀ ਰਾਹੀਂ ਦਰਸਾਇਆ ਹੈ, ਖੁਸ਼ਕ ਜਿਹਾ ਹੈ ਤੇ ਇਸ ਲਈ ਆਮ ਜਨਤਾ ਵਿਚ ਪ੍ਰਚਲਿਤ ਨਹੀਂ ਹੋ ਸਕਦਾ । ਇਸ ਆਦਰਸ਼ ਨੂੰ ਬੁੱਧੀ ਤਾਂ ਕਬੂਲਦੀ ਹੈ ਪਰ ਇਸ ਦੇ ਨਾਲ ਇਹ ਦਿਲ ਨੂੰ ਨਹੀਂ ਖਿੱਚਦਾ, ਨਾ ਜੀਵਨ ਵਿਚ ਅਸਲੋਂ ਲਾਭਦਾਇਕ ਸਾਬਤ ਹੁੰਦਾ ਹੈ । ਸਿੱਖ ਧਰਮ ਵਿਚ ਪਰਮਾਤਮਾ ਨਾਲ ਪ੍ਰੀਤ ਦਾ ਆਦਰਸ਼ ਨਿਰਸੰਦੇਹ ਗਿਆਨ-ਪੂਰਤ ਹੈ, ਅਕਲ ਉਸ ਨੂੰ ਕਬੂਲਦੀ ਹੈ, ਪਰ ਇਸ ਦੇ ਨਾਲ ਹੀ ਹਿਰਦੇ ਲਈ ਪ੍ਰਭਾਵ-ਪੂਰਤ ਹੈ, ਤੇ ਇਸ ਦਾ ਆਤਮਿਕ ਰਸ ਹੈ । ਇਕ ਗੱਲ ਹੋਰ ਇਹ ਹੈ ਕਿ ਗੁਰੂ ਸਾਹਿਬਾਨ ਨੇ ਗਵਾਰਾਂ ਵਾਲੇ ਸੰਜਮ-ਹੀਣ ਆਪੇ ਤੋਂ ਬਾਹਰ ਹੋਣ ਵਾਲੇ ਉਬਾਲਿਆਂ ਨੂੰ ਵਰਜਿਆ ਹੈ । ਅਜਿਹੀਆਂ ਸੰਜਮ-ਹੀਣ ਕੁਰੀਤੀਆਂ ਦੀ ਜੋ ਅਕਸਰ ਨਚਦੇ ਮੁਸਲਮਾਨ ਫ਼ਕੀਰਾਂ ਤੇ ਵੈਸ਼ਨਵਾਂ ਵਿਚ ਵੇਖਣ ਵਿਚ ਆਉਂਦੀਆਂ ਹਨ, ਗੁਰੂ ਅਮਰਦਾਸ ਜੀ ਨੇ ਪੁਰ-ਜ਼ੋਰ ਨਿਖੇਧੀ ਕੀਤੀ ਹੈ :

ਭਗਤਿ ਕਰਹਿ ਮੂਰਖ ਆਪੁ ਜਣਾਵਹਿ ।
ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ।
ਨਚੀਐ ਟਪੀਐ ਭਗਤਿ ਨ ਹੋਇ ।
ਸਬਦਿ ਮਰੈ ਭਗਤਿ ਪਾਇ ਜਨੁ ਕੋਇ ।

(ਗਉੜੀ ਮ. ੩)

ਇਸ ਲਿਹਾਜ਼ ਨਾਲ ਰਾਜਾ ਰਾਮ ਮੋਹਨ ਰਾਇ, ਬਾਨੀ ਬ੍ਰਹਮੋਸਮਾਜ, ਨੇ ਸਿੱਖਾਂ ਦਾ ਦ੍ਰਿਸ਼ਟੀਕੋਣ ਭਲੀ ਭਾਂਤ ਦਰਸਾਇਆ ਹੈ । ਕਿਹਾ ਜਾਂਦਾ ਹੈ ਕਿ ਉਸ ਨੂੰ ਇਹ ਗੱਲ ਪ੍ਰਤੀਤ ਹੁੰਦੀ ਸੀ ਕਿ ਉਪਨਿਸ਼ਦ ਆਤਮਾ ਦੀਆਂ ਭਗਤੀ-ਭਾਵ ਦੀਆ ਸਿੱਕਾਂ ਸੱਧਰਾਂ ਤ੍ਰਿਸ਼ਨਾ ਨੂੰ ਸੰਤੁਸ਼ਟ ਕਰਨੋਂ ਅਸਮਰਥ ਹਨ, ਤੇ ਨਾ ਹੀ ਉਹ ਬੰਗਾਲ ਦੇ ਭਗਤੀ ਮਾਰਗ ਦੀ ਪੁਸ਼ਟੀ ਕਰ ਸਕਦਾ ਸੀ । ਰੋਮੇਨ ਰੋਲੈਂਡ ਦੇ ਕਥਨ ਅਨੁਸਾਰ ਉਪਨਿਸ਼ਦ ਉਹਨੂੰ ਖੁਸ਼ਕ ਜਾਪਦੇ ਸਨ ਤੇ ਭਗਤੀ-ਭਾਵ ਦੇ ਵਲਵਲੇ ਉਨ੍ਹਾਂ ਨਾਲ ਸੰਤੁਸ਼ਟ ਨਹੀਂ ਹੋ ਸਕਦੇ ਸਨ । ਬੰਗਾਲ ਦੀ ਭਗਤੀ ਵਹਿਮਾਂ-ਭਰਮਾਂ ਦੀ ਮਾਰੀ ਸੀ ਤੇ ਆਮ ਤੌਰ ਤੇ ਵਾਧੂ ਦਿਮਾਗੀ ਗਰਮੀ ਤੇ ਹਿਰਦੇ ਦੇ ਉਬਾਲ ਦਾ ਨਤੀਜਾ ਸੀ ।

ਸਿੱਖੀ ਵਿਚ ਗੁਰੂ-ਭਗਤੀ ਨੂੰ ਸਦਾ ਵਿਸ਼ੇਸ਼ਤਾ ਰਹੀ ਹੈ । ਪਰ ਸਿੱਖ, ਦਸਮੇਸ਼ ਜੀ ਦੇ ਮਗਰੋਂ ਵਿਸ਼ੇਸ਼ ਤਰ ਤੇ, ਗੁਰੂ ਦਾ ਮਿਸ਼ਨ ਇਹੋ ਸਮਝਦੇ ਰਹੇ ਹਨ ਕਿ ਗੁਰੂ ਆਪਣੇ

ਅਮਲੀ ਜੀਵਨ ਦੁਆਰਾ ਪਰਮਾਤਮਾ ਨਾਲ ਲਿਵ ਲਾਉਣ ਦਾ ਤੇ ਭਗਤੀ ਲਈ ਪ੍ਰੇਰਨਾ ਦਾ ਮਾਧਿਅਮ ਹੈ। ਸਿੱਖ ਗੁਰੂ ਨੂੰ ਪਰਮਾਤਮਾ ਦੀ ਪਦਵੀ ਨਹੀਂ ਦਿੰਦੇ, ਜਿਵੇਂ ਈਸਾ, ਕ੍ਰਿਸ਼ਨ, ਰਾਮ ਤੇ ਹੋਰ ਰਸੂਲਾਂ-ਪੈਗੰਬਰਾਂ ਨੂੰ ਦਿੱਤੀ ਜਾਂਦੀ ਹੈ। ਦਸਮੇਸ਼ ਜੀ ਨੇ ਇਸ ਗੱਲ ਨੂੰ ਵਰਜਿਆ ਹੈ। ਇਸ ਬਾਰੇ ਉਨ੍ਹਾਂ ਆਪਣਾ ਮੁੱਖ-ਆਸ਼ਾ ਇਉਂ ਦਰਸਾਇਆ :

ਜੋ ਮੁਝ ਕੋ ਪ੍ਰਮੇਸ਼ਰ ਉਚਰ ਹੈ,
ਤੇ ਸਭ ਨਰਕ ਕੁੰਡ ਮੈ ਪਰਹੈ।
ਮੋਕਉ ਦਾਸ ਤਵਨ ਕਾ ਜਾਨੋ
ਯਾਂ ਮੈਂ ਭੇਦ ਨ ਰੰਚਕ ਮਾਨੋ।

(ਬਚਿੱਤ੍ਰ ਨਾਟਕ)

ਅਧਿਆਇ 3

# ਪਰਮਾਤਮਾ ਨਾਲ ਅਭੇਦਤਾ

ਵੈਲਜ਼ ਨੇ ਪੁਸਤਕ 'ਜੀਵਨ ਦੀ ਸਾਇੰਸ' ਵਿਚ ਕਿਹਾ ਹੈ, "ਪ੍ਰਤੀਤ ਹੁਦਾ ਹੈ ਕਿ ਜ਼ਿੰਦਗੀ ਦਾ ਸੋਮਾ ਇੱਕੋ ਹੈ। ਸਭ ਜੀਵ ਜਿਨ੍ਹਾਂ ਦਾ ਸਾਨੂੰ ਇਸ ਵੇਲੇ ਗਿਆਨ ਹੈ ਇੱਕੋ ਪੇਡ ਦੀਆਂ ਵੱਖਰੀਆਂ ਸ਼ਾਖਾਂ ਹਨ, ਇੱਕੋ ਬ੍ਰਿਛ ਦੀਆਂ ਟਾਹਣੀਆਂ ਹਨ, ਅਰਥਾਤ ਮੁਢਲਾ ਬੀਜ-ਤੱਤ ਸਭ ਦਾ ਇੱਕੋ ਹੈ।"[1] ਭਾਵੇਂ ਮੂਲੋਂ ਵੇਖੋ, ਭਾਵੇਂ ਇਸ ਦੀਆਂ ਭਾਂਤ ਭਾਂਤ ਦੀਆਂ ਕਿਸਮਾਂ ਵੇਖੋ, ਜ਼ਿੰਦਗੀ ਦੀ ਏਕਤਾ ਜ਼ਿੰਦਗੀ ਦਾ ਵਿਕਾਸ ਵੀ ਪ੍ਰਸਿੱਧ ਸਚਿਆਈ ਹੈ। ਜੀਵਨ-ਪ੍ਰਵਾਹ, ਜੀਵਨ ਰੌ ਇੱਕੋ ਹੈ, ਜ਼ਿੰਦਗੀ ਹਰ ਸ਼ਕਲ ਵਿਚ, ਭਾਵੇਂ ਬਨਸਪਤੀ ਦੀ ਸ਼ਕਲ ਹੋਵੇ, ਭਾਵੇਂ ਜੀਅ-ਜੰਤ ਹੋਣ, ਉਹ ਸਭ ਇਕ ਅਤਿ ਸਾਧਾਰਣ ਜਿੰਦ-ਪੂਰਤ ਰਚਨਾ ਤੋਂ ਉਪਜੇ ਹਨ। ਸਾਰੇ ਬ੍ਰਹਿਮੰਡ ਦੇ ਜੀਉਂਦੇ ਭਾਗ ਵਿਚ ਸਾਨੂੰ ਏਕਤਾ ਤੇ ਏਕਤਾ ਦਾ ਵਿਸਤਾਰ ਤੇ ਵਹਾਉ ਦਿਸਦਾ ਹੈ। ਭਾਵੇਂ ਕਈਆਂ ਵਸਤਾਂ ਵਿਚ ਚੇਤਨਤਾ ਬਾਹਲੀ ਤੇ ਕਈਆਂ ਵਿਚ ਘੱਟ ਹੈ ਪਰ ਇਹ ਚੇਤਨਤਾ ਜ਼ਿੰਦਗੀ ਦੇ ਕਾਰ-ਵਿਹਾਰ ਦੀ ਵਿਸ਼ੇਸ਼ਤਾ ਜ਼ਰੂਰ ਹੈ। ਇਸ ਲਈ ਸਿਆਣੇ ਪੁਰਖ ਲਈ ਇਹ ਸਮਝਣਾ ਔਖਾ ਨਹੀਂ ਕਿ ਚੇਤ, ਅਚੇਤ ਦਸ਼ਾ ਵਿਚ ਜ਼ਿੰਦਗੀ ਦੀ ਏਕਤਾ ਤੇ ਸਮਾਨਤਾ ਹੈ। ਇਹ ਵੀ ਅਸੰਭਵ ਨਹੀਂ ਕਿ ਕਈ ਆਦਮੀ ਆਪਣੇ ਹੱਡ-ਹੱਡ ਲੂੰ ਲੂੰ ਵਿਚ ਇਸ ਏਕਤਾ ਨੂੰ ਪ੍ਰਤੀਤ ਕਰਦੇ ਹੋਣ। ਜਿਸ ਸਚਿਆਈ ਨੂੰ ਅਸੀਂ ਮਾਦੀ ਤੌਰ ਤੇ ਜਾਂ ਜ਼ਿੰਦਗੀ ਦੇ ਵਹਾਉ ਵਿਚ ਮੰਨਦੇ ਹਾਂ ਉਹ ਅੰਤਹਕਰਣ ਵਿਚ ਵੀ ਪ੍ਰਤੀਤ ਹੋ ਸਕਦੀ ਹੈ। ਹੁਣ ਮਾਦੇ ਦਾ ਮੂਲ ਤੱਤ ਅਛੋਹ, ਅਗੰਮੀ ਵਸਤੂ ਮੰਨੀ ਜਾਂਦੀ ਹੈ ਤੇ ਇਹ ਖਿਆਲ ਕੀਤਾ ਜਾਂਦਾ ਹੈ ਕਿ ਮਾਦਾ ਕਿਸੇ ਥਾਂ ਬਿਜਲੀ ਜਾਂ ਮਿਕਨਾ-ਤੀਸੀ ਤਾਕਤਾਂ ਦੀ ਕਿਰਿਆ ਦਾ ਨਤੀਜਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਦੇਸ ਕਾਲ ਵਿਚ ਤੇ ਕਾਲ ਦੇਸ ਵਿਚ ਵਟ ਜਾਂਦਾ ਹੈ। ਇਹ ਗੱਲ ਮੰਨਣੀ ਔਖੀ ਨਹੀਂ ਕਿ ਜ਼ਿੰਦਗੀ ਇਕ-ਮਈ ਹੈ ਤੇ ਨਾਲ ਹੀ ਇਹ ਕਿ ਜ਼ਿੰਦਗੀ ਮਾਦੇ ਤੋਂ ਉਤਪੰਨ ਹੋਈ ਹੈ ਤੇ ਮਾਦੇ ਸਮਾਨ ਹੈ। ਜਦ ਹਰ ਚੀਜ਼ ਇੱਕੋ ਸੋਮੇਂ ਤੋਂ ਉਪਜੀ ਹੈ ਤੇ ਉਨ੍ਹਾਂ ਦੇ ਮੱਤ-ਭੇਦ ਕੇਵਲ ਇਤਫਾਕੀਆ ਤੇ ਦੂਜੀਆਂ ਚੀਜ਼ਾਂ ਦੇ ਸੰਬੰਧ ਵਿਚ ਹਨ, ਤਾਂ ਫੇਰ ਅਕਲ ਸਾਰੇ ਬ੍ਰਹਿਮੰਡ ਦੀ ਏਕਤਾ ਨੂੰ ਪਰਵਾਨ ਕਰ ਸਕਦੀ ਹੈ। ਪਰ ਧਾਰਮਿਕ ਬ੍ਰਿਤੀ ਵਾਲੇ ਮਨੁੱਖ ਲਈ ਇਹ ਕਾਫ਼ੀ ਨਹੀਂ। ਉਸ ਨੂੰ ਇਸ ਸਤਿ ਦੀ ਸੋਝੀ ਨਾ ਕੇਵਲ ਬੁੱਧੀ ਦੁਆਰਾ

---

1. "Presumably life had a single origin. The living things we know today are divergent branches of one stock, twigs of one tree, of germ plasm."

ਪ੍ਰਤੀਤ ਹੋਣੀ ਚਾਹੀਦੀ ਹੈ, ਬਲਕਿ ਅੰਤਰਆਤਮੇ ਤੇ ਹਿਰਦੇ ਵਿਚ ਵੀ ਇਸ ਦਾ ਗਿਆਨ ਹੋਣਾ ਲੋੜੀਏ । ਇਸ ਸਤਿ ਦੀ ਪ੍ਰਤੀਤੀ ਉਸ ਦੇ ਸਰੀਰ ਦੇ ਲੂੰ-ਲੂੰ ਤੇ ਦਿਮਾਗ਼ ਦੇ ਖਾਨੇ ਖਾਨੇ ਵਿਚ ਚਾਹੀਦੀ ਹੈ । ਜਦ ਹਉਮੈ ਤੇ ਵਖੇਵੇਂ ਦਾ ਇਹਸਾਸ ਮਿਟ ਜਾਏ ਤੇ ਅਕਾਲ ਪੁਰਖ ਦੀ ਪ੍ਰੇਮਾ-ਭਗਤੀ ਉਸ ਦੀ ਥਾਂ ਲੈ ਲਵੇ ਤਾਂ ਇਨਸਾਨ ਬ੍ਰਹਿਮੰਡ ਨਾਲ ਤੇ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦਾ ਹੈ। ਫੇਰ ਇਹ ਮਹਿਸੂਸ ਹੁੰਦਾ ਹੈ ਕਿ ਸਾਡਾ ਆਪਾ, ਸੰਸਾਰ ਤੇ ਪਰਮਾਤਮਾ ਇੱਕੋ ਮਹਾਨ-ਸਤਿ ਦੇ ਰਲੇ-ਮਿਲੇ, ਢੁਕਦੇ-ਫਬਦੇ ਭਾਗ ਹਨ। ਫਿਰ ਮਨੁੱਖ ਬਾਹਰ ਦੇ ਜਗਤ ਨਾਲ ਤੇ ਆਪਣੇ ਅੰਤਹਕਰਣ ਨਾਲ ਅਭੇਦ ਹੋਇਆ ਪ੍ਰਤੀਤ ਕਰਦਾ ਹੈ। ਟੈਗੋਰ ਨੇ ਕਿਹਾ ਹੈ :

"ਜਿਵੇਂ ਦਰਿਆ ਦੋਹਾਂ ਕੰਢਿਆਂ ਦੇ ਅਦਰ ਵਗਦਾ ਹੈ ਪਰ ਜਦ ਦਰਿਆ ਦਾ ਪ੍ਰਵੇਸ਼ ਸਮੁੰਦਰ ਵਿਚ ਹੁੰਦਾ ਹੈ, ਤਾਂ ਕੰਢੇ ਲੋਪ ਹੋ ਜਾਂਦੇ ਹਨ, ਇਵੇਂ ਹੀ ਜਦ ਸਾਡੇ ਮਹਿਦੂਦ ਬੰਨੇ ਤੇ ਹੱਦਾਂ ਮੁਕਚੁਕ ਜਾਣ ਤਾਂ ਆਤਮਾ ਅਸਲੋਂ ਸਰਬ-ਵਿਆਪਕ ਹੋ ਜਾਂਦੀ ਹੈ ਤੇ ਇਸ ਦਾ ਭਾਵ ਇਹ ਹੈ ਕਿ ਆਤਮਾ ਸੰਸਾਰ ਦੀ ਚੇਤਨਤਾ ਨਾਲ ਇਕ-ਮਈ ਹੋ ਜਾਂਦੀ ਹੈ।"

ਟੈਗੋਰ ਆਪਣੀ ਪੁਸਤਕ 'ਸ਼ਖਸੀਅਤ' ਵਿਚ ਫਿਰ ਲਿਖਦੇ ਹਨ :

"ਅਸੀਂ ਵੇਖਿਆ ਹੈ ਕਿ ਸ਼ਖਸੀਅਤ ਦੀ ਚੇਤਨਤਾ ਉਦੋਂ ਆਰੰਭ ਹੁੰਦੀ ਹੈ ਜਦੋਂ ਅਸੀਂ ਆਪਣੇ ਆਪ ਨੂੰ ਹੋਰ ਸਭ ਤੋਂ ਵੱਖਰੇ ਪ੍ਰਤੀਤ ਕਰਦੇ ਹਾਂ ਤੇ ਇਹੋ ਚੇਤਨਤਾ ਤਦੋਂ ਸੰਪੂਰਨ ਹੁੰਦੀ ਹੈ ਜਦੋਂ ਅਸੀਂ ਸਭ ਨਾਲ ਏਕਤਾ ਪ੍ਰਤੀਤ ਕਰਦੇ ਹਾਂ।"

ਰੋਮੇਨ ਰੋਲੈਂਡ ਨੇ ਵਾਲਟ ਵਿਟਮੈਨ ਦਾ ਕਥਨ ਕਰਦਿਆਂ ਹੋਇਆ ਕਿਹਾ :

"ਉਹ ਜਿਸ ਘੜੀ ਕਿਸੇ ਵੱਖਰੀ ਵਸਤੂ ਨੂੰ ਵੇਖਦਾ ਉਸੇ ਘੜੀ ਉਸ ਨੂੰ ਪਿਆਰਦਾ, ਗਲਵਕੜੀ ਪਾਂਦਾ ਤੇ ਉਸ ਨਾਲ ਤੇ ਮਹਾਨ ਸੰਸਾਰ ਨਾਲ ਇਕ-ਮਿਕ ਹੋ ਜਾਂਦਾ ਤੇ ਇਸ ਤਰ੍ਹਾਂ ਮਾਨੋ ਹਰ ਜ਼ੱਰੇ, ਤੇ ਜ਼ਿੰਦਗੀ ਦੇ ਹਰ ਛਿਨ ਵਿਚ ਸਰਬ ਸੰਸਾਰ ਉਸ ਦੇ ਸਾਮ੍ਹਣੇ ਖੁਲ੍ਹਦਾ, ਉਹ ਉਸ ਵਿਚ ਲੀਨ ਹੁੰਦਾ ਸੀ ।"

ਅਰਬਿੰਦੂ ਘੋਸ਼ ਵੀ ਇਸੇ ਖਿਆਲ ਨੂੰ ਦਰਸਾਂਦਾ ਹੈ ਜਦ ਉਹ ਕਥਨ ਕਰਦਾ ਹੈ : "ਪ੍ਰਕਿਰਤਿਕ ਮਨ ਤਾਂ ਆਤਮਾ ਪਰਮਾਤਮਾ ਨੂੰ ਸੂਖਮ ਵਿਚਾਰ ਵਾਂਗ ਵਿਚਾਰਦਾ ਹੈ, ਪਰ ਵੇਖ ਨਹੀਂ ਸਕਦਾ ਤੇ ਨਾ ਉਨ੍ਹਾਂ ਨੂੰ ਲਫ਼ਜ਼ਾਂ, ਨਾਵਾਂ ਤੇ ਚਿੰਨ੍ਹ-ਮਾਤਰ ਮੂਰਤਾਂ ਤੇ ਘਾੜਤਾਂ ਬਿਨਾਂ ਨਿਰੂਪਣ ਕਰ ਸਕਦਾ ਹੈ। ਪਰ ਆਤਮਾ ਪਰਮਾਤਮਾ ਦਾ ਦੀਦਾਰ ਕਰਦੀ ਹੈ । ਈਸ਼ਵਰੀ ਰੂਪ ਚੇਤਨਤਾ ਪਰਮਾਤਮਾ ਨੂੰ ਇਵੇਂ ਹੀ ਸਾਮਰਤਖ, ਸਗੋਂ ਉਸ ਕੋਲੋਂ ਵੀ ਜ਼ਿਆਦਾ ਸਾਫ ਵੇਖਦੀ ਤੇ ਇਵੇਂ ਹੀ ਘੁਲਦੀ-ਮਿਲਦੀ ਸਗੋਂ ਉਸ ਤੋਂ ਵੀ ਚੰਗੀ ਤਰ੍ਹਾਂ ਦੀਦਾਰ ਕਰਦੀ ਹੈ, ਜਿਵੇਂ ਸਰੀਰਕ-ਚੇਤਨਤਾ ਪ੍ਰਕਿਰਤੀ ਨੂੰ ਵੇਖਦੀ ਹੈ । ਈਸ਼ਵਰੀ ਚੇਤਨ-ਸਤਾ ਪਰਮਾਤਮਾ ਦਾ ਦੀਦਾਰ ਕਰਦੀ, ਉਸ ਨੂੰ ਮਹਿਸੂਸ ਕਰਦੀ, ਵਿਚਾਰਦੀ, ਰਲ-ਮਿਲ ਕੇ ਆਨੰਦ ਭੋਗਦੀ ਤੇ ਖੀਵੀ ਹੁੰਦੀ ਹੈ।"

ਲਾਇਬਨੀਜ਼ ਤੇ ਉਸ ਦੀ ਆਤਮਾ-ਪ੍ਰਮਾਣੂ ਦੀ ਸਮੱਸਿਆ ਹੁਣ ਇੱਡੀ ਪ੍ਰਚਲਿਤ ਤੇ ਸਰਬ-ਪ੍ਰਿਅ ਤਾਂ ਨਹੀਂ ਜਿਵੇਂ ਅੱਗੇ ਸੀ, ਪਰ ਉਸ ਦੀ ਪੁਸਤਕ ਵਿਚੋਂ ਹੇਠ ਲਿਖਿਆ

ਭਾਗ ਸਾਡੇ ਦ੍ਰਿਸ਼ਟੀਕੋਣ ਨੂੰ ਦਰਸਾਣ ਲਈ ਭਾਵ ਪੂਰਤ ਹੈ :

"ਜੋ ਕੁਝ ਵੀ ਸੰਸਾਰ ਵਿਚ ਵਿਆਪੇ ਉਸ ਦਾ ਅਸਰ ਹਰ ਇਕ ਤੇ ਹੁੰਦਾ ਹੈ, ਤੇ ਸਰਵੱਗਜ ਪੁਰਖ ਹਰ ਇਕ ਵਸਤੂ ਤੋਂ ਉਹ ਸਭ ਕੁਝ ਵੇਖ ਸਕਦਾ ਹੈ ਜੋ ਸਾਰੇ ਸੰਸਾਰ ਵਿਚ ਵਰਤ ਰਿਹਾ ਹੈ, ਵਰਤ ਚੁੱਕਾ ਹੈ ਜਾਂ ਵਰਤੇਗਾ। ਉਹ ਵਰਤਮਾਨ ਕਾਲ ਵਿਚ ਉਹ ਕੁਝ ਵੇਖ ਸਕਦਾ ਹੈ ਜੋ ਦੂਰ-ਦੁਰੇਡੇ ਕਿਸੇ ਦੂਰ ਦੇ ਸਮੇਂ ਭਵਿਖਤ ਵਿਚ ਵਰਤੇਗਾ ।" ਪਰ ਸਿੱਖੀ ਦੇ ਅਭੇਦਤਾ ਦੇ ਆਸ਼ੇ ਦੇ ਹੋਰ ਵੀ ਨੇੜੇ ਬਰਗਸਨ ਹੈ ਜਦ ਉਹ ਕਹਿੰਦਾ ਹੈ :

"ਅੰਤ੍ਰੀਵ ਅਨੁਭਵ ਵਾਂਗ ਇਹ ਹੋ ਸਕਦਾ ਹੈ ਕਿ ਜੇ ਕਦੀ ਅਸੀਂ ਗਹੁ ਨਾਲ ਆਪਣੇ ਅਨੁਭਵੀ ਤਜਰਬੇ ਨੂੰ ਵੇਖੀਏ ਤਾਂ ਸਾਨੂੰ ਮੂਲ-ਸਤਿਤਾ ਨਾਲ ਆਪਣੀ ਏਕਤਾ, ਪ੍ਰਤੀਤ ਹੋ ਸਕਦੀ ਹੈ ਤੇ ਸਾਨੂੰ ਇਸ ਗੱਲ ਦਾ ਗਿਆਨ ਹੋ ਸਕਦਾ ਹੈ ਕਿ ਸੰਸਾਰ-ਮਾਤਰ ਦਾ ਜੀਵਨ-ਪ੍ਰਵਾਹ ਸਾਡੇ ਅੰਦਰ ਤੇਜ਼ੀ ਨਾਲ ਚੱਲ ਰਿਹਾ ਹੈ ਤੇ ਇਸ ਪ੍ਰਵਾਹ ਅੰਦਰ ਪਰਮ-ਤੱਤ (ਪਰਮਾਤਮਾ) ਵਿਆਪ ਰਿਹਾ ਹੈ।"

ਆਲਡਸ ਹੱਕਸਲੇ ਦੇ ਕਥਨ ਅਨੁਸਾਰ : "ਸਰਬ-ਵਿਆਪਕ ਪਾਰਬ੍ਰਹਮ, ਮੂਲ ਤੱਤ, ਆਕਾਸ਼ ਦੀ ਲਟ ਲਟ ਕਰਦੀ ਜੋਤ ਜੋ ਸਭ ਦਿਸਦੇ ਜ਼ਹੂਰਾਂ-ਚਮਤਕਾਰਾਂ ਦਾ ਅਣਦ੍ਰਿਸ਼ਟ ਅਣਡਿੱਠਾ ਆਧਾਰ ਹੈ, ਇਹ ਮੂਲ-ਤੱਤ ਅਪਾਰ ਵੀ ਹੈ ਤੇ ਸੰਸਾਰ-ਵਿਆਪਕ ਵੀ ਹੈ। ਮਨੁੱਖ ਮਾਤਰ ਇਸ ਈਸ਼ਵਰ ਅਰਥਾਤ ਮੂਲ-ਤੱਤ ਨਾਲ ਪ੍ਰੇਮ ਕਰ ਸਕਦੇ ਹਨ, ਉਸ ਦਾ ਗਿਆਨ ਪ੍ਰਾਪਤ ਕਰ ਸਕਦੇ ਹਨ ਤੇ ਨਾ ਕੇਵਲ ਉਹ ਅਸਲੋਂ ਇਸ ਮੂਲ ਤੱਤ ਸਮਾਨ ਹਨ ਬਲਕਿ ਸੱਚਮੁਚ ਇਸ ਮੂਲ-ਤੱਤ ਨਾਲ ਅਭੇਦ ਹੋ ਸਕਦੇ ਹਨ। ਪਰਮਾਤਮਾ ਨਾਲ ਏਕਤਾ, ਅਭੇਦਤਾ ਦੀ ਪ੍ਰਾਪਤੀ ਹੀ ਮਨੁੱਖੀ ਜੀਵਨ ਦਾ ਪਰਮ ਪ੍ਰਯੋਜਨ ਤੇ ਮੁੱਖ ਮੰਤਵ ਹੈ।" ਜਦ ਜੀਵ-ਆਤਮਾ ਆਪਣੇ ਆਪ ਨੂੰ ਬੀਸ ਬਿਸਵੇ ਜਗਤ-ਆਤਮਾ ਦੇ ਅਰਪਣ ਕਰ ਦੇਵੇ ਤਾਂ "ਮਨੁੱਖ ਹਰ ਘੜੀ ਹਰ ਕੰਮ ਵਿਚ ਸਮੂਹ ਕੁਦਰਤ ਦੀ ਸ਼ਕਤੀ ਰਾਹੀਂ ਅਕਾਲ ਪੁਰਖ ਨਾਲ ਇਕ-ਮਿਕ ਹੁੰਦਾ ਹੈ।"

ਕਬੀਰ ਸਾਹਿਬ ਦਾ ਵਾਕ ਹੈ :

ਬਾਤੀ ਸੂਕੀ ਤੇਲੁ ਨਿਖੂਟਾ ।
ਮੰਦਲੁ ਨ ਬਾਜੈ ਨਟੁ ਪੈ ਸੂਤਾ ।
ਬੁਝਿ ਗਈ ਅਗਨਿ ਨਾ ਨਿਕਸਿਓ ਧੂੰਆ ।
ਰਵਿ ਰਹਿਆ ਏਕੁ ਅਵਰੁ ਨਹੀ ਦੂਆ ।

(ਆਸਾ)

ਭਾਵ, ਜਦ ਅਹੰਕਾਰ ਦੀ ਬੱਤੀ ਸੁਕ ਜਾਏ ਤੇ ਮਾਇਆ-ਮੋਹ ਮੁੱਕ ਜਾਏ, ਜਦ ਹਉਮੈ ਦਾ ਢੋਲ ਵਜਣਾ ਬੰਦ ਹੋ ਜਾਏ ਤੇ ਮਨ ਨੱਚਣਾ-ਟੱਪਣਾ ਛਡ ਕੇ ਟਿਕਾਉ ਵਿਚ ਹੋਵੇ, ਜਦ ਲੋਭ ਦੀ ਅੱਗ ਉਕੀ ਬੁਝ ਜਾਏ ਤਾਂ ਸਾਨੂੰ ਗਿਆਨ ਹੋਵੇਗਾ ਕਿ ਸਰਬ ਥਾਂਈ ਇੱਕੋ ਅਕਾਲ ਪੁਰਖ ਵਰਤ ਰਿਹਾ ਹੈ, ਹੋਰ ਦੂਜਾ ਕੋਈ ਨਹੀਂ ।

ਇਉਂ ਪ੍ਰਤੀਤ ਹੁੰਦਾ ਹੈ ਕਿ ਸਿੱਖ ਗੁਰੂ ਜੀਵ-ਆਤਮਾ ਤੇ ਪਰਮਾਤਮਾ ਦੀ

ਅਧਿਆਤਮਿਕ ਏਕਤਾ ਦੇ ਰੰਗ ਵਿਚ ਰੱਤੇ ਸਨ। ਉਨ੍ਹਾਂ ਦੀ ਬਾਣੀ ਹਾਵ-ਭਾਵ ਪੂਰਤ ਹੈ ਤੇ ਉਨ੍ਹਾਂ ਨੇ ਜ਼ਿੰਦਗੀ ਤੇ ਪ੍ਰਕਿਰਤੀ ਦੇ ਹਰ ਮੰਡਲ ਦੇ ਪ੍ਰਮਾਣਾਂ, ਦ੍ਰਿਸ਼ਟਾਂਤਾਂ ਦੁਆਰਾ ਇਸ ਵਿਚਾਰ ਨੂੰ ਮੂਰਤੀਮਾਨ ਕੀਤਾ ਹੈ। ਉਨ੍ਹਾਂ ਦੇ ਰਚੇ ਅਨੇਕ ਸਰੂਪ ਤੇ ਅਲੰਕਾਰ ਡੁਲ੍ਹ-ਡੁਲ੍ਹ ਪੈਂਦੇ ਤੇ ਇਕ ਦੂਜੇ ਵਿਚ ਰਲਦੇ, ਟਕਰਾਂਦੇ ਨਜ਼ਰੀ ਆਉਂਦੇ ਹਨ ਤੇ ਸਾਹਿਬਾਂ ਦੇ ਭਗਤੀ-ਭਾਵ ਦਾ ਅਪਾਰ ਵੇਗ ਤੇ ਉਮਾਹ ਉਨ੍ਹਾਂ ਨੂੰ ਨਿਖੇੜਨ ਦੀ ਰਤਾ ਵਿਹਲ ਨਹੀਂ ਦਿੰਦਾ। ਪੱਛਮ ਦੇ ਭਗਤ ਆਮ ਤੌਰ ਤੇ ਪਾਣੀ ਦਾ ਸ਼ਰਾਬ ਨਾਲ ਮਿਲਣ ਦਾ ਅਲੰਕਾਰ ਵਰਤਦੇ ਹਨ, ਕਿਉਂਕਿ ਦੋਵੇਂ ਘੁਲ-ਮਿਲ ਕੇ ਇੱਕੋ ਕੁਝ ਹੋ ਜਾਂਦੇ ਹਨ ਤੇ ਪਾਣੀ ਤੇ ਸ਼ਰਾਬ ਨਿੱਖੜ ਨਹੀਂ ਸਕਦੇ। ਗੁਰੂ ਗ੍ਰੰਥ ਸਾਹਿਬ ਵਿਚ ਇਸ ਖਿਆਲ ਨੂੰ ਇਸ ਭਾਂਤ ਦਰਸਾਇਆ ਹੈ: ਅੱਗ ਦਾ ਕਿਣਕਾ ਫੇਰ ਅੱਗ ਵਿਚ ਮਿਲ ਜਾਂਦਾ ਹੈ, ਸੂਰਜ ਦੀ ਕਿਰਨ ਮੁੜ ਸੂਰਜ ਵਿਚ ਲੀਨ ਹੁੰਦੀ ਹੈ, ਬੁਦਬੁਦਾ ਮੁੜ ਨਦੀ ਵਿਚ ਲੋਪ ਹੋ ਜਾਂਦਾ ਹੈ, ਲਹਿਰ ਸਾਗਰ ਵਿਚ ਸਮਾ ਜਾਂਦੀ ਹੈ, ਜਿਥੋਂ ਉਹ ਉਪਜੀ ਸੀ, ਰੰਗ ਪਾਣੀ ਨਾਲ ਰਲ ਕੇ ਇਕ-ਮਈ ਹੋ ਜਾਂਦਾ ਹੈ, ਤੇ ਮਿੱਟੀ ਦਾ ਉਡਦਾ ਕਿਣਕਾ ਫੇਰ ਧਰਤੀ-ਮਾਤਾ ਦੀ ਗੋਦ ਵਿਚ ਜਾ ਲੇਟਦਾ ਹੈ, ਜਿਥੋਂ ਉਹ ਉਤਪੰਨ ਹੋਇਆ ਸੀ। ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਦਿੱਤੇ ਜਾਂਦੇ ਹਨ

ਜਲ ਤਰੰਗੁ ਜਿਉ ਜਲਹਿ ਸਮਾਇਆ।
ਤਿਉ ਜੋਤੀ ਸੰਗਿ ਜੋਤਿ ਮਿਲਾਇਆ।

(ਮਾਝ, ਮ. ੫)

ਮਨ ਤਨ ਨਾਮਿ ਰਤੇ ਇਕ ਰੰਗਿ।
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ।
ਜਿਉ ਜਲ ਮਹਿ ਜਲੁ ਆਇ ਖਟਾਨਾ।
ਤਿਉ ਜੋਤੀ ਸੰਗਿ ਜੋਤਿ ਸਮਾਨਾ।

(ਗਉੜੀ ਸੁਖਮਨੀ)

ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ।
ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ।

(ਸਾਰੰਗ, ਮ. ੫)

ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ।
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ।

(ਸਾਰਗ, ਮ. ੫)

ਅਗਿਆਨ ਦਾ ਹਨੇਰਾ (ਤਿਮਰ) ਕੱਟਿਆ ਗਿਆ, ਪਾਪਾਂ ਦੀ ਮੈਲ ਲਹਿ ਗਈ, ਮਨ ਤੇ ਕਰਮ ਨਿਰਮਲ ਹੋ ਗਏ, ਜਿਵੇਂ ਪਾਣੀ ਦੀ ਲਹਿਰ ਫੇਰ ਪਾਣੀ ਵਿਚ ਸਮਾ ਜਾਂਦੀ ਹੈ, ਆਤਮਾ ਪਰਮਾਤਮਾ ਅਭੇਦ ਹੋ ਜਾਂਦੇ ਹਨ।

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ।
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ।

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ ।
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀਂ ਜਾਣੀਐ ।

(ਬਿਲਾਵਲ, ਮ. ੫)

ਜੋ ਜਨੁ ਰਾਤਾ ਪ੍ਰਭ ਕੈ ਰੰਗਿ ।
ਤਿਨਿ ਸੁਖੁ ਪਾਇ ਪ੍ਰਭ ਕੈ ਸੰਗਿ ।

(ਪ੍ਰਭਾਤੀ, ਮ. ੫)

ਹਮ ਕਿਛੁ ਨਾਹੀ ਏਕੈ ਓਹੀ ।
ਆਗੈ ਪਾਛੈ ਏਕੋ ਸੋਈ ।
ਨਾਨਕ ਗੁਰਿ ਖੋਏ ਭ੍ਰਮ ਭੰਗਾ ।
ਹਮ ਓਇ ਮਿਲਿ ਹੋਏ ਇਕ ਰੰਗਾ ।

(ਆਸਾ, ਮ. ੫)

ਮਨੁ ਤਨੁ ਰਤਾ ਰਾਮ ਪਿਆਰੇ ।
ਸਰਬਸੁ ਦੀਜੈ ਅਪਨਾ ਵਾਰੇ ।
ਆਠ ਪਹਰ ਗੋਵਿੰਦ ਗੁਣ ਗਾਈਐ
ਬਿਸਰੁ ਨ ਕੋਈ ਸਾਸਾ ਜੀਉ ।

(ਮਾਝ, ਮ. ੫)

ਸੰਤ ਸੰਗਿ ਅੰਤਰਿ ਪ੍ਰਭੁ ਡੀਠਾ ।
ਨਾਮੁ ਪ੍ਰਭੂ ਕਾ ਲਾਗਾ ਮੀਠਾ ।
ਸਗਲ ਸਮਿਗ੍ਰੀ ਏਕਸੁ ਘਟ ਮਾਹਿ ।
ਅਨਿਕ ਰੰਗ ਨਾਨਾ ਦ੍ਰਿਸਟਾਹਿ ।
ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ।
ਦੇਹੀ ਮਹਿ ਇਸ ਕਾ ਬਿਸਰਾਮੁ ।

* * * *

ਪਉਣ ਪਾਣੀ ਬੈਸੰਤਰ ਮਾਹਿ ।
ਚਾਰਿ ਕੁੰਟ ਦਹ ਦਿਸੇ ਸਮਾਹਿ ।
ਤਿਸ ਤੇ ਭਿੰਨ ਨਹੀ ਕੋ ਠਾਉ ।
ਗੁਰਪ੍ਰਸਾਦਿ ਨਾਨਕ ਸੁਖੁ ਪਾਉ ।

(ਸੁਖਮਨੀ)

ਬਾਕੀ ਗੁਰੂ ਸਾਹਿਬਾਨ ਨੇ ਵੀ ਅਨੇਕ ਪ੍ਰਕਾਰ ਦੀਆਂ ਦਲੀਲਾਂ ਨਾਲ ਇਸ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਹੈ । ਵੱਡੀ ਦਲੀਲ ਇਹੋ ਹੀ ਹੈ ਕਿ ਚੂੰਕਿ ਸਾਰੀ ਰਚਨਾ ਅਕਾਲ ਪੁਰਖ ਤੋਂ ਉਤਪੰਨ ਹੋਈ ਹੈ ਤੇ ਅਖ਼ੀਰ ਉਸੇ ਵਿਚ ਸਮਾਣੀ ਹੈ, ਇਸ ਲਈ ਪਰਮਾਤਮਾ ਵਿਚ ਰੱਤੇ ਆਦਮੀ ਲਈ ਜਿਸ ਨੂੰ ਇਸ ਗੱਲ ਦਾ ਗਿਆਨ ਹੋ ਗਿਆ ਹੈ, ਪਰਮਾਤਮਾ ਨਾਲ ਅਭੇਦਤਾ ਮਹਿਸੂਸ ਕਰਨੀ ਕਠਿਨ ਨਹੀਂ ।

ਸਭ ਤੇਰੀ ਤੂ ਸਭਨੀ ਧਿਆਇਆ ।
ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ।

ਗੁਰਮੁਖਿ ਲਾਧਾ ਮਨਮੁਖਿ ਗਵਾਇਆ।
ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ।
ਤੂੰ ਦਰੀਆਉ ਸਭ ਤੁਝਹੀ ਮਾਹਿ।
ਤੁਝ ਬਿਨ ਦੂਜਾ ਕੋਈ ਨਾਹਿ।
ਜੀਅ ਜੰਤ ਸਭਿ ਤੇਰਾ ਖੇਲੁ।
ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ।

(ਆਸਾ, ਮ. ੪)

ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ।
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ।

(ਵਾਰ ਗੂਜਰੀ, ਮ. ੩)

ਮਿਲਣ ਤੇ ਵਿਛੜਨ ਦਾ ਨਿਯਮ ਬਣਾ ਕੇ ਸ੍ਰਿਸ਼ਟੀ ਦੀ ਆਪਣੇ ਹੁਕਮ ਨਾਲ ਰਚਨਾ ਰਚੀ ਅਤੇ ਆਤਮਾ ਦੀ ਜੋਤ ਪਰਮਾਤਮਾ ਦੀ ਜੋਤ ਵਿਚ ਲੀਨ ਹੋ ਜਾਏਗੀ।

ਇਹ ਵਿਚਾਰ ਸਾਂਖ ਦੇ ਵਿਚਾਰ ਨਾਲ ਬਹੁਤ ਮਿਲਦਾ ਹੈ, ਸਾਂਖ ਦਾ ਵਿਚਾਰ ਸੰਖੇਪ-ਮਾਤ੍ਰ ਹੇਠਾਂ ਵਰਣਨ ਕੀਤਾ ਜਾਂਦਾ ਹੈ :

'ਜਦੋਂ ਰਜੋ, ਤਮੋ, ਸਤੋ ਗੁਣਾਂ ਦੇ ਸੰਤੁਲਨ ਵਿਚ ਵਿਘਨ ਪੈਦਾ ਹੋ ਜਾਂਦਾ ਹੈ, ਤਾਂ ਤਿੰਨੇ ਗੁਣ ਘੱਟ ਵੱਧ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਖਿਚੋਤਾਣ ਸ਼ੁਰੂ ਹੋ ਜਾਂਦੀ ਹੈ, ਉਹ ਇਕ ਦੂਜੇ ਉਤੇ ਪ੍ਰਭਾਵ ਪਾਂਦੇ ਹਨ ਤੇ ਨਿਰੰਤਰ ਰਚਨਾ, ਉਸ ਦੀ ਪ੍ਰਿਤਪਾਲਨਾ ਤੇ ਵਿਨਾਸ਼ ਦੀ ਅਖੰਡ ਲੀਲ੍ਹਾ ਅਰੰਭੀ ਜਾਂਦੀ ਹੈ, ਅਰਥਾਤ ਸੰਸਾਰ ਲੀਲ੍ਹਾ ਚੱਲ ਪੈਂਦੀ ਹੈ : ਜਦ ਤੀਕ ਪੁਰਸ਼ ਆਪਣੇ ਭਾਣੇ ਅੰਦਰ ਆਪਣਾ ਪ੍ਰਤੀਬਿੰਬ ਵਿਘਨ-ਪੂਰਤ ਗੁਣਾਂ ਤੇ ਪਾਈ ਰੱਖਦਾ ਹੈ, ਜਿਸ ਵਿਘਨ ਕਾਰਣ ਪੁਰਸ਼ ਦਾ ਅਟੱਲ ਤਤ ਲੋਪ ਹੋ ਜਾਂਦਾ ਹੈ ਤੇ ਪ੍ਰਕਿਰਤੀ ਦੇ ਗੁਣ ਪੈਦਾ ਹੋ ਜਾਂਦੇ ਹਨ। ਹਾਂ, ਜਦ ਤੀਕ ਪੁਰਸ਼ ਦਾ ਭਾਣਾ ਇਵੇਂ ਵਰਤਦਾ ਹੈ, ਇਹ ਲੀਲ੍ਹਾ ਜਾਰੀ ਰਹਿੰਦੀ ਪਰ ਜਦ ਉਸ ਦਾ ਭਾਣਾ ਇਵੇਂ ਨਾ ਹੋਵੇ, ਅਰਥਾਤ ਸੰਸਾਰ ਰਚਨਾ ਨੂੰ ਮੇਟਣਾ ਹੋਵੇ ਤਾਂ ਗੁਣਾਂ ਦੀ ਤੁਲਨਾ ਹੋ ਜਾਂਦੀ ਹੈ ਤੇ ਪਰਮ-ਆਤਮਾ ਆਪਣੇ ਅਬਿਨਾਸ਼ੀ, ਨਿਹਚਲ ਟਿਕਾਉ, ਨਿਹਚਲ ਸੁੰਨ-ਸਮਾਧੀ ਵਿਚ ਲੀਨ ਹੋ ਜਾਂਦਾ ਹੈ ਤੇ ਇਹ ਪੁਰਸ਼ ਮਾਇਆ ਰਹਿਤ ਹੋ ਜਾਂਦਾ ਹੈ।'

ਗੁਰੂ ਅਰਜਨ ਸਾਹਿਬ ਨੇ ਇਸੇ ਗੱਲ ਨੂੰ ਸੁਖੈਨ ਸ਼ਬਦਾਂ ਵਿਚ ਇਉਂ ਦਰਸਾਇਆ ਹੈ

ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ, ਬਲਿਰਾਮ ਜੀਉ।
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿਰਾਮ ਜੀਉ ।
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ।
ਜਲਿ ਥਲਿ ਮਹੀਅਲਿ ਪੂਰਨ ਸੁਆਮੀ, ਘਟਿ ਘਟਿ ਰਹਿਆ ਸਮਾਇਆ ।
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ।
ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ।

(ਸੂਹੀ ਛੰਤ, ਮ. ੫)

ਬਸਤੁ ਮਾਹਿ ਲੇ ਬਸਤੁ ਗਡਾਈ ।
ਤਾ ਕਉ ਭਿੰਨੁ ਨ ਕਹਨਾ ਜਾਈ ।

(ਸੁਖਮਨੀ)

ਇਹ ਅਭੇਦਤਾ ਕਹਿਣ ਮਾਤ੍ਰ ਨਹੀਂ ਉਹ ਸਭ ਲੋਕ ਜਿਨ੍ਹਾਂ ਨੂੰ ਸਤਿ ਦਾ ਗਿਆਨ ਹੋ ਜਾਏ, ਉਹ ਅਭੇਦਤਾ ਪ੍ਰਾਪਤ ਕਰ ਸਕਦੇ ਹਨ ।

ਜਬ ਇਸ ਤੇ ਸਭ ਬਿਨਸੇ ਭਰਮਾ ।
ਭੇਦ ਨਾਹੀ ਹੈ ਪਾਰਬ੍ਰਹਮਾ ।

(ਗਉੜੀ ਅਸਟਪਦੀਆਂ, ਮ. ੫)

ਮਨੁੱਖ ਤਾਂ ਹੈ ਹੀ ਪੂਰਨ ਪਰਮੇਸ਼ਰ ਦੀ ਅੰਸ਼, ਈਸ਼ਵਰੀ ਤੱਤ:

ਨਾ ਓਹੁ ਮਰਤਾ ਨ ਹਮ ਡਰਿਆ । ਨਾ ਓਹੁ ਬਿਨਸੈ ਨਾ ਹਮ ਕੜਿਆ ।
ਨਾ ਓਹੁ ਨਿਰਧਨੁ ਨਾ ਹਮ ਭੂਖੇ । ਨਾ ਉਸੁ ਦੂਖੁ ਨ ਹਮ ਕਉ ਦੂਖੇ ।
ਨਾ ਉਸੁ ਬੰਧਨ ਨਾ ਹਮ ਬਾਧੇ । ਨਾ ਉਸੁ ਧੰਧਾ ਨਾ ਹਮ ਧਾਧੇ ।
ਨਾ ਉਸੁ ਮੈਲੁ ਨਾ ਹਮ ਕਉ ਮੈਲਾ । ਓਸੁ ਅਨੰਦੁ ਤ ਹਮ ਸਦ ਕੇਲਾ ।
ਨਾ ਉਸੁ ਸੋਚੁ ਨ ਹਮ ਕਉ ਸੋਚਾ । ਨਾ ਉਸੁ ਲੇਪੁ ਨ ਹਮ ਕਉ ਪੋਚਾ ।
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ । ਨਾ ਉਹੁ ਨਿਰਮਲੁ ਤਾਂ ਹਮ ਜਚਨਾ ।...
ਨਾਨਕ ਗੁਰਿ ਖੋਏ ਭ੍ਰਮ ਭੰਗਾ । ਹਮ ਓਇ ਮਿਲਿ ਹੋਏ ਇਕ ਰੰਗਾ ।

(ਆਸਾ, ਮ. ੫)

ਇਸ ਅਧਿਆਤਮਿਕ ਸਚਾਈ ਦੀ ਤਹਿ ਵਿਚ ਡੂੰਘੀ ਮਾਨਸਿਕ ਫ਼ਿਲਾਸਫ਼ੀ ਹੈ । ਜਦ ਮਨੁੱਖ ਹੋਰ ਸਭ ਪਾਸਿਉਂ ਬਿਰਤੀਆਂ ਮੋੜ ਕੇ ਕੇਵਲ ਇਕ ਪਾਸੇ ਜੁਟ ਪਵੇ ਤੇ ਦਿਲੋਂ ਮਨੋਂ ਕੇਵਲ ਇੱਕੋ ਆਦਰਸ਼ ਦੀ ਪ੍ਰਾਪਤੀ ਦਾ ਜਤਨ ਕਰੇ, ਤਾਂ ਉਹ ਨਿਸ਼ਾਨਾ, ਉਹ ਆਦਰਸ਼ ਉਸ ਦੇ ਮਨ ਤੇ ਏਡਾ ਪ੍ਰਭਾਵਸ਼ਾਲੀ ਹੁੰਦਾ ਹੈ ਕਿ ਉਹ ਭਗਤ ਆਪਣੇ ਭਗਵੰਤ ਨਾਲ ਅਭੇਦ ਹੋ ਜਾਂਦਾ ਹੈ ਤੇ ਉਸ ਭਗਤ ਲਈ ਆਪਣੇ ਆਪ ਨੂੰ ਉਹ ਭਗਵੰਤ ਤੋਂ ਵੱਖਰਾ ਪ੍ਰਤੀਤ ਕਰਨਾ ਕਠਿਨ ਹੋ ਜਾਂਦਾ ਹੈ । ਜਦ ਕੋਈ ਪ੍ਰਾਣੀ ਆਪਣਾ ਆਪਾ ਮੇਟ ਦੇਵੇ ਤੇ ਅਕਾਲ ਪੁਰਖ ਦੀ ਜ਼ਾਤ ਤੇ ਉਸ ਦੇ ਭਾਣੇ ਅੰਦਰ ਲੀਨ ਹੋ ਜਾਵੇ ਤਾਂ ਉਸ ਲਈ ਪਰਮਾਤਮਾ ਨਾਲ ਇਕ-ਮਿਕ ਮਹਿਸੂਸ ਕਰਨਾ ਅਚੰਭਾ ਨਹੀਂ, ਸੰਸਾਰ ਦੀ ਬੁਨਿਆਦੀ ਪ੍ਰਕਿਰਤਿਕ ਏਕਤਾ ਹੁਣ ਤਾਂ ਮੰਨੀ-ਪ੍ਰਮੰਨੀ ਗੱਲ ਹੈ । ਮਨੁੱਖ ਦੇ ਸੁਆਰਥਕ ਆਸ਼ੇ ਨੇ ਜਿਹਨੀ ਵਖੇਵਾਂ ਪੈਦਾ ਕੀਤਾ ਹੈ । ਸਿੱਖੀ ਦਾ ਆਸ਼ਾ ਅਧਿਆਤਮਿਕ ਮੰਡਲ ਵਿਚ ਮੁੜ ਉਸ ਮੁਢਲੀ ਬੁਨਿਆਦੀ ਏਕਤਾ ਕਾਇਮ ਕਰਨਾ ਹੈ ।

ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ।

(ਬਿਹਾਗੜਾ, ਮ. ੧)

ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ।
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ।

(ਆਸਾ, ਮ.੫)

ਜਦ ਕੋਈ ਪ੍ਰਾਣੀ ਅਕਾਲ ਪੁਰਖ ਨਾਲ, ਅਭੇਦਤਾ ਪ੍ਰਤੀਤ ਕਰੇ ਤਾਂ ਅਸੀਂ ਕਹਿੰਦੇ

ਹਾਂ ਕਿ ਉਸ ਨੂੰ ਸਤਿ ਦੀ ਪ੍ਰਾਪਤੀ ਹੋ ਗਈ ਹੈ। ਉਸ ਦਾ ਆਪਾ ਸੰਸਾਰ-ਵਿਆਪਕ ਆਤਮਾ ਵਿਚ ਲੀਨ ਹੋ ਜਾਂਦਾ ਹੈ, ਉਸ ਨੂੰ ਸਾਰੇ ਮਨੁਖ-ਮਾਤਰ, ਸਾਰੀ ਰਚਨਾ ਅਕਾਲ ਪੁਰਖ ਦਾ ਜ਼ਹੂਰ, ਅਕਾਲ-ਪੁਰਖ ਦਾ ਤਨ ਨਜ਼ਰੀ ਆਉਂਦਾ ਹੈ ਤੇ ਉਸ ਨੂੰ ਆਪਣਾ ਆਪਾ ਉਸ ਪਰਮ-ਆਤਮਾ ਦਾ ਅੰਗ ਅੰਸ਼ ਦਿਸਦਾ ਹੈ।

ਈਹਾ ਊਹਾ ਹਰਿ ਤੁਮਹੀ ਤੁਮਹੀ ਇਹੁ ਗੁਰ ਤੇ ਮੰਤੁ ਦ੍ਰਿੜੀਓ।
ਜਬ ਤੇ ਜਾਨਿ ਪਾਈ ਇਹ ਬਾਤਾ ਤਬ ਕੁਸਲ ਖੇਮ ਸਭ ਥੀਓ।
ਸਾਧ ਸੰਗੁ ਨਾਨਕ ਪ੍ਰਗਾਸਿਓ ਆਨ ਨਾਹੀ ਰੇ ਬੀਓ।

(ਨਟ, ਮ.੫)

ਨਾਨਕ ਗੁਰੂ ਗੋਵਿੰਦੁ ਜਿਸੁ ਤੂਠਾ।
ਘਟਿ ਘਟਿ ਰਮਈਆ ਤਿਨਹੀ ਡੀਠਾ।

(ਰਾਮਕਲੀ, ਮ. ੫)

ਇਸ ਸਤਿ ਦੀ ਪ੍ਰਾਪਤੀ ਮਗਰੋਂ ਭਗਤ ਮਨੁਖ-ਮਾਤਰ ਨੂੰ ਆਪਣਾ ਰੂਪ ਜਾਣ ਕੇ ਪ੍ਰੇਮ ਕਰਦਾ ਹੈ। ਉਹ ਆਪਣੇ ਸੁਆਰਥ ਲਈ ਕਾਰ ਨਹੀਂ ਕਰਦਾ, ਉਹ ਪ੍ਰਾਣੀ ਮਾਤਰ ਲਈ ਤੇ ਪਰਮਾਤਮਾ ਹਿਤ ਕਰਦਾ ਹੈ। ਉਸ ਦੇ ਸਾਰੇ ਕਾਰਜ ਪ੍ਰੇਮ ਦੀ ਵੇਦੀ ਤੇ ਭੇਟ ਵਜੋਂ ਅਰਪਣ ਹੁੰਦੇ ਹਨ। ਉਸ ਦੀ ਕਾਰ ਇਕ ਪ੍ਰਕਾਰ ਦੀ ਈਸ਼ਵਰੀ ਪੂਜਾ ਹੈ।

ਭਰਮ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ।
ਨਿਕਟਿ ਕਰਿ ਜ਼ਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ।

(ਰਾਮਕਲੀ ਮ. ੫)

ਜਿ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ।
ਨੇੜੇ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ।
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ।
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।

(ਵ ਰ ਗੂਜਰੀ. ਮ. ੫)

ਇਸ ਪ੍ਰਕਾਰ ਭਗਤ ਅਮਲੀ ਜੀਵਨ ਵਾਲਾ ਗ੍ਰਿਹਸਥੀ ਬਣਦਾ ਹੈ, ਪਰ ਉਸ ਦਾ ਜਗਤ ਹੋਰ ਭਾਂਤ ਦਾ ਹੁੰਦਾ ਹੈ। ਉਸ ਦਾ ਜਗਤ ਸਤਵਾਦੀ ਤੇ ਨਿਸ਼ਕਾਮ-ਮਈ ਹੁੰਦਾ ਹੈ :

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ।
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ।
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ।
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ।
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ।
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ।
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ।
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ। (ਵਾਰ ਆਸਾ, ਮ. ੧)

ਸਿੱਖੀ ਦੇ ਭਗਤੀ ਅਰਥਾਤ ਅਭੇਦਤਾ ਦੇ ਆਸ਼ੇ ਦੀ ਤੇ ਉਨ੍ਹਾਂ ਪੱਛਮੀ ਭਗਤਾਂ ਦੇ ਆਸ਼ੇ ਦੀ ਤੁਲਨਾ-ਸਮਾਨਤਾ ਪ੍ਰਤੱਖ ਹੈ ਜੋ ਅਪਾਰ-ਪਰਮਾਤਮਾ ਨਾਲ ਅਭੇਦ ਹੋਣ ਦੀ ਸਿੱਖਿਆ ਦਿੰਦੇ ਹਨ। ਵੈਬਸਟਰ 'ਰਹੱਸਵਾਦ' ਦੇ ਅਰਥ ਇਉਂ ਵਰਣਨ ਕਰਦਾ ਹੈ: "ਰਹੱਸਵਾਦ ਦਾ ਆਸ਼ਾ ਇਹ ਹੈ ਕਿ ਪਰਮ-ਤੱਤ ਪਰਮ-ਆਤਮਾ ਦਾ ਤਤਕਾਲ ਗਿਆਨ ਹੋਣਾ, ਅੰਤਰ-ਆਤਮੇ ਪ੍ਰਤੀਤ ਕਰਨਾ, ਉਸ ਦੀ ਅੰਤਹਕਰਣ ਵਿਚ ਸੋਝੀ ਹੋਣੀ ਤੇ ਇਹ ਦਸ਼ਾ ਸਾਧਾਰਣ ਇੰਦ੍ਰਿਆਂ-ਵੱਸ ਚੇਤਨਤਾ ਤੇ ਮੰਤਕੀ ਦਲੀਲਾਂ ਤੋਂ ਪਰੇ ਹੈ।" ..."ਉਨ੍ਹਾਂ ਭਗਤਾਂ ਦੀ ਵਿਸਮਾਦ-ਮਈ ਦਸ਼ਾ ਹੈ ਜੋ ਆਪ ਕਥਨ ਕਰਦੇ ਹਨ ਕਿ ਉਨ੍ਹਾਂ ਨੂੰ ਇਸ ਗਿਆਨ ਦਾ ਝਲਕਾਰਾ ਪਿਆ, ਵਿਸਮਾਦ ਦੀ ਦਸ਼ਾ ਵਾਪਰੀ, ਪਰਮ-ਤੱਤ, ਪਰਮ-ਈਸ਼ਵਰੀ ਜੋਤ ਦੇ ਨਾਲ ਇਕ-ਮਿਕ ਹੋਏ, ਉਸ ਵਿਚ ਲੀਨ ਹੋਏ।"

ਇਸ ਬਾਰੇ ਇਹ ਗੱਲ ਵਿਚਾਰ ਯੋਗ ਹੈ ਕਿ ਰਹੱਸਵਾਦ ਦੇ ਅਰਥ ਹਿਰਦੇ ਦੇ ਉਬਾਲ ਨਹੀਂ, ਇਸ ਦੇ ਅਰਥ ਆਤਮਾ ਦੀ ਪਰਮਾਤਮਾ ਵਿਚ ਲੀਨਤਾ ਹਨ। ਇਸ ਲਫ਼ਜ਼ ਦੇ ਅਸਲੀ ਅਰਥ ਇਹੋ ਹੀ ਸਨ, ਭਾਵੇਂ ਅੱਜ ਕਲ੍ਹ ਕਈ ਲੋਕ ਇਸ ਦੇ ਅਰਥ ਦਿਲ ਦਾ ਜੋਸ਼ ਤੇ ਉਬਾਲ ਸਮਝਦੇ ਹਨ। ਜਿਸ ਨੂੰ ਅਕਲ ਅੰਗੀਕਾਰ ਨਹੀਂ ਕਰਦੀ ਤੇ ਘ੍ਰਿਣਾ-ਯੋਗ ਸਮਝਦੀ ਹੈ। ਜਿਵੇਂ ਅਸੀਂ ਕਿਸੇ ਪਿਛਲੇ ਕਾਂਡ ਵਿਚ ਦਸਿਆ ਹੈ, ਜਦ ਅਸੀਂ ਅਭੇਦਤਾ ਬਾਰੇ ਗੁਰੂ ਸਾਹਿਬਾਨ ਦੇ ਆਸ਼ੇ ਦਾ ਜ਼ਿਕਰ ਕਰਦੇ ਹਾਂ ਤਾਂ ਸਾਡਾ ਪ੍ਰਯੋਜਨ ਅਧਿਆਤਮਕ ਦਸ਼ਾ ਦਰਸਾਣ ਦਾ ਹੁੰਦਾ ਹੈ, ਜਜ਼ਬਾਤੀ ਜੋਸ਼-ਉਬਾਲ ਤੇ ਖੁਮਾਰੀ ਮਦਹੋਸ਼ੀ ਸਿੱਖੀ ਵਿਚ ਵਿਵਰਜਿਤ ਹੈ।

ਸਾਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਸਿੱਖੀ ਆਸ਼ੇ ਅਨੁਸਾਰ ਅਭੇਦਤਾ ਲੀਨਤਾ ਸੰਕਲਪ-ਮਾਤਰ ਨਹੀਂ, ਇਹ ਮਨੁੱਖੀ-ਜੀਵਨ ਵਾਂਗ ਅਮਲੀ ਗੱਲ ਹੈ, ਕਰਨ ਯੋਗ ਹੈ। ਗੁਰੂ ਸਾਹਿਬਾਨ ਅਮਲੀ ਤੌਰ ਤੇ ਅਕਾਲ ਪੁਰਖ ਨਾਲ ਅਭੇਦ ਹੋਏ ਹੋਏ ਸਨ। ਫ਼ਿਲਾਸਫ਼ਰ ਵਿਚਾਰਾਂ ਤੇ ਸਮਸਿਆਵਾਂ ਘੜਦੇ ਹਨ, ਭਗਤ ਪਰਮਾਤਮਾ ਵਿਚ ਲੀਨ ਹੋਏ ਹੋਏ ਯਥਾਰਥ ਗੱਲਾਂ ਕਹਿੰਦੇ ਹਨ; ਫਿਲਾਸਫਰਾਂ ਦੇ ਸੰਕਲਪ ਹੁੰਦੇ ਹਨ, ਲੀਨ ਹੋਏ ਹੋਏ ਭਗਤ ਪਰਮਾਤਮਾ ਨੂੰ ਪ੍ਰਤੱਖ ਵੇਖਦੇ ਹਨ; ਇਸੇ ਕਰਕੇ ਉਨ੍ਹਾਂ ਨੂੰ Seers ਦਿੱਬ-ਦ੍ਰਿਸ਼ਟੀ ਪੂਰਤ ਭਗਤ, ਰਿਸ਼ੀ ਕਹਿੰਦੇ ਹਨ। ਜਿਨ੍ਹਾਂ ਦੀ ਅੰਦਰਲੀ ਚੇਤਨ ਸੱਤਾ ਉਜਾਗਰ ਹੈ ਉਹ ਚੇਤਨ ਅਵਸਥਾ ਵਿਚ ਅਕਾਲ ਪੁਰਖ ਦੇ ਦਰਸ਼ਨ ਕਰਦੇ ਹਨ; ਜਿਨ੍ਹਾਂ ਅੰਦਰ ਅਪਾਰ ਸ਼ਕਤੀ ਦੇ ਨੇਤਰ ਖੁਲ੍ਹ ਜਾਣ, ਉਹ ਪਰਮ-ਤੱਤ ਦੇ ਦਰਸ਼ਨ ਮਾਣਦੇ ਹਨ ਤੇ ਉਨ੍ਹਾਂ ਨੂੰ ਆਤਮਾ-ਪਰਮਾਤਮਾ ਦਾ ਮੰਡਲ ਇਵੇਂ ਹੀ ਪ੍ਰਤੱਖ ਦਿਸਦਾ ਹੈ ਜਿਵੇਂ ਸਾਨੂੰ ਫਲ ਤੇ ਪੰਛੀ ਦਿਸਦੇ ਹਨ। ਡਾ. ਰਾਧਾ ਕ੍ਰਿਸ਼ਨਨ ਨੇ ਲਿਖਿਆ ਹੈ[1]: ਸਾਨੂੰ 'ਸਤਿ-ਪ੍ਰਾਪਤੀ ਦਾ ਕੀ ਲਾਭ ਜੇ ਸਤਿ ਸੰਕਲਪ-ਮਾਤਰ ਹੀ ਹੋਵੇ ਤੇ ਅੰਤਰ-ਆਤਮੇ ਬਿਰਾਜਮਾਨ ਨਾ ਹੋਵੇ। ਜਦ ਕਲਪਨਾ ਅੰਤ੍ਰੀਵ-ਅਨੁਭਵ ਦਾ ਰੂਪ ਧਾਰ ਕੇ ਪੂਰਨਤਾ ਦੀ ਪਦਵੀ ਪ੍ਰਾਪਤ ਕਰੇ ਤਾਂ ਸਾਨੂੰ

---

1. "It does not help us to attain reality which is not merely an idea but a spirit, It is when thought becomes perfected in intuition that we catch the Vision of the Soul."

ਆਤਮਾ-ਪਰਮਾਤਮਾ ਦੇ ਦਰਸ਼ਨ ਨਸੀਬ ਹੁੰਦੇ ਹਨ।" ਬਾਂਕੇ ਬਿਹਾਰੀ ਜੀ ਨੇ ਕਿਹਾ ਹੈ : 'ਪਰਮ ਸਤਿ ਦਾ ਗਿਆਨ ਅੰਤ੍ਰੀਵ ਅਨੁਭਵ ਦੁਆਰਾ ਹੀ ਹੋ ਸਕਦਾ ਹੈ, ਉਸ ਨੂੰ ਅਕਲ ਨਹੀਂ ਲਖ ਸਕਦੀ।"

ਪਰਮਾਤਮਾ ਬਾਰੇ ਧਾਰਮਿਕ ਵਿਚਾਰ ਤੋਂ ਛੁਟ ਫ਼ਿਲਾਸਫੀ ਆਦਰਸ਼ ਵੀ ਹੈ ਜਿਸ ਦੀ ਪ੍ਰੋੜ੍ਹਤਾ ਪੂਰਬ ਤੇ ਪੱਛਮ ਦੇ ਕਈ ਪੁਰਾਤਨ ਤੇ ਨਵੀਨ ਵਿਚਾਰਵਾਨਾਂ ਨੇ ਕੀਤੀ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਇੱਕੋ ਹਸਤੀ ਸਾਰੇ ਸੰਸਾਰ ਵਿਚ ਵਿਆਪਕ ਤੇ ਬਿਰਾਜਮਾਨ ਹੈ ਤੇ ਉਹ ਹਸਤੀ ਅਨੇਕ ਰੂਪਾਂ ਆਕਾਰਾਂ ਵਿਚ ਜ਼ਾਹਰ ਹੁੰਦੀ ਹੈ ਤੇ ਬਾਹਰ ਦੇ ਸੰਸਾਰ ਦੇ ਰੂਪ-ਚਿਹਨ ਵੇਖ ਕੇ ਸਾਡੇ ਮਨ ਵਿਚ ਉਹੋ ਜਿਹਾ ਸੰਸਾਰ-ਘੜਿਆ ਜਾਂਦਾ ਹੈ। ਭਾਵੇਂ ਇਹ ਜਗਤ-ਆਤਮਾ ਸੱਚਮੁਚ ਹੈ, ਭਾਵੇਂ ਨਹੀਂ; ਮਨੁੱਖ ਵਿਚਾਰ ਦੁਆਰਾ ਇਸ ਨੂੰ ਮਨ ਵਿਚ ਧਾਰ ਸਕਦਾ ਹੈ। ਸੱਚਮੁਚ ਪੂਰਬ ਤੇ ਪੱਛਮ ਵਿਚ ਕਈ ਆਦਮੀ ਅਜਿਹੇ ਹਨ ਜਿਨ੍ਹਾਂ ਦੀ ਆਤਮਾ ਨੇ ਪਰਮ-ਆਤਮਾ ਨਾਲ ਸੰਜੋਗ ਪ੍ਰਾਪਤ ਕੀਤਾ ਹੈ ਤੇ ਸਾਰੇ ਸੰਸਾਰ ਨਾਲ ਇਕਮਿਕਤਾ ਮਹਿਸੂਸ ਕੀਤੀ ਹੈ। ਕਈਆਂ ਨੇ ਇਸ ਇਹਸਾਸ ਨੂੰ ਆਪਣੇ ਅਮਲੀ ਜੀਵਨ, ਆਪਣੀ ਰਹਿਣੀ ਬਹਿਣੀ ਤੇ ਕਰਨੀ ਵਿਚ ਦਰਸਾਇਆ। ਘੁੰਤਰਾਂ ਕੱਢਣ ਵਾਲੇ ਆਮ ਤੌਰ ਤੇ ਇਹ ਹੁੱਜਤ ਡਾਹ ਦਿੰਦੇ ਹਨ ਕਿ ਇਹ ਇਹਸਾਸ ਭੁਲੇਖਾ ਭਰਮ ਹੈ ਤੇ ਮਨ-ਘੜਤ ਸੰਸਾ ਹੈ। ਇਹ ਹੁੱਜਤਾਂ ਠੀਕ ਹੋਣ ਜਾਂ ਨਾ। ਪਰ ਕੀ ਇਹ ਸੱਚ ਨਹੀਂ ਕਿ ਸਾਡਾ ਸੰਸਾਰ ਦਾ ਵਿਚਾਰ ਤੇ ਸੰਸਾਰ ਦਾ ਦਿਸਦਾ ਦ੍ਰਿਸ਼ ਸਾਡੇ ਮਾਨਸਿਕ ਵਿਚਾਰ ਦਾ ਹੀ ਸਿੱਟਾ ਹਨ ਤੇ ਇਹ ਮਾਨਸਿਕ ਵਿਚਾਰ ਮਨੁੱਖ-ਮਾਤਰ ਦੇ ਇਤਿਹਾਸਕ ਵਿਕਾਸ ਦੇ ਨਾਲ ਨਾਲ ਉੱਨਤ ਹੁੰਦਾ ਰਿਹਾ, ਜੋ ਆਦਿ ਵਿਚ ਚੌਗਿਰਦੇ ਪ੍ਰਭਾਵ ਅਨੁਸਾਰ ਤੇ ਚੌਗਿਰਦੇ ਦੇ ਟਾਕਰੇ ਤੇ ਜੀਵਨ-ਸ਼ਕਤੀਆਂ ਦੇ ਪ੍ਰਤਿਕਰਮ ਵਜੋਂ ਸੁਤੇ ਹੀ ਕੇਵਲ ਸੁਰਤੀ ਦੇ ਰੂਪ ਵਿਚ ਸੀ। ਬਾਹਰ ਦੇ ਦਿਸਦੇ ਸੰਸਾਰ ਬਾਰੇ ਅਨੇਕ ਜੀਆਂ-ਜੰਤਾਂ ਦੇ ਅੱਡ ਅੱਡ ਵਿਚਾਰ ਹਨ ਜੋ ਇਕ ਦੂਜੇ ਤੋਂ ਵੱਖਰੇ ਹਨ। ਮਨੁੱਖੀ ਸੰਸਾਰ ਕੁੱਤੇ, ਮੱਛੀ ਜਾਂ ਬਾਜ਼ ਦੇ ਜਗਤ ਨਾਲੋਂ ਬਿਲਕੁਲ ਓਪਰਾ ਹੈ। ਆਪਣੀ ਆਪਣੀ ਵਿਕਾਸ-ਸ਼ਕਤੀ ਅਨੁਸਾਰ ਇਨ੍ਹਾਂ ਸਾਰਿਆਂ ਦੇ ਵਿਚਾਰ ਸੰਸਾਰ ਬਾਰੇ ਭਿੰਨ-ਭਿੰਨ ਉੱਨਤ ਹੁੰਦੇ ਰਹੇ। ਕੀ ਫੇਰ ਮਨੁੱਖ ਲਈ ਅਣਹੋਣੀ ਗੱਲ ਹੈ ਕਿ ਉਹ ਉਸ ਵਿਕਾਸ-ਪੌੜੀ ਅਨੁਸਾਰ ਜਿਥੇ ਉਹ ਅੱਪੜ ਚੁੱਕਾ ਹੈ ਸੰਸਾਰ ਬਾਰੇ ਨਵਾਂ ਵਿਚਾਰ ਮਿੱਥ ਲਏ, ਪ੍ਰਫੁੱਲਤ ਕਰੇ ਤੇ ਉਸਨੂੰ ਆਪਣੇ ਅਮਲੀ ਜੀਵਨ ਦਾ ਅੰਗ ਬਣਾ ਲਵੇ?

ਇਨ੍ਹਾਂ ਵਿਚਾਰਾਂ ਦਾ ਮੁੱਢ ਭਾਵੇਂ ਕੁਝ ਵੀ ਹੋਵੇ, ਜਗਤ-ਆਤਮਾ ਦੀ ਸੋਝੀ ਤੇ ਮਨੁੱਖੀ-ਆਤਮਾ ਤੇ ਪਰਮ-ਆਤਮਾ ਦੀ ਏਕਤਾ ਪ੍ਰਾਪਤ ਹੋ ਸਕਦੀ ਹੈ। ਕਈ ਮਨੁੱਖਾਂ ਨੇ ਜੀਵ-ਆਤਮਾ ਤੇ ਜਗਤ-ਆਤਮਾ ਦੀ ਅਭੇਦਤਾ ਮਹਿਸੂਸ ਕੀਤੀ ਹੈ ਤੇ ਇਸੇ ਰਸ ਵਿਚ ਜੀਵਨ ਬਤੀਤ ਕੀਤਾ ਹੈ। ਜ਼ਿੰਦਗੀ ਦੀ ਬਾਹਲੀ ਸੁੰਦਰਤਾ ਤੇ ਪ੍ਰੇਮ ਅਜਿਹੇ ਗੁਣੀਆਂ ਤੇ ਭਾਗ-ਭਰੇ ਮਨੁੱਖਾਂ ਦੇ ਜੀਵਨ ਤੇ ਸ਼ੁਭ ਵਿਚਾਰਾਂ ਦੁਆਰਾ ਹੀ ਹੈ। ਫੇਰ ਕਿਉਂ ਨਾ ਅਸੀਂ ਜਾਣ-ਬੁੱਝ ਕੇ, ਚੇਤਨ ਹੋ ਕੇ ਆਪਣੀ ਉੱਨਤ ਵਿਚਾਰਧਾਰਾ ਦਾ ਮੂੰਹ ਉਸ ਪਾਸੇ ਮੋੜ ਦੇਈਏ ਤੇ ਜਿਵੇਂ ਸਾਡੇ ਹੋਰ ਵਿਚਾਰ ਸਾਡੇ ਲਈ ਲਾਭਦਾਇਕ ਹੋਣ ਕਰਕੇ ਵਿਗਸਦੇ

ਪ੍ਰਫੁਲਤ ਹੁੰਦੇ ਰਹੇ, ਤਿਵੇਂ ਇਹ ਆਤਮਾ-ਪਰਮਾਤਮਾ ਦੀ ਅਭੇਦਤਾ ਦਾ ਵਿਚਾਰ ਸੱਚਮੁਚ ਜਗਤ ਦਾ ਆਦਰਸ਼ ਬਣ ਜਾਵੇ। ਪਰ ਇਹ ਖਿਆਲ ਫਿਲਾਸਫੀ ਤੇ ਸੰਕਲਪ-ਮਾਤਰ ਹੈ। ਪਰਮਾਤਮਾ ਦਾ ਭਗਤ ਪੱਕੀ ਨੀਂਹ ਤੇ ਬਿਰਾਜਮਾਨ ਹੁੰਦਾ ਹੈ ਤੇ ਭਗਤ ਨੂੰ ਸਮਝਣ ਲਈ ਉਹ ਧਾਰਮਿਕ-ਆਤਮਿਕ ਰਸ ਤੇ ਰੁਚੀ ਲੋੜੀਏ ਜਿਸ ਦੁਆਰਾ ਉਹ ਨਵੇਂ ਮੰਡਲ ਤੇ ਨਵੀਆਂ ਚਰਾਂਦਾਂ ਜੂਹਾਂ ਦਿਸਦੀਆਂ ਹਨ, ਜਿਸ ਨੂੰ ਸਾਧਾਰਣ ਬੁੱਧੀ ਤੇ ਵਿਚਾਰ ਲਖਣੋਂ ਅਸਮਰੱਥ ਹਨ।

ਅਧਿਆਇ 4

# ਕਰਤਾਰ ਦੀ ਮਿਹਰ—'ਨਦਰਿ ਕਰਮ'

ਧਾਰਮਿਕ ਭਾਖਾ ਵਿਚ ਮਿਹਰ ਜਾਂ ਨਦਰਿ ਕਰਮ ਦੇ ਅਰਥ ਹਨ ਸਾਡੀ ਯੋਗਤਾ ਬਿਨਾਂ ਵੀ ਅਕਾਲ ਪੁਰਖ ਦੀ ਕਿਰਪਾ ਰਹਿਮਤ। ਸਿੱਖੀ ਆਸ਼ੇ ਅਨੁਸਾਰ ਮਿਹਰ ਦੇ ਅਰਥ ਹਨ ਕਿ ਸਾਡੀ ਯੋਗਤਾ-ਅਯੋਗਤਾ ਦਾ ਖਿਆਲ ਨਾ ਕਰਦੇ ਹੋਏ ਸਾਨੂੰ ਉਸ ਦੀ ਰਜ਼ਾ ਵਿਚ ਭਰੋਸਾ ਹੋਣਾ ਕਿ ਅਕਾਲ ਪੁਰਖ ਸਾਡੀ ਸਹਾਇਤਾ ਕਰੇਗਾ ਤੇ ਸਾਨੂੰ ਗਲ ਲਾਏਗਾ। ਜਦ ਅਸੀਂ ਇਸ ਅਸੂਲ ਨੂੰ ਮੰਨ ਲਈਏ ਕਿ ਨਿੱਜ-ਤਿਆਗ ਭਗਤੀ ਰਾਹੀਂ ਅਭੇਦਤਾ-ਲੀਨਤਾ ਪ੍ਰਾਪਤ ਹੋ ਸਕਦੀ ਹੈ ਤਾਂ ਅਵੱਸ਼ ਹੀ ਸਾਨੂੰ ਮਿਹਰ ਦਾ ਅਸੂਲ, ਨਦਰਿ ਕਰਮ ਦਾ ਆਸ਼ਾ ਸਪੱਸ਼ਟ ਤੌਰ ਤੇ ਮੰਨਣਾ ਪੈਂਦਾ ਹੈ। ਕੇਵਲ ਹਉਮੈਂ ਦੇ ਮੇਟਣ ਨਾਲ ਪਰਮਾਤਮਾ ਨਾਲ ਏਕਤਾ-ਅਭੇਦਤਾ ਦੀ ਪ੍ਰਾਪਤੀ ਸੰਭਵ ਹੈ। ਇਸ ਦਸ਼ਾ ਵਿਚ ਭਗਤ ਕਦਾਚਿਤ ਆਪਣੀ ਯੋਗਤਾ ਦਾ ਦਾਅਵਾ ਨਹੀਂ ਕਰ ਸਕਦਾ ਤੇ ਇਹ ਨਹੀਂ ਕਹਿ ਸਕਦਾ ਕਿ ਮੈਂ ਅਮਕੀ ਵਸਤੂ,ਅਮਕੀ ਪਦਵੀ ਦੇ ਯੋਗ ਹਾਂ, ਜਿਸ ਦੀ ਮੈਨੂੰ ਅਤਿਅੰਤ ਇੱਛਾ ਹੈ। ਉਸ ਦਾ ਕੰਮ ਤਾਂ ਇਹ ਹੈ ਕਿ ਉਹ ਆਪਣੇ ਆਪ ਨੂੰ ਪਰਮਾਤਮਾ ਦੀ ਰਹਿਮਤ ਤੇ ਛੱਡ ਦੇਵੇ ਤੇ ਭਰੋਸਾ ਰੱਖੇ ਕਿ ਪਰਮਾਤਮਾ ਆਪਣੀ ਮਿਹਰ ਕਰ ਕੇ ਨਿਵਾਜੇਗਾ ਤੇ ਚੁੱਕ ਕੇ ਉਸ ਪਦ ਤੇ ਅਸਥਾਪਨ ਕਰੇਗਾ ਜਿਥੋਂ ਅਸੀਂ ਜਿਵੇਂ ਕਿਵੇਂ ਡਿੱਗੇ ਹਾਂ, ਪਤਿਤ ਹੋਏ ਹਾਂ।

ਮਨੁੱਖ ਸੁਭਾਵਕ ਤੌਰ ਤੇ ਹਉਮੈ ਦਾ ਮਾਰਿਆ ਤੇ ਸੁਆਰਥ ਦਾ ਪਿਆਰਾ ਹੈ। ਪਰਮਾਤਮਾ ਨਾਲ ਮੇਲ ਤਾਂ ਹੋਵੇ ਜੇ ਪਹਿਲੇ ਮਨ ਦਾ ਇਹ ਵਿਕਾਰ ਹਟੇ। ਜੇ ਕਿਸੇ ਮਨੋਰਥ ਦੀ ਪੂਰਤੀ ਲਈ ਅਸੀਂ ਆਪਣੀ ਯੋਗਤਾ ਦਾ ਆਸਰਾ ਲੈਂਦੇ ਹਾਂ ਤਾਂ ਇਸ ਦੇ ਅਰਥ ਇਹ ਹਨ ਕਿ ਹਉਮੈਂ ਦੀ ਵਿਹੁ ਅੰਦਰ ਮੌਜੂਦ ਹੈ, ਹਉਮੈ ਹਾਲਾਂ ਪ੍ਰਬਲ ਤੇ ਪ੍ਰਭਾਵਕ ਹੈ ਤੇ ਨਿੱਜ ਤਿਆਗ ਅਤੇ ਭਾਣਾ ਮੰਨਣ ਦੀ ਰੁਚੀ ਨੇ ਹਉਮੈ ਨੂੰ ਕੱਢ ਕੇ ਉਸ ਦੀ ਥਾਂ ਨਹੀਂ ਮੱਲੀ। ਨਿੱਜ-ਤਿਆਗ ਦੀ ਪੂਰਨਤਾ ਤਾਂ ਹੀ ਹੋਵੇ ਜਦ ਅਸੀਂ ਨਵੇਂ ਆਤਮਿਕ ਜੀਵਨ ਲਈ ਕੇਵਲ ਅਕਾਲ ਪੁਰਖ ਦਾ ਆਸਰਾ ਲਈਏ।

ਭਗਤੀ ਮਾਰਗ ਦੀ ਚਰਚਾ ਕਰਦੇ ਹੋਏ ਪਾਲ ਮੇਸਨ ਗੁਰਸਲ ਕਹਿੰਦਾ ਹੈ: 'ਬਿੱਲੀ ਦਾ ਪ੍ਰਮਾਣ ਇਕ ਪੁਰਾਤਨ ਅਲੰਕਾਰ ਹੈ। ਜਦ ਬਲੂੰਗੜੇ ਹਾਲਾਂ ਹਿੱਲਣ-ਜੁਲਣ ਜੋਗੇ ਨਹੀਂ ਹੁੰਦੇ ਤਾਂ ਬਿੱਲੀ ਉਨ੍ਹਾਂ ਨੂੰ ਬਚਾਣ ਲਈ ਚੁੱਕੀ ਫਿਰਦੀ ਹੈ।' ਦੱਖਣ ਦੇ ਕਈ ਧਾਰਮਿਕ ਫਿਰਕਿਆਂ ਦਾ ਮੁਕਤੀ ਬਾਰੇ ਇਹੋ ਵਿਚਾਰ ਹੈ। ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਮੁਕਤੀ ਕੇਵਲ ਪਰਮਾਤਮਾ ਦੀ ਦਾਤ ਹੈ।'' ਕਠ ਉਪਨਿਸ਼ਦ ਦੇ ਕਥਨ ਅਨੁਸਾਰ ਭਾਵੇਂ ਜੀਵ-ਆਤਮਾ ਉੱਚੀ ਤੋਂ ਉੱਚੀ ਆਤਮਿਕ ਅਟਾਰੀ ਪ੍ਰਾਪਤ ਕਰ ਲਵੇ, ਫੇਰ ਵੀ ਅੰਤਿਮ

ਸੰਪੂਰਣਤਾ ਲਈ ਅਕਾਲ-ਪੁਰਖ ਦੀ ਮਿਹਰ ਦੀ ਲੋੜ ਹੈ। ਕਠ ਉਪਨਿਸਦ ਵਿਚ ਆਇਆ ਹੈ, "ਜੀਵ-ਆਤਮਾ, ਜੋ ਇਕ ਤਰ੍ਹਾਂ ਛੋਟੀ ਤੋਂ ਛੋਟੀ ਹੈ ਤੇ ਦੂਜੇ ਪਾਸੇ ਤੋਂ ਮਹਾਨ ਹੈ, ਜੀਵ ਦੇ ਹਿਰਦੇ ਵਿਚ ਬਿਰਾਜਮਾਨ ਹੈ : ਭਾਵੇਂ ਕੋਈ ਮਨੁੱਖ ਤ੍ਰਿਸ਼ਨਾ-ਰਹਿਤ ਤੇ ਸ਼ੋਕ-ਰਹਿਤ ਵੀ ਹੋਵੇ, ਫੇਰ ਵੀ ਆਤਮਾ ਦਾ ਪੂਰਾ ਜਲੌ ਤੇ ਚਮਤਕਾਰ ਵੇਖਣ ਲਈ ਸਿਰਜਣਹਾਰ ਦੀ ਮਿਹਰ ਦੀ ਲੋੜ ਹੈ।" ਮੰਡੂਕ ਉਪਨਿਸ਼ਦ ਵੀ ਇਵੇਂ ਹੀ ਕਹਿੰਦਾ ਹੈ, "ਪਰਮਾਤਮਾ ਨਾਲ ਮੇਲ ਤਾਂ ਹੀ ਹੋ ਸਕਦਾ ਹੈ ਜਦ ਉਹ ਆਪਣੇ ਭਾਣੇ ਅੰਦਰ ਮੇਲ ਕਰਾਵੇ। ਫੇਰ ਸੁਤੇ ਹੀ ਉਸ ਦਾ ਗਿਆਨ ਹੋ ਜਾਂਦਾ ਹੈ। ਭਾਵੇਂ ਸਮਾਧੀ ਲੱਗੇ ਭਾਵੇਂ ਨਾ ਲੱਗੇ, ਤੇ ਕਰਮ ਕਰੀਏ ਭਾਵੇਂ ਨਾ ਕਰੀਏ, ਜੇ ਕਿਸੇ ਦੀ ਚੇਤਨਤਾ ਈਸ਼ਵਰ-ਰੂਪ ਹੋ ਗਈ ਹੈ ਤੇ ਹਿਰਦਾ ਨਿਸ਼ਕਾਮ ਹੋ ਗਿਆ ਹੈ ਤਾਂ ਉਹ ਜੀਵਨ-ਮੁਕਤ ਹੈ। ਜਿਸ ਨੂੰ ਪਰਮਾਤਮਾ ਆਪਣੇ ਭਾਣੇ ਅੰਦਰ ਆਤਮਿਕ ਮੇਲ ਬਖਸ਼ੇ, ਤੇ ਜਿਸ ਨੂੰ ਉਹ ਆਪਣੇ ਭਾਣੇ ਅੰਦਰ ਆਪਣੀ ਸੋਝੀ ਬਖਸ਼ੇ, ਉਹ ਪਰਮਾਤਮਾ ਦੇ ਦਰਸ਼ਨ ਕਰਦਾ ਹੈ, ਹੋਰ ਕੋਈ ਨਹੀਂ ਕਰ ਸਕਦਾ।"

ਜਦ ਕੋਈ ਹਉਮੈਂ ਵਾਰ ਕੇ ਆਤਮਿਕ ਉਨਤੀ ਲਈ ਜਤਨ ਕਰੇ, ਤਾਂ ਯੋਗਤਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਾਹਿਬਾਂ ਦੇ ਆਸ਼ੇ ਅਨੁਸਾਰ ਭਾਵੇਂ ਕੋਈ ਕਿੱਡਾ ਵੱਡਾ ਹੋਵੇ, ਕਿੱਡੀ ਸ਼ੋਭਾ ਹੋਵੇ, ਨਿਮਰਤਾ ਤੇ ਤਿਆਗ ਬਿਨਾ ਆਤਮਿਕ ਗਿਆਨ ਸੰਭਵ ਨਹੀਂ। ਆਪਣੇ ਕਰਮਾਂ ਤੇ ਆਪਣੀ ਯੋਗਤਾ ਦਾ ਆਸਰਾ ਲੈਣਾ ਹਉਮੈ ਦਾ ਲੜ ਫੜਨਾ ਹੈ ਤੇ ਇਸ ਕਾਰਣ ਆਦਮੀ ਸੁਭਾਵਕ ਹੀ ਪਰਮਾਤਮਾ ਤੋਂ ਵੱਖਰੇ ਦਾ ਵੱਖਰਾ ਰਹੇਗਾ। ਮਿਹਰ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਪੁਰਾਤਨ ਸੰਸਕ੍ਰਿਤ ਸ਼ਬਦ 'ਪ੍ਰਸਾਦ' ਬਹੁਤ ਵਰਤਿਆ ਗਿਆ ਹੈ ਤੇ ਇਸ ਦੇ ਅਰਥ ਹਨ ਮਿਹਰ, ਮਿਹਰਬਾਨੀ, ਅਸੀਸ। ਹੋਰ ਸ਼ਬਦ ਨਦਰਿ, ਮਿਹਰ, ਕਰਮ ਵੀ ਵਰਤੇ ਗਏ ਹਨ ਤੇ ਇਹ ਫਾਰਸੀ ਦੇ ਸ਼ਬਦ ਹਨ ਤੇ ਪੰਜਾਬੀ ਵਿਚ ਉਨ੍ਹਾਂ ਦੇ ਅਰਥ ਹਨ, ਉਦਾਰਤਾ ਕਿਰਪਾ, ਰਹਿਮ।

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ।
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ।
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ।
ਜੇ ਤਿਸੁ ਨਦਰਿ ਨਾ ਆਵਈ ਤ ਵਾਤ ਨ ਪੁਛੈ ਕੇ।

(ਜਪੁਜੀ)

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।

(ਜਪੁਜੀ)

ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ।

(ਸ੍ਰੀ ਰਾਗ, ਮ. ੧)

ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ।
ਬਾਂਹ ਪਕਰਿ ਭਵਜਲੁ ਨਿਸਤਾਰਿਓ।
ਪ੍ਰਭਿ ਕਾਟਿ ਮੈਲੁ ਨਿਰਮਲੁ ਕਰੇ।
ਗੁਰ ਪੂਰੇ ਕੀ ਸਰਣੀ ਪਰੇ। (ਬਸੰਤ, ਮ. ੫)

ਉਪਾਵ ਛੋਡਿ ਗਹੁ ਤਿਸ ਕੀ ਓਟ ।
ਨਿਮਖ ਮਾਹਿ ਹੋਵੈ ਤੇਰੀ ਛੋਟਿ ।

(ਗਉੜੀ ਮ. ੫)

ਇਨ੍ਹਾਂ ਗੁਰਵਾਕਾਂ ਵਿਚ ਵੱਡੀ ਗੱਲ ਇਹ ਦਿਸਦੀ ਹੈ ਕਿ ਮਾਇਆ ਦੇ ਪ੍ਰਭਾਵ ਕਰਕੇ ਮਨੁੱਖ ਹੀਣ-ਖੀਣ ਹੈ, ਅਗਿਆਨੀ ਹੈ, ਪੈਰ ਪੈਰ ਤੇ ਭੁੱਲਾਂ ਕਰਦਾ ਤੇ ਰਾਹੋਂ ਕੁਰਾਹੇ ਪੈਂਦਾ ਹੈ, ਇਸ ਲਈ ਅਧਿਆਤਮਿਕ ਮੰਡਲ ਵਿਚ ਇਹ ਉੱਕਾ ਕਹਿਣ ਜੋਗਾ ਨਹੀਂ ਮੈਂ ਅਮਕੀ ਪਦਵੀ ਦੇ ਯੋਗ ਹਾਂ :

ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ।
ਧੋਤੇ ਮੂਲ ਨ ਉਤਰਹਿ ਜੇ ਸਉ ਧੋਵਣ ਪਾਹਿ ।
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ।

(ਵਾਰ ਮਾਝ, ਮ. ੧)

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ।
ਬਖਸ਼ਨਹਾਰਾ ਬਖਸ਼ਿ ਲੈ ਨਾਨਕ ਪਾਰਿ ਉਤਾਰ ।

(ਗਉੜੀ ਬਾਵਨ ਅਖਰੀ, ਮ. ੫)

ਲੇਖਾ ਮਾਗੈ ਤਾ ਕਿਨਿ ਦੀਐ ।
ਸੁਖੁ ਨਾਹੀ ਫੁਨਿ ਦੂਐ ਤੀਐ ।
ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ।

(ਮਾਝ, ਮ. ੩)

ਤਿਆਗ ਦੇ ਅਰਥ ਹਨ ਨਿਮ੍ਰਤਾ। ਨਿਮ੍ਰਤਾ ਦੇ ਰੰਗ ਵਿਚ ਰੰਗੀਜ ਕੇ ਅਸੀਂ ਅਧਿਆਤਮਿਕ ਜੀਵਨ ਤੇ ਆਤਮਾ-ਪਰਮਾਤਮਾ ਦੀ ਅਭੇਦਤਾ ਲਈ ਉੱਦਮ ਕਰਨਾ ਹੈ। ਸਨਿਮਰ, ਹਉਮੈ-ਰਹਿਤ ਜੀਵ ਆਪਣੇ ਕਰਮਾਂ ਤੇ ਆਪਣੀ ਯੋਗਤਾ ਦਾ ਆਸਰਾ ਨਹੀਂ ਲੈ ਸਕਦਾ । ਉਸ ਨੂੰ ਆਪਣਾ ਆਪਾ ਮੂਲੋਂ ਹੀ ਪਰਮਾਤਮਾ ਦੀ ਰਜ਼ਾ ਵਿਚ ਅਰਪਣ ਕਰਨਾ ਤੇ ਨਿਮ੍ਰਤਾ ਤਿਆਗ ਦੇ ਰੰਗ ਵਿਚ ਪਰਮਾਤਮਾ ਦੇ ਚਰਨ-ਕੰਵਲ ਸੇਵਣ ਦੀ ਲੋੜ ਹੈ। ਇਸੇ ਤਰ੍ਹਾਂ ਹਉਮੈ ਦੇ ਮੇਟਣ ਨਾਲ ਅਕਾਲ ਪੁਰਖ ਦੀ ਮਿਹਰ ਦਾ ਪ੍ਰਕਾਸ਼ ਹੁੰਦਾ ਹੈ।

ਤੂੰ ਕਰਤਾ ਸਚਿਆਰ ਮੈਡਾ ਸਾਂਈ ।
ਜੋ ਤਉ ਭਾਵੈ ਸੋਈ ਥੀਸੀ ਜੋ ਤੂ ਦੇਹਿ ਸੋਈ ਹਉ ਪਾਈ ।
ਸਭ ਤੇਰੀ ਤੂੰ ਸਭਨੀ ਧਿਆਇਆ ।
ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ।

(ਆਸਾ, ਮ.੪)

ਗੁਨੁ ਅਵਗੁਨੁ ਮੇਰੋ ਕਛੁ ਨਾ ਬੀਚਾਰੋ।
ਨਹ ਦੇਖਿਓ ਰੂਪ ਰੰਗ ਸਿੰਗਾਰੋ ।
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ।
ਬਾਂਹ ਪਕਰਿ ਪ੍ਰਿਆ ਸੇਜੈ ਆਨੀ।
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ।

ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ।

(ਆਸਾ, ਮ. ੫)

ਆਪਿ ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ।
ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ।

(ਧਨਾਸਰੀ, ਮ. ੫)

ਜਦ ਅਕਾਲ ਪੁਰਖ ਨਾਲ ਅਭੇਦਤਾ ਕੇਵਲ ਅਕਾਲ ਪੁਰਖ ਦੇ ਭਾਣੇ ਤੇ ਨਿਰਭਰ ਹੈ, ਤਾਂ ਫੇਰ ਇਸ ਪਦਵੀ ਦੀ ਪ੍ਰਾਪਤੀ ਭਾਗਾਂ ਦੀ ਗੱਲ ਹੈ । ਕੋਈ ਇਹ ਦਾਹਵਾ ਨਹੀਂ ਕਰ ਸਕਦਾ ਕਿ ਲੀਨਤਾ-ਅਭੇਦਤਾ ਮੇਰਾ ਅਧਿਕਾਰ ਹੈ, ਹੱਕ ਹੈ । ਇਹ ਤਾਂ ਭਾਗਾਂ ਦੀ ਗੱਲ ਹੈ । ਇਸ ਭਾਂਤ ਪਰਮਾਤਮਾ ਦੀ ਮਿਹਰ ਤੇ ਕਿਸਮਤ (ਭਾਗ) ਦੋਵੇਂ ਰਲ ਮਿਲ ਜਾਂਦੇ ਹਨ, ਮਨੁੱਖ ਨੂੰ ਉਨ੍ਹਾਂ ਨਿਯਮਾਂ ਦੀ ਪੂਰੀ ਸੋਝੀ ਨਹੀਂ, ਜਿਨ੍ਹਾਂ ਦੁਆਰਾ ਅਭੇਦਤਾ ਦੀ ਪ੍ਰਾਪਤੀ ਨਿਰਸੰਦੇਹ ਹੋ ਸਕੇ । ਅਭੇਦਤਾ ਦੀ ਪਦਵੀ ਦੀ ਪ੍ਰਾਪਤੀ ਲਈ ਧਰਮ-ਪੁਸਤਕਾਂ ਵਿਚ ਤੇ ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਹਦਾਇਤਾਂ ਹਨ, ਪਰ ਚੂੰਕਿ ਅਭੇਦਤਾ ਲਈ ਪਹਿਲੀ ਸ਼ਰਤ ਪੂਰਨ ਨਿੱਜ ਤਿਆਗ ਹੈ, ਇਸ ਲਈ ਸੁਤੇ ਹੀ ਪੰਜਾਬੀ ਜ਼ਬਾਨ ਵਿਚ ਅਕਾਲ ਪੁਰਖ ਦੀ ਨਦਰਿ-ਕਰਮ ਦੇ ਅੰਤ੍ਰੀਵ ਅਰਥ ਇਹੋ ਹਨ ਕਿ ਇਹ ਸਾਡੇ ਭਾਗਾਂ ਦੀ ਗੱਲ ਹੈ ।

ਕਹੈ ਨਾਨਕ ਜਿਸਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ।

(ਅਨੰਦੁ ਮ. ੩)

ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ।
*  *  *  *
ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ।

(ਆਸਾ, ਮ. ੩)

ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ।
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ।
ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ।

(ਆਸਾ, ਮ. ੪)

ਜਿਵੇਂ ਅਸੀਂ ਦੱਸ ਚੁੱਕੇ ਹਾਂ, ਸਿੱਖੀ ਆਸ਼ੇ ਅਨੁਸਾਰ ਨਦਰਿ-ਕਰਮ ਦੇ ਮਸਲੇ ਤੇ ਖ਼ਾਸ ਜ਼ੋਰ ਦਿੱਤਾ ਗਿਆ ਹੈ । ਅਕਾਲ ਪੁਰਖ ਦੀ ਪ੍ਰਾਪਤੀ ਲਈ ਕੇਵਲ ਉਸ ਦੇ ਪ੍ਰੇਮ ਤੇ ਰਹਿਮ ਦੀ ਲੋੜ ਹੈ । ਪਰ ਇਸ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਗੱਲ ਤੇ ਜ਼ੋਰ ਹੈ ਕਿ ਅਕਾਲ ਪੁਰਖ ਦੀ ਮਿਹਰ ਲਈ ਜਗਿਆਸੂ ਦੇ ਹਿਰਦੇ ਅੰਦਰ ਤੀਬਰ ਲਗਨ ਤੇ ਅਮਲੀ ਜੀਵਨ ਦੀ ਲੋੜ ਹੈ । ਸਾਹਿਬਾਂ ਨੇ ਬਰਾਬਰ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਅਕਾਲ ਪੁਰਖ ਦੇ ਰਹਿਮ ਤੇ ਪ੍ਰੇਮ ਦੇ ਜੋਗ ਹੋਣ ਲਈ ਸਾਨੂੰ ਗੁਰਮੁਖ ਹੋਣਾ ਜ਼ਰੂਰੀ ਹੈ, ਅਤੇ ਇਸ ਉੱਚ-ਪਦਵੀ ਲਈ ਪੂਰਨ ਤੌਰ ਤੇ ਆਪਾ ਵਾਰਨ ਦੀ, ਹਉਮੈ ਮੇਟਣ ਦੀ ਲੋੜ ਹੈ ।

ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ।
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ।

ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ।
ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ।

(ਆਸਾ, ਮ. ੧)

ਅਕਾਲ ਪੁਰਖ ਆਪ ਹੀ ਆਪਣਾ ਕਾਜ ਸਵਾਰਦਾ ਹੈ, ਗੁਰਮੁਖ ਜਾਣਦੇ ਹਨ ਕਿ ਅਕਾਲ ਪੁਰਖ ਆਪ ਹੀ ਜਗ ਵਿਚ ਸਤ, ਸੰਤੋਖ, ਦਇਆ, ਧਰਮ ਦ੍ਰਿੜ੍ਹ ਕਰਦਾ ਹੈ, ਜਿਸ ਤੇ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ, ਉਹ ਅਭੇਦ ਹੁੰਦਾ ਹੈ ।

ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ।
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ।
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ।
ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ।
ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ।

(ਸਿਰੀ ਰਾਗ, ਮ. ੩)

ਵੱਡੇ ਭਾਗ ਹੋਣ ਤਾਂ ਨਾਮ ਦਾ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ । ਨਿੰਦਾ ਹਉਮੈ, ਹੰਕਾਰ ਤਿਆਗੋ ਤੇ ਗੁਰਮਤਿ ਦੁਆਰਾ 'ਇਕ ਓਅੰਕਾਰ' ਦਾ ਸਿਮਰਨ ਕਰੋ ।

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ।
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ।

(ਬਾਵਨ ਅਖਰੀ, ਮ.੫)

ਜੇਹਾ ਕਿ ਅਸੀਂ ਪਹਿਲੇ ਦੱਸ ਚੁੱਕੇ ਹਾਂ ਆਤਮਿਕ ਉੱਨਤੀ ਲਈ ਹਉਮੈ ਦਾ ਮੇਟਣਾ ਸਭ ਤੋਂ ਵੱਡੀ ਤੇ ਆਵੱਸ਼ਕ ਸ਼ਰਤ ਹੈ । ਕੇਵਲ ਇਸ ਭਾਂਤ ਅਸੀਂ ਭਰਮ ਤੇ ਅਗਿਆਨ ਨੂੰ ਮੇਟ ਸਕਦੇ ਹਾਂ, ਜਿਸ ਨੇ ਇਸ ਜਗ ਵਿਚ ਜੀਵ-ਆਤਮਾ ਤੇ ਪੜ੍ਹਦਾ ਪਾਇਆ ਹੋਇਆ ਹੈ । ਪਰ ਇਨ੍ਹਾਂ ਰੁਚੀਆਂ ਦੇ ਮੇਟਣ ਲਈ ਵੀ ਅਕਾਲ ਪੁਰਖ ਦੇ ਪ੍ਰੇਮ ਤੇ ਉਸ ਦੀ ਰਹਿਮਤ ਦੀ ਲੋੜ ਹੈ । ਇਸ ਰੰਗ ਵਿਚ ਰੰਗੀਜ ਕੇ, ਨਿਮ੍ਰਤਾ ਤੇ ਭਾਣੇ ਅੰਦਰ ਰਹਿ ਕੇ ਤੇ ਅਕਾਲ ਪੁਰਖ ਦੀ ਮਿਹਰ ਤੇ ਪੂਰਨ ਵਿਸ਼ਵਾਸ ਰੱਖ ਕੇ ਹੀ ਅਸੀਂ ਮੰਦ-ਵਾਸ਼ਨਾ ਤੋਂ ਛੁਟਕਾਰਾ ਪਾ ਸਕਦੇ ਹਾਂ ।

ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ।
ਮੈ ਓਲ੍ਹਗੀਆ ਓਲ੍ਹਗੀ ਹਮ ਛੋਰੂ ਥਾਰੇ ।
ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ।
(ਓਲ੍ਹਗੀਆ—ਭਾਂਡੇ ਮਾਂਜਣ ਵਾਲਾ)

(ਆਸਾ, ਮ. ੧)

ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ।

(ਆਸਾ, ਮ. ੧)

ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ।
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ।

(ਵਡਹੰਸ, ਮ. ੩)

ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ।
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ ।

(ਸਲੋਕ ਮ ੩)

ਵਡਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ।

(ਸਲੋਕ ਮ. ੩)

ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ।
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ।
ਜਿਸਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ।
ਹਮਰਾ ਹਰਿ ਧੜਾ ਜਿਨੀ ਏਹ ਧੜੇ ਸਭਿ ਗਵਾਏ ।

(ਆਸਾ, ਮ. ੫)

ਕਲਜੁਗ ਵਿਚ ਪੰਜ ਮਹਾਂ ਬਲੀ ਵਿਸ਼ਿਆਂ ਦਾ ਧੜਾ ਪ੍ਰਬਲ ਹੈ, ਅਕਾਲ ਪੁਰਖ ਨੇ ਮਿਹਰ ਕੀਤੀ, ਮੇਰਾ ਧੜਾ ਕੀਤਾ ਤੇ ਮੈਂ ਵਿਸ਼ਿਆਂ-ਵਿਕਾਰਾਂ ਦੇ ਧੜੇ ਨੂੰ ਮੇਟ ਦਿੱਤਾ ।

ਅਬ ਹਰਿ ਰਾਖਨਹਾਰੁ ਚਿਤਾਰਿਆ ।
ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ ।

(ਧਨਾਸਰੀ, ਮ. ੫)

ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ।

(ਸਿਰੀ ਰਾਗ, ਮ. ੫)

ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ।
ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿਨਾਮੁ ।

(ਸਿਰੀ ਰਾਗ, ਮ. ੫)

ਮੋਹ ਮਗਨ ਲਪਟਿਓ ਭ੍ਰਮ ਗਿਰਹ ।
ਨਾਨਕ ਤਰੀਐ ਤੇਰੀ ਮਿਹਰ ।

(ਰਾਮਕਲੀ, ਮ.੫)

ਦੂਖ ਦਰਦ ਬਿਨਸੇ ਭੈ ਭਰਮ ।
ਆਵਣ ਜਾਣ ਰਖੇ ਕਰਿ ਕਰਮ ।

(ਗਉੜੀ, ਮ. ੫)

ਭਏ ਕਿਰਪਾਲ ਸੁਆਮੀ ਮੇਰੇ ਜੀਉ ।
ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ।

(ਗਉੜੀ, ਮ. ੫)

ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸ਼ਿੰਦ ।

(ਸਿਰੀ ਰਾਗ, ਮ. ੫)

ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੈ ਕਿਉ ਰਹੀਐ ।
ਸਤਿਗੁਰੂ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ ।

(ਗਉੜੀ ਕਬੀਰ)

ਇਕੋ ਜਿਹੇ ਕਾਰਨਾਂ ਤੋਂ ਇੱਕੋ ਪ੍ਰਕਾਰ ਦੇ ਨਤੀਜੇ ਨਾ ਹੋਣ ਦੇ ਸਿੱਧਾਂਤਾਂ ਨੇ ਆਦਮੀ ਨੂੰ ਬੇਵੱਸ ਕਰ ਦਿੱਤਾ ਹੈ। ਪ੍ਰਕਿਰਤਿਕ ਸੰਸਾਰ ਵਿਚ ਵੀ ਅਨਿਸ਼ਚਿਤ ਵਰਤਾਰੇ ਨੇ ਕਾਰਨ ਤੇ ਕਾਰਜ ਸਿੱਧਾਂਤ ਦੀ ਥਾਂ ਲੈ ਲਈ ਹੈ, ਅਰਥਾਤ ਇੱਕੋ ਕਾਰਨ ਤੋਂ ਇੱਕੋ ਜਿਹੇ ਨਤੀਜੇ ਪ੍ਰਗਟ ਨਹੀਂ ਹੁੰਦੇ। ਅਧਿਆਤਮਿਕ ਮੰਡਲਾਂ ਦੇ ਗੂੜ੍ਹ-ਗੰਭੀਰ ਭੇਤਾਂ ਬਾਬਤ ਮਨੁੱਖ ਦੇ ਅਗਿਆਨ ਨੇ ਮਨੁੱਖ ਨੂੰ ਇਸ ਗੱਲ ਤੇ ਮਜਬੂਰ ਕਰ ਦਿੱਤਾ ਹੈ ਕਿ ਅਕਾਲ ਪੁਰਖ ਦੀ ਮਿਹਰ ਵਿਚ ਵਿਸ਼ਵਾਸ ਰੱਖੇ। ਮਿਹਰ ਦੇ ਅਰਥ ਇਹ ਹਨ ਕਿ ਅਕਾਲ ਪੁਰਖ ਦਾ ਅਪਾਰ ਪ੍ਰੇਮ ਤੇ ਰਹਿਮਤ ਦਾ ਵਰਤਾਰਾ ਹੈ। ਇਹ ਪ੍ਰੇਮ ਤੇ ਰਹਿਮਤ ਅਪਾਰ ਹੈ ਤੇ ਹਰ ਕਿਸੇ ਦੇ ਨਸੀਬਾਂ ਵਿਚ ਹੈ। ਅਸੀਂ ਅਪੂਰਨ ਗਿਆਨ ਵਾਲੇ ਇਸ ਪ੍ਰੇਮ ਤੇ ਰਹਿਮਤ ਦੇ ਅਚੰਭੇ ਵੇਖ ਕੇ ਦੰਗ ਰਹਿ ਜਾਂਦੇ ਹਾਂ। ਅਕਾਲ ਪੁਰਖ ਦੇ ਅਨੰਤ ਪ੍ਰੇਮ ਤੇ ਰਹਿਮਤ ਦਾ ਸਦਕਾ ਜੋ ਸ੍ਰੇਸ਼ਟ ਹਨ, ਹੋਰ ਵੀ ਸ੍ਰੇਸ਼ਟ ਤੇ ਉੱਤਮ ਹੋ ਜਾਂਦੇ ਹਨ ਪਰ ਹੀਣ ਤੋਂ ਹੀਣ, ਨਿਮਾਣੇ ਤੋਂ ਨਿਮਾਣੇ, ਨੀਚਾਂ ਅੰਦਰ ਨੀਚ ਵੀ ਅਖ਼ੀਰ ਉੱਚ-ਅਧਿਆਤਮਿਕ ਅਵਸਥਾ ਨੂੰ ਪ੍ਰਾਪਤ ਕਰਨਗੇ ਤੇ ਉਨ੍ਹਾਂ ਨੂੰ ਆਤਮਿਕ ਆਨੰਦ ਤੇ ਮਨ-ਬਿਸਰਾਮ ਪ੍ਰਾਪਤ ਹੋਵੇਗਾ।

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ।

(ਜਪੁਜੀ)

ਉਸ ਦੀ ਮਿਹਰ ਸਾਡੇ ਪੜਦੇ ਢਕਦੀ ਹੈ ਤੇ ਸਾਨੂੰ ਮੋਖ ਬਖ਼ਸ਼ਦੀ ਹੈ।

ਜਿਨ ਕਉ ਨਦਰਿ ਕਰਮੁ ਤਿਨ ਕਾਰ।
ਨਾਨਕ ਨਦਰੀ ਨਦਰਿ ਨਿਹਾਲ।

(ਜਪੁਜੀ)

ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੁਕਾਰ।
ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ।
ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ।
ਨਾਨਕ ਗੁਰਮੁਖਿ ਬੂਝੀਐ ਪਾਈਐ ਮੋਖ ਦੁਆਰੁ।

(ਸਿਰੀ ਰਾਗ, ਮ. ੩)

ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ।
ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ।
ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ।
ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ।

(ਸਿਰੀ ਰਾਗ, ਮ. ੩)

ਜਿਸ ਨਉ ਆਪ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ।

(ਸਿਰੀ ਰਾਗ, ਮ. ੩)

ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ।

(ਸਿਰੀ ਰਾਗ, ਮ. ੩)

ਸਭਨਾ ਉਪਰਿ ਨਦਰਿ ਪ੍ਰਭ ਤੇਰੀ ।
ਕਿਸੈ ਥੋੜੀ ਕਿਸੈ ਹੈ ਘਣੇਰੀ ।
ਤੁਝ ਤੇ ਬਾਹਰਿ ਕਿਛੁ ਨ ਹੋਵੈ
ਗੁਰਮੁਖਿ ਸੋਝੀ ਪਾਵਣਿਆ ।

(ਮਾਝ, ਮ. ੩)

ਮਾਇਆ ਮੋਹਿ ਇਹੁ ਜਗੁ ਸੁਤਾ ।
ਨਾਮੁ ਵਿਸਾਰਿ ਅੰਤਿ ਵਿਗੁਤਾ ।
ਜਿਸ ਤੇ ਸੁਤਾ ਸੋ ਜਾਗਾਏ
ਗੁਰਮਤਿ ਸੋਝੀ ਪਾਵਣਿਆ ।

(ਮਾਝ, ਮ. ੩)

ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ।
ਨਾਨਕ ਰਾਮਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ।

* * * *

ਕਲਿਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ ।

(ਗਉੜੀ, ਮ. ੫)

(ਪਤਿਤ-ਡਿੱਗੇ ਹੋਏ, ਪੁਨੀਤ-ਪਵਿਤ੍ਰ, ਪੁਨਹ-ਬਾਰ ਬਾਰ, ਪਾਵਕੋ-ਅੱਗ; ਤਿਨ–ਤਿਨਕੇ, ਤੀਲੇ; ਕਿਲਬਿਖ-ਪਾਪ; ਦਾਹਨਹਾਰ-ਸਾੜਨ ਵਾਲਾ; ਕਲਮਲ-ਪਾਪ; ਦਹਤਾ-ਸਾੜਨ ਵਾਲਾ) ।

ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ।
ਦੀਨ ਦਰਦ ਦੁਖਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ।

(ਗਉੜੀ,ਮ . ੫)

ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ।
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸ਼ਰਨ ।

(ਗਉੜੀ, ਮ. ੫)

ਪਤਿਤ ਪਾਵਨ ਠਾਕੁਰ ਨਾਮੁ ਤੁਮਾਰਾ
ਸੁਖਦਾਈ ਨਿਰਮਲ ਸੀਤਲੋਹੀ ।

(ਗਉੜੀ, ਮ. ੫)

ਸਭ ਕੁਝ ਅਕਾਲ ਪੁਰਖ ਦੇ ਵੱਸ ਹੈ, ਸਾਨੂੰ ਚੰਗੇ ਹੋਣ ਲਈ ਉਸ ਦੀ ਮਿਹਰ ਦੀ ਲੋੜ ਹੈ। ਪਰ ਉਸ ਦੀ ਨਦਰਿ ਕਰਮ ਤਾਂ ਹੁੰਦੀ ਹੈ ਜਦ ਅਸੀਂ ਪਵਿਤ੍ਰ ਮਹਾ-ਆਤਮਾ ਦੇ ਪੂਰਣਿਆਂ ਤੇ ਚੱਲੀਏ, ਗੁਰੂ ਦੀ ਤੇ ਸੰਤ-ਮਹਾਤਮਾ ਦੀ ਸੰਗਤ ਕਰੀਏ। ਉਨ੍ਹਾਂ ਦੇ ਜੀਵਨ, ਉਨ੍ਹਾਂ ਦੇ ਚੁੰਬਕ ਪ੍ਰਭਾਵ ਤੇ ਉਨ੍ਹਾਂ ਦੇ ਪਵਿਤ੍ਰ ਜੀਵਨ ਦੇ ਅਸਰ ਨਾਲ ਸਾਨੂੰ ਉਨ੍ਹਾਂ ਦੇ ਸਾਂਚੇ ਵਿਚ ਆਪਣਾ ਜੀਵਨ ਢਾਲਣ ਦੀ ਪ੍ਰੇਰਨਾ ਹੁੰਦੀ ਹੈ।

ਸਾਧ ਕੈ ਸੰਗਿ ਮੁਖ ਊਜਲ ਹੋਤ ।
ਸਾਧ ਸੰਗਿ ਮਲੁ ਸਗਲੀ ਖੋਤ ।

ਸਾਧ ਕੈ ਸੰਗਿ ਮਿਟੈ ਅਭਿਮਾਨੁ ।
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ।
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ।
ਸਾਧਸੰਗਿ ਸਭੁ ਹੋਤ ਨਿਬੇਰਾ ।

(ਗਉੜੀ ਸੁਖਮਨੀ, ਮ. ੫)

ਸਾਨੂੰ ਕਿਸੇ ਵਿਚੋਲੇ (ਮਧਿਅਸਤ) ਰਾਹੀਂ ਪਰਮਾਤਮਾ ਦੀ ਮਿਹਰ ਦੀ ਪ੍ਰਾਪਤੀ ਬਾਬਤ ਤਰਕ-ਵਿਤਰਕ ਕਰਨ ਦੀ ਵਾਦੀ ਹੈ, ਕਿਉਂਕਿ ਇਹ ਗੱਲ ਕਾਰਨ ਤੇ ਕਾਰਜ ਦੇ ਵਿਚਾਰ ਤੇ ਨੇਕੀ-ਬਦੀ, ਪੁੰਨ-ਪਾਪ ਦੇ ਅਟਲ ਵਿਚਾਰ ਅਨੁਸਾਰ ਨਹੀਂ, ਪਰ ਕੀ ਸਾਨੂੰ ਪੁੰਨ-ਪਾਪ ਦੇ ਅਰਥ ਮਲੂਮ ਹਨ ? ਕੀ ਸਾਡੇ ਪੁੰਨ-ਪਾਪ ਦੇ ਅਰਥ ਬਦਲ ਨਹੀਂ ਰਹੇ ? ਅਸਲ ਗੱਲ ਤਾਂ ਇਹ ਹੈ ਕਿ ਸਾਨੂੰ ਪਤਾ ਨਹੀਂ ਕਿ ਅਸੀਂ ਕੀ ਹਾਂ । ਫਲਸਫੀਆਂ ਨੇ ਇਹ ਗੱਲ ਮਾਲੂਮ ਕਰਨ ਦਾ ਜਤਨ ਕੀਤਾ ਹੈ, ਪਰ ਉਨ੍ਹਾਂ ਨੂੰ ਇਸ ਵਿਚ ਸਫਲਤਾ ਨਹੀਂ ਹੋਈ । ਉਨ੍ਹਾਂ ਦੀਆਂ ਵੱਖ ਵੱਖ ਵਿਚਾਰਾਂ ਇਸੇ ਗੱਲ ਦਾ ਸਬੂਤ ਹਨ । ਇਸ ਲਿਹਾਜ਼ ਨਾਲ ਅਸੀਂ ਸੁਕਰਾਤ, ਅਫਲਾਤੂਨ ਜਾਂ ਉਸ ਤੋਂ ਵੀ ਪਹਿਲੇ ਦੇ ਭਾਰਤੀ ਤੇ ਮਿਸਰੀ ਗਿਆਨ-ਵਾਨਾਂ ਦੇ ਵਿਚਾਰਾਂ ਤੋਂ ਇਕ ਇੰਚ ਵੀ ਅੱਗੇ ਨਹੀਂ ਵਧ ਸਕੇ । ਪਰਮਾਤਮਾ ਤੇ ਉਸ ਦੇ ਅਨੇਕ ਰੰਗਾਂ-ਕ੍ਰਿਸ਼ਮਿਆਂ ਬਾਬਤ ਜੋ ਵੀ ਵਿਸ਼ੇਸ਼ ਗਿਆਨ ਸਾਨੂੰ ਹੈ, ਉਹ ਉਨ੍ਹਾਂ ਮਹਾਤਮਾਂ ਦੇ ਰਾਹੀਂ ਪ੍ਰਾਪਤ ਹੋਇਆ ਹੈ ਜੋ ਅਕਾਲ ਪੁਰਖ ਨਾਲ ਅਭੇਦ ਸਨ । ਉਨ੍ਹਾਂ ਦਾ ਕਥਨ ਹੈ ਕਿ ਇਨਸਾਨ ਨੂੰ ਇਸ ਤੋਂ ਵੱਧ ਕੁਝ ਨਹੀਂ ਪਤਾ ਲੱਗ ਸਕਦਾ ਕਿ ਉਹ ਅਕਾਲ ਪੁਰਖ ਵਿਚੋਂ ਉਪਜਿਆ ਹੈ ਤੇ ਉਸ ਦੀ ਮਿਹਰ ਦੁਆਰਾ ਹੀ ਮੁੜ ਉਸ ਵਿਚ ਸਮਾਏਗਾ ।

ਅਧਿਆਇ 5

# *ਵਿਸਮਾਦ ਅਵਸਥਾ*

ਕਿਸੇ ਪਿਛਲੇ ਅਧਿਆਇ ਵਿਚ ਅਸੀਂ ਕਿਹਾ ਸੀ ਕਿ ਅਕਾਲ ਪੁਰਖ ਦੇ ਦਰਸ਼ਨ ਲਈ, ਕਰਤਾਰ ਨੂੰ ਮਿਲਣ ਲਈ ਖਾਸ ਦਿੱਬ-ਦ੍ਰਿਸ਼ਟੀ ਦਿੱਬ-ਇੰਦ੍ਰੇ ਦੀ ਲੋੜ ਹੈ। ਅਸੀਂ ਇਹ ਵੀ ਵਿਸਤਾਰ ਪੂਰਬਕ ਦੱਸਿਆ ਹੈ ਕਿ ਇਹ ਕਥਨ ਕਰਨਾ ਕਿ ਪਰਮਾਤਮਾ ਕੀ ਹੈ, ਕਠਿਨ ਬਲਕਿ ਅਸੰਭਵ ਹੈ। ਹੁਣ ਸਾਨੂੰ ਉਸ ਵਿਸਮਾਦ-ਦਸ਼ਾ ਨੂੰ ਕਥਨ ਕਰਨ ਵਿਚ ਜੋ ਪਰਮਾਤਮਾ ਨਾਲ ਅਭੇਦਤਾ ਸਮੇਂ ਭਾਸਦੀ ਹੈ, ਉਸੇ ਭਾਂਤ ਦੀ ਔਖਿਆਈ ਸਾਮ੍ਹਣੇ ਆਉਂਦੀ ਪਈ ਹੈ।

ਕਿਸੇ ਜਜ਼ਬੇ, ਕਿਸੇ ਇਹਸਾਸ ਦਾ ਗਿਆਨ ਹੋਣਾ ਕਿ ਮਾਨੋਂ ਅਸੀਂ ਉਹਨੂੰ ਸਾਮ੍ਹਣੇ ਬਾਹਰਵਾਰ ਵੇਖ ਰਹੇ ਹਾਂ, ਤਾਂ ਹੀ ਸੰਭਵ ਹੋ ਸਕਦਾ ਹੈ ਜੇ ਅਸੀਂ ਆਪ ਉਸ ਜਜ਼ਬੇ ਨੂੰ ਵਾਰ ਵਾਰ ਮਹਿਸੂਸ ਕੀਤਾ ਹੋਵੇ ਤੇ ਇਸ ਪ੍ਰਕਾਰ ਸਾਨੂੰ ਬਾਹਰ ਦਾ ਕਿਸੇ ਵਸਤੂ ਵਾਂਗ ਉਸ ਨੂੰ ਵੇਖਣ ਭਾਲਣ, ਜਾਣਨ ਦਾ ਮੌਕਾ ਮਿਲਿਆ ਹੋਵੇ, ਜਾਂ ਇਹ ਵੀ ਹੋ ਸਕਦਾ ਹੈ ਕਿ ਕਈ ਆਦਮੀਆਂ ਨੂੰ ਇਹੋ ਜਿਹੀ ਦਸ਼ਾ, ਇਸ ਪ੍ਰਕਾਰ ਦੀ ਅਵਸਥਾ ਵਾਪਰੀ ਹੋਵੇ ਤੇ ਉਨ੍ਹਾਂ ਨੂੰ ਇਹ ਇਹਸਾਸ, ਇਵੇਂ ਜਿਵੇਂ ਕਿ ਉਹ ਮਾਨੋਂ ਕੋਈ ਬਾਹਰ ਪ੍ਰਤੱਖ ਦਿਸਦੀ, ਵੱਖਰੀ ਦੀ ਵੱਖਰੀ ਵਸਤੂ ਹੈ, ਕਥਨ ਕਰਨ ਦਾ, ਦਰਸਾਣ ਦਾ ਮੌਕਾ ਮਿਲਿਆ ਹੋਵੇ। ਚੂੰਕਿ ਅਕਾਲ ਪੁਰਖ ਨਾਲ ਅਭੇਦਤਾ ਦਾ ਤਜਰਬਾ ਆਮ ਨਹੀਂ, ਇਸ ਲਈ ਇਸ ਨੂੰ ਪ੍ਰਤੱਖ ਦਿਸਦੀ ਵਸਤੂ ਵਾਂਗ ਕਥਨ ਕਰਨਾ ਕਠਿਨ ਹੈ। ਮਨੁੱਖੀ ਭਾਖਾ ਅਜੇ ਇੱਡੀ ਉੱਨਤ ਨਹੀਂ ਕਿ ਇਸ ਪਰਤਾਵੇ—ਵਿਸ਼ੇਸ਼ ਨੂੰ ਅੱਖਰਾਂ ਜਾਂ ਚਿੰਨ੍ਹਾਂ ਦੁਆਰਾ ਵਰਣਨ ਕਰ ਸਕੇ, ਕਿਉਂਕਿ ਟਾਂਵੇ ਟਾਂਵੇ, ਵਿਰਲੇ ਮਨੁੱਖਾਂ ਨੂੰ ਹੀ ਇਹ ਦਸ਼ਾ ਵਾਪਰੀ ਹੈ।

ਮਾਨਸਿਕ ਪਰਤਾਵੇ ਦੇ ਮਨੋ-ਭਾਵ ਅੱਖਰਾਂ ਦੁਆਰਾ ਪ੍ਰਗਟ ਨਹੀਂ ਹੋ ਸਕਦੇ। ਅਸੀਂ ਤਾਂ ਭਾਵਾਂ ਸੰਬੰਧੀ ਸਰੀਰਕ ਚਿਹਨ-ਚੱਕਰਾਂ, ਨਿਸ਼ਾਨਾਂ ਨੂੰ ਕਥਨ ਕਰ ਸਕਦੇ ਹਾਂ। ਮੁਸਕਰਾਂਦੇ, ਖਿੜੇ ਮਨੁੱਖ ਦੇ ਅੰਤ੍ਰੀਵ ਭਾਵਾਂ ਦਾ ਕਥਨ ਕਰਨਾ ਅਸੰਭਵ ਹੈ, ਅਸੀਂ ਅੱਖਰਾਂ ਰਾਹੀਂ ਕੇਵਲ ਉਸ ਦੇ ਚਿਹਰੇ-ਮੋਹਰੇ ਦੇ ਬਾਹਰਲੇ ਚਿਹਨ-ਚੱਕਰ ਜਾਂ ਸ਼ਾਇਦ ਇਹ ਗੱਲ ਕਿ ਉਸ ਦੇ ਅੰਦਰ ਖੂਨ ਦੇ ਦੌਰਾ ਕਰਨ ਦੀ ਕੀ ਦਸ਼ਾ ਹੈ ਜਾਂ ਉਸ ਦੇ ਅੰਦਰ ਦੀਆਂ ਗੁਪਤ ਗਿਲ-ਟੀਆਂ (ਗਲੈਂਡਾਂ) ਤੋਂ ਉਤਪੰਨ ਹੋਏ ਰਸਾਂ ਦਾ ਕੀ ਹਾਲ ਹੈ, ਬੱਸ ਅਸੀਂ ਇਹ ਗੱਲਾਂ ਵਰਣਨ ਕਰ ਸਕਦੇ ਹਾਂ। ਪਰ ਅਸੀਂ ਸਹਿਜੇ ਹੀ ਇਸ ਇਹਸਾਸ ਨੂੰ ਸਮਝ ਸਕਦੇ ਹਾਂ, ਕਿਉਂਕਿ ਸਾਡੇ ਵਿਚੋਂ ਹਰ ਇਕ ਨੇ ਆਪਣੇ ਜੀਵਨ ਵਿਚ ਕਈ ਵੇਰ ਇਨ੍ਹਾਂ ਹਾਲਤਾਂ ਨੂੰ ਮਹਿਸੂਸ ਕੀਤੀ ਹੈ। ਪਰ ਅਸਲ ਗੱਲ ਇਹ ਹੈ ਜਿਵੇਂ ਵਿਲੀਅਮ ਜੇਮਜ਼ ਨੇ ਆਪਣੀ ਪੁਸਤਕ

'ਮਨੋ-ਵਿਗਿਆਨ' ਦੇ 'ਮਨੋਵੇਗ' ਅਧਿਆਇ ਵਿਚ ਕਿਹਾ ਹੈ, "ਨਿਰੋਲ, ਸ਼ੁੱਧ ਸਰੀਰ-ਰਹਿਤ ਵੱਖਰੇ ਦੇ ਵੱਖਰੇ ਮਨੁੱਖੀ ਜਜ਼ਬੇ ਦੀ ਹੋਂਦ ਹੈ ਹੀ ਨਹੀਂ ।"

ਇਹੋ ਹਾਲ ਅਭੇਦਤਾ, ਲੀਨਤਾ ਦੀ ਵਿਸਮਾਦ ਦਸ਼ਾ ਦਾ ਹੈ । ਅਸੀਂ ਇਸ ਦਸ਼ਾ ਨੂੰ ਰੂਪਕ ਅਲੰਕਾਰ ਦੁਆਰਾ ਜਾਂ ਸਰੀਰਕ ਪ੍ਰਭਾਵ ਤੇ ਵਿਦਿਆ ਸਰੀਰਕ ਦਸ਼ਾ ਦੁਆਰਾ ਪ੍ਰਗਟ ਕਰ ਸਕਦੇ ਹਾਂ, ਪਰ ਅਸੀਂ ਅਭੇਦਤਾ ਦੇ ਨਿਰੋਲ ਇਹਸਾਸ ਨੂੰ ਵਰਣਨ ਕਰਨੋਂ ਅਸਮਰੱਥ ਹਾਂ । ਇਸੇ ਕਰਕੇ ਇਸ ਨੂੰ ਮਾਨਸਿਕ ਭਾਖਾ ਦੁਆਰਾ ਪ੍ਰਗਟ ਕਰਨਾ ਬਹੁਤ ਔਖਾ ਹੈ । ਆਮ ਲੋਕ ਇਸ ਦਸ਼ਾ ਨੂੰ ਸਹਿਜੇ ਨਹੀਂ ਸਮਝ ਸਕਦੇ ਕਿਉਂਕਿ ਸਾਡੇ ਵਿਚੋਂ ਵਿਰਲੇ ਹੀ ਅਜਿਹੇ ਹਨ, ਜਿਨ੍ਹਾਂ ਤੇ ਇਹ ਦਸ਼ਾ ਸੱਚਮੁਚ ਵਾਪਰੀ ਹੈ, ਤੇ ਜਿਨ੍ਹਾਂ ਤੇ ਵਾਪਰੀ ਹੈ. ਉਨ੍ਹਾਂ ਵਿਚੋਂ ਬਹੁਤਿਆਂ ਤੇ ਵਿਰਲੇ ਮੌਕਿਆਂ ਤੇ ਇਹ ਤਜਰਬਾ ਹੋਇਆ ਹੈ ।

ਇਸ ਤਰ੍ਹਾਂ ਦੂਜੇ ਭਾਵਾਂ ਵਾਂਗ ਕਿਸੇ ਆਤਮਿਕ ਦਸ਼ਾ ਨੂੰ ਮੁੜ ਆਪਣੀ ਮਰਜ਼ੀ ਨਾਲ ਕਿਸੇ ਵੇਲੇ ਉਤਪੰਨ ਕਰਨਾ ਬਹੁਤ ਕਠਿਨ ਹੈ । ਭਾਵ ਅਥਵਾ ਜਜ਼ਬੇ ਯਾਦ ਤਾਂ ਰਹਿੰਦੇ ਹਨ ਪਰ ਸਾਡੀ ਮਰਜ਼ੀ ਅਨੁਸਾਰ ਉਹ ਮੁੜ ਪ੍ਰਗਟ ਨਹੀਂ ਹੋ ਸਕਦੇ, ਕਿਸੇ ਭਾਵ ਦੇ ਪ੍ਰਗਟ ਹੋਣ ਦਾ ਮੌਕਾ ਤਾਂ ਅਸੀਂ ਯਾਦ ਰੱਖ ਸਕਦੇ ਹਾਂ ਪਰ ਯਾਦ ਕਰਨ ਨਾਲ ਹੀ ਉਹੋ ਜਿਹੀ ਦਸ਼ਾ ਦਾ ਇਹਸਾਸ ਨਹੀਂ ਹੁੰਦਾ ।

ਸਾਨੂੰ ਕਿਸੇ ਚੀਜ਼ ਦਾ ਗਿਆਨ ਵਿਚਾਰ ਦੁਆਰਾ, ਸੋਝੀ ਦੁਆਰਾ ਤੇ ਯਥਾਰਥ ਵਸਤੂ ਨੂੰ ਵੇਖ ਕੇ ਹੁੰਦਾ ਹੈ ।[1] ਪਰ ਚੂੰਕਿ ਇਹ ਸਭ ਘੱਟ ਵੱਧ ਬੁੱਧੀ ਨਾਲ ਸੰਬੰਧਿਤ ਹਨ ਤੇ ਅਕਾਲ ਪੁਰਖ ਦੇ ਹਜ਼ੂਰ ਬੁੱਧੀ ਬਾਝੋਂ ਪੰਖ, ਪੰਖੀ ਵਾਂਗ ਹੈ, ਸਾਡੀ ਆਮ ਵਿਧੀ ਸਤਿ ਸਰੂਪ ਦੇ ਗਿਆਨ ਦੀ ਪ੍ਰਾਪਤੀ ਵਿਚ ਸਹਾਇਤਾ ਨਹੀਂ ਕਰਦੀ । ਕਬੀਰ ਜੀ ਦਾ ਵਾਕ ਹੈ :

'ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ।"

ਮਨੁੱਖ ਅਕਾਲ ਪੁਰਖ ਨਾਲ ਇਕਮਿਕਤਾ ਤਾਂ ਹੀ ਮਹਿਸੂਸ ਕਰ ਸਕਦਾ ਹੈ, ਜਦ ਉਸ ਨੂੰ ਇਸ ਗੱਲ ਦੀ ਸੋਝੀ ਹੋਵੇ ਕਿ ਕਿਵੇਂ ਅੰਤਰਆਤਮੇ ਈਸ਼ਵਰੀ ਜੋਤ ਨੂੰ ਜਗਾਉਣਾ ਹੈ । ਅਸੀਂ ਬੁੱਧੀ ਦੀ ਮਹਿਦੂਦ ਸ਼ਕਤੀ ਨਾਲ ਅਨੰਤ ਨੂੰ ਲਖ ਨਹੀਂ ਸਕਦੇ, ਕੇਵਲ ਉਦੋਂ ਜਦ ਉਨਮਨ ਪਰਮਾਤਮਾ ਵਿਚ ਇਕਤਾਰ ਲੀਨ ਹੋਵੇ ਤੇ ਆਤਮਾ ਪਦਾਰਥਕ, ਪ੍ਰਕਿਰਤਕ ਬੰਧਨਾਂ ਤੋਂ ਆਜ਼ਾਦ ਹੋਵੇ ਤਾਂ ਅਕਾਲ ਪੁਰਖ ਨਾਲ ਅਭੇਦਤਾ ਮਹਿਸੂਸ ਹੁੰਦੀ ਹੈ ।

ਇਸ ਵਿਸ਼ੇਸ਼ ਮਾਨਸਿਕ ਦਸ਼ਾ ਨੂੰ ਜਿਵੇਂ ਕਿ ਅਸੀਂ ਕਿਸੇ ਪਹਿਲੇ ਅਧਿਆਇ ਵਿਚ ਦੱਸ ਚੁੱਕੇ ਹਾਂ, ਸਿੱਖਾਂ ਦੀ ਭਾਖਾ ਵਿਚ ਤੁਰੀਆ-ਪਦ, ਚੌਥਾ ਪਦ, ਅਥਵਾ ਦਸਵਾਂ ਦੁਆਰ ਕਿਹਾ ਗਿਆ ਹੈ । ਭਾਰਤੀ ਵਿਚਾਰਵਾਨ ਇਹ ਮੰਨਦੇ ਹਨ ਕਿ ਮਨੁੱਖ ਚੇਤਨਤਾ ਦੀਆਂ ਤਿੰਨਾਂ ਦਸ਼ਾਂ ਵਿਚ ਹੁੰਦਾ ਹੈ । ਜਾਂ ਉਹ ਜਾਗਦਾ ਹੈ, ਜਾਂ ਨੀਂਦ ਦੀ ਹਾਲਤ ਵਿਚ ਹੁੰਦਾ ਹੈ, ਜਾਂ ਕੇਵਲ ਊਂਘਦਾ ਹੈ, ਅਰਥਾਤ ਜਦ ਉਹ ਨਾ ਪੂਰੀ ਤਰ੍ਹਾਂ ਜਾਗਦਾ ਹੁੰਦਾ ਹੈ, ਨਾ ਘੂਕ ਸੁੱਤਾ ਹੁੰਦਾ ਹੈ। ਪਰ ਜਦ ਮਨੁੱਖ ਅਕਾਲ ਪੁਰਖ ਨਾਲ ਅਭੇਦ ਹੁੰਦਾ ਹੈ, ਉਹ ਚੇਤਨਤਾ ਦੀਆਂ ਇਨ੍ਹਾਂ ਤਿੰਨਾਂ ਹਾਲਤਾਂ ਵਿਚ ਨਹੀਂ ਹੁੰਦਾ । ਉਸ ਸਮੇਂ ਉਹ ਚੇਤਨਤਾ ਦੀ ਖਾਸ ਦਸ਼ਾ ਵਿਚ ਹੁੰਦਾ ਹੈ, ਜਿਸ ਨੂੰ ਚੌਥਾ ਪਦ ਕਿਹਾ ਗਿਆ ਹੈ ।

---

1. Knowledge is gained 'notionally, emotionally, intuitively and really'.

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ।
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ।

(ਸੁਖਮਨੀ)

ਇਸ ਖ਼ਿਆਲ ਨੂੰ ਇਉਂ ਦਰਸਾਇਆ ਹੈ ਕਿ ਗਿਆਨ-ਇੰਦ੍ਰੀ (divlne sense) ਨੂੰ ਦਸਵਾਂ ਦੁਆਰ ਕਿਹਾ ਹੈ, ਤਾਂ ਜੋ ਨੌਂ ਦੁਆਰਾ ਅਰਥਾਤ ਨੌਂ ਗਿਆਨ-ਇੰਦ੍ਰੀਆਂ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ ਤੇ ਮਲ,—ਮੂਤ੍ਰ ਦੇ ਇੰਦ੍ਰਿਆਂ ) ਤੋਂ ਭਿੰਨ ਭੇਦ ਪਤਾ ਲੱਗ ਸਕੇ ।

ਧਾਵਤੁ ਰਾਖੈ ਠਾਕਿ ਰਹਾਏ ।

*　　*　　*

ਨਉ ਦਰਵਾਜੇ ਦਸਵੈ ਮੁਕਤਾ
ਅਨਹਦੁ ਸਬਦ ਵਜਾਵਣਿਆਂ ।

(ਮਾਝ, ਮ, ੩)

ਪਉਣੈ ਪਾਣੀ ਅਗਨੀ ਕਾ ਮੇਲੁ ।
ਚੰਚਲ ਚਪਲ ਬੁਧਿ ਕਾ ਖੇਲੁ ।
ਨਉ ਦਰਵਾਜੇ ਦਸਵਾ ਦੁਵਾਰੁ ।
ਬੁਝ ਰੇ ਗਿਆਨੀ ਏਹੁ ਬੀਚਾਰੁ :

(ਗਉੜੀ, ਮ. ੧)

ਨਉ ਦਰ ਠਾਕੇ ਧਾਵਤੁ ਰਹਾਏ ।
ਦਸਵੈ ਨਿਜ ਘਰਿ ਵਾਸਾ ਪਾਏ ।
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ
ਗੁਰਮਤੀ ਸਬਦੁ ਸੁਣਾਵਣਿਆ ।

(ਮਾਝ. ਮ. ੩)

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ।
ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ।
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ
ਸਹਜੇ ਸਹਜਿ ਸਮਾਈ ਰੇ ।

(ਮਾਰੂ ਸੋਲਹੇ, ਮ. ੩)

ਜਿਵੇਂ ਕਿ ਅਸੀਂ ਹੁਣ ਦੱਸਿਆ ਹੈ ਅਸੀਂ ਦਸਵੇਂ ਦੁਆਰ ਅਰਥਾਤ ਅਭੇਦਤਾ ਦੀ ਵਿਸਮਾਦ ਅਵਸਥਾ ਨੂੰ ਆਪਣੀ ਮਰਜ਼ੀ ਨਾਲ ਉਤਪੰਨ ਨਹੀਂ ਕਰ ਸਕਦੇ, ਜਿਵੇਂ ਕਿ ਅਸੀਂ ਯਾਦ ਦੀਆਂ ਤਸਵੀਰਾਂ ਚੇਤੇ ਕਰ ਲੈਂਦੇ ਹਾਂ । ਦੁੱਖ-ਸੁਖ ਦੇ ਇਹਸਾਸ ਮੁੜ ਸੁਰਜੀਤ ਨਹੀਂ ਹੋ ਸਕਦੇ ਤੇ ਨਾ ਪ੍ਰਤੀਤ ਹੁੰਦੇ ਹਨ, ਜਦ ਤੀਕ ਸਰੀਰਕ ਮਾਨਸਿਕ ਦਸ਼ਾ ਉਹੋ ਜਿਹੇ ਦੁੱਖ-ਸੁਖ ਦੇ ਇਹਸਾਸ ਦੇ ਉਤਪੰਨ ਕਰਨ ਦੇ ਅਨੁਕੂਲ ਨਾ ਹੋਵੇ, ਸਾਨੂੰ ਅਜੇ ਇਹ ਚੰਗੀ ਤਰ੍ਹਾਂ ਪਤਾ ਨਹੀਂ ਕਿ ਇਹ ਈਸ਼ਵਰੀ ਦਸ਼ਾ ਦੁੱਖ-ਸੁਖ ਦੇ ਇਸ ਨਿਯਮ ਨਾਲ ਕਿਥੋਂ ਤੀਕ ਸੰਬੰਧਿਤ ਹੈ । ਸਾਧਾਰਣ ਸ਼ਬਦਾਂ ਵਿਚ ਇਸ ਦੇ ਅਰਥ ਇਹ ਹਨ ਕਿ ਜਦ ਤੀਕ ਅਸੀਂ

ਭੁੱਖੇ ਤਿਹਾਏ ਨਾ ਹੋਈਏ ਸਾਨੂੰ ਭੋਜਨ ਪਾਣ ਦਾ ਤੇ ਪਾਣੀ ਪੀਣ ਦਾ ਆਨੰਦ ਮਨ ਵਿਚ ਪ੍ਰਤੀਤ ਨਹੀਂ ਹੁੰਦਾ । ਜਿਸ ਦੀ ਭੁੱਖ ਮਿਟ ਜਾਏ ਉਹ ਕੇਵਲ ਮਨ ਵਿਚ ਭੋਜਨ ਦਾ ਖਿਆਲ ਕਰ ਕੇ ਭੁੱਖ ਪੈਦਾ ਨਹੀਂ ਕਰ ਸਕਦਾ । ਇਸੇ ਤਰ੍ਹਾਂ ਜਦ ਤੀਕ ਪਰਮਾਤਮਾ ਲਈ ਭੁੱਖ ਨਾ ਹੋਵੇ, ਪਰਮਾਤਮਾ ਨੂੰ ਕੇਵਲ ਵਿਚਾਰਨ ਨਾਲ ਪਰਮਾਤਮਾ ਲਈ ਸਿੱਕ ਪੈਦਾ ਨਹੀਂ ਹੋ ਸਕਦੀ ।

ਇਸ ਦੇ ਨਾਲ ਹੀ ਅਧਿਆਤਮਿਕ ਸਚਿਆਈਆਂ ਮਹਿਸੂਸ ਹੋ ਸਕਦੀਆਂ ਹਨ, ਜੀਵਨ ਵਿਚ ਨਿਭਾਈਆਂ ਜਾ ਸਕਦੀਆਂ ਹਨ, ਪਰ ਉਨ੍ਹਾਂ ਨੂੰ ਸਦਾ ਭਲੀ ਪ੍ਰਕਾਰ ਕਥਨ ਕਰਨਾ ਸੰਭਵ ਨਹੀਂ, ਜਿਵੇਂ ਕਿ "ਮਨ ਦਾ ਵਿਸ਼ਲੇਸ਼ਣ' ਪੁਸਤਕ ਦੇ ਕਰਤਾ ਨੇ ਕਿਹਾ ਹੈ: "ਜਿਨ੍ਹਾਂ ਨੂੰ ਸਤਿ-ਸਰੂਪ ਦੀ ਕੁਝ ਪ੍ਰਤੱਖ ਝਲਕ ਮਿਲੀ ਹੈ, ਉਹ ਅਕਸਰ ਆਪਣੇ ਦ੍ਰਿਸ਼ ਨੂੰ ਅੱਖਰਾਂ ਦੁਆਰਾ ਵਰਣਨ ਨਹੀਂ ਕਰ ਸਕਦੇ ਤੇ ਜਦ ਅੱਖਰਾਂ ਦੁਆਰਾ ਵਰਣਨ ਕਰਨ ਜੋਗੇ ਹੁੰਦੇ ਹਨ, ਉਨ੍ਹਾਂ ਲਈ ਉਹ ਝਲਕ ਲੋਪ ਹੋ ਜਾਂਦੀ ਹੈ । ਮਨ ਦੀ ਇਸ ਦਸ਼ਾ ਨੂੰ ਦਰਸਾਣ ਲਈ ਸਾਧਾਰਣ ਬੋਲੀ ਵਿਚ ਵਿਸਮਾਦੀ ਚੁੱਪ, ਗੁੰਗੇ ਦੀ ਮਠਿਆਈ ਆਦਿ ਸ਼ਬਦ ਵਰਤੀਂਦਾ ਹੈ ।[1]

ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ।
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ।
ਆਲ ਜਾਲ ਨਹੀਂ ਕਛੂ ਜੰਜਾਰਾ ਅਹੰਬੁਧਿ ਨਹੀਂ ਭੋਰਾ ।
ਊਚ ਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂ ਮੋਰਾ ।

(ਬਿਲਾਵਲ, ਮ. ੫)

ਬਿਸਮਨ ਬਿਸਮ ਭਏ ਬਿਸਮਾਦ ।
ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ।

(ਗਉੜੀ ਸੁਖਮਨੀ, ਮ. ੫)

ਜਿਵੇ ਕਿ ਅਸੀਂ ਪਹਿਲੇ ਦੱਸਿਆ ਹੈ,ਇਕ ਪ੍ਰਸਿੱਧ ਅਲੰਕਾਰ ਜੋ ਇਸ ਬਾਰੇ ਭਗਤਾਂ ਨੇ ਵਰਤਿਆ ਹੈ, ਉਹ ਗੁੰਗੇ ਨੂੰ ਮਠਿਆਈ ਦਾ ਸਵਾਦ, ਜਿਸ ਨੂੰ ਉਹ ਕਥਨ ਕਰਨੋਂ ਅਸਮਰੱਥ ਹੈ ।

ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਠਿਆਈ ।

(ਸੋਰਠਿ, ਮ. ੪)

ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ।
ਜਿਉ ਗੂੰਗੇ ਸਾਕਰ ਮਨੁ ਮਾਨਿਆ ।

(ਗਉੜੀ ਕਬੀਰ)

ਜਿਵੇਂ ਅਭੇਦਤਾ ਤੇ ਵਿਸਮਾਦੀ ਆਨੰਦ ਨੂੰ ਅੱਖਰਾਂ ਦੁਆਰਾ ਭਲੀ ਪ੍ਰਕਾਰ ਪ੍ਰਗਟ

---

1. Those who have a relatively direct vision of facts are often incepabie of translating their vision into words, while those who possess the words have usually lost the vision. — B. Russell
*The Analysis of Mind.*

ਕਰਨਾ ਔਖਾ ਹੈ, ਇਵੇਂ ਉਸ ਦੇ ਉਲਟ ਪ੍ਰੇਮ-ਕੁਠਿਆਂ ਤੇ ਬਿਰਹੋਂ-ਤਪਿਆਂ ਦੇ ਹਿਰਦੇ ਦੁੱਖ ਤੇ ਵਿਰਲਾਪ ਦਾ ਵਰਣਨ ਕਰਨਾ ਵੀ ਅਸੰਭਵ ਹੈ ਤੇ ਅਸੀਂ ਉਹ ਦੁੱਖ ਦਾ ਅਨੁਮਾਨ ਕੇਵਲ ਬਾਹਰਲੇ ਸਰੀਰਕ ਚਿੰਨ੍ਹਾਂ ਤੋਂ ਕਰ ਸਕਦੇ ਹਾਂ।

ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ
ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ।
ਗੁਰ ਦੇਖੇ ਸਰਧਾ ਮਨ ਪੂਰੀ
ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ।
ਮਿਲਿ ਮਿਲਿ ਸਖੀ ਹਰਿ ਕਥਾ ਸੁਨਈਆ।
ਸਤਿਗੁਰੂ ਦਇਆ ਕਰੇ ਪ੍ਰਭੁ ਮੇਲੇ
ਮੈਂ ਤਿਸੁ ਆਗੈ ਸਿਰੁ ਕਟਿ ਕਟਿ ਪਈਆ। ੧। ਰਹਾਉ।
ਰੋਮਿ ਰੋਮਿ ਮਨਿ ਤਨਿ ਇਕ ਬੇਦਨ
ਮੈ ਪ੍ਰਭ ਦੇਖੇ ਬਿਨੁ ਨੀਂਦ ਨ ਪਈਆ।
ਬੈਦਕ ਨਾਟਿਕ ਦੇਖਿ ਭੁਲਾਨੇ
ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ।
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ
ਜਿਉ ਬਿਨੁ ਅਮਲੈ ਅਮਲੀ ਮਰਿ ਗਈਆ।
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ
ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ।
ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ
ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ।

(ਬਿਲਾਵਲ, ਮ. ੪)

ਅਸੀਂ ਇਥੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਲਿਵਲੀਨਤਾ-ਅਭੇਦਤਾ ਦੀ ਦਸ਼ਾ ਕਥਨ ਕਰਨ ਦੇ ਜਤਨ ਵਿਚ ਸਾਨੂੰ ਕਿਹੜੀਆਂ ਔਕੜਾਂ ਪੇਸ਼ ਆਉਂਦੀਆਂ ਹਨ। ਪਰ ਫੇਰ ਵੀ ਸੰਤਾ, ਭਗਤਾਂ ਨੇ ਆਪਣੇ ਈਸ਼ਵਰੀ ਆਨੰਦ ਨੂੰ ਤੇ ਆਤਮਿਕ ਦ੍ਰਿਸ਼ ਦੀ ਸੁੰਦਰਤਾ ਨੂੰ ਅੱਖਰਾਂ ਦੁਆਰਾ ਦਰਸਾਣ ਵਿਚ ਸੰਕੋਚ ਨਹੀਂ ਕੀਤਾ, ਭਾਵੇਂ ਉਹ ਅੱਖਰ ਅਪੂਰਣ ਤੇ ਅਧੂਰੇ ਹੀ ਹੋਣ। ਧਾਰਮਿਕ ਕਵਿਤਾ ਇਸ ਕਿਸਮ ਦੀਆਂ ਅਨੇਕ ਸੁੰਦਰ ਰਚਨਾਂ ਨਾਲ ਭਰ-ਪੂਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਤਾਂ ਇਹ ਗੱਲ ਵਿਸ਼ੇਸ਼ ਹੈ। ਗੁਰਬਾਣੀ ਦੇ ਬਹੁਤੇ ਭਾਗ ਵਿਚ ਪਰਮਾਤਮਾ ਨਾਲ ਅਭੇਦਤਾ-ਲੀਨਤਾ ਦੀ ਦਸ਼ਾ ਦਰਸਾਈ ਗਈ ਹੈ। ਪਰ ਇਥੇ ਅਸੀਂ ਉਸ ਦਸ਼ਾ ਦੇ ਬਾਹਰਲੇ ਚਿੰਨ੍ਹਾਂ-ਨਿਸ਼ਾਨਾਂ ਦਾ ਕਥਨ ਕਰਨਾ ਹੈ। ਕੁਝ ਹੱਦ ਤੀਕ ਅਸੀਂ ਵਤੀਰਾਵਾਦੀ ਮਨੋਵਿਗਿਆਨੀਆਂ ਵਾਂਗ ਇਥੇ ਇਹ ਨਹੀਂ ਦੱਸਾਂਗੇ ਕਿ ਉਨ੍ਹਾਂ ਦੇ ਅੰਤਹ-ਕਰਣ ਦੀ, ਅੰਤਰ-ਆਤਮੇ ਕੀ ਦਸ਼ਾ ਸੀ, ਬਲਕਿ ਇਹ ਕਿ ਉਸ ਦਸ਼ਾ ਦੇ ਪ੍ਰਗਟ ਕਰਨ ਲਈ ਉਨ੍ਹਾਂ ਕੀ ਚਿੰਨ੍ਹ ਅਥਵਾ ਅਲੰਕਾਰ ਵਰਤੇ ਹਨ। ਉਹ ਬਾਹਰ ਦੇ ਚਿੰਨ੍ਹ-ਚੱਕਰ ਤੇ ਨਿਸ਼ਾਨ ਕਥਨ ਕਰਨ ਵਾਲਾ ਵਤੀਰਾਵਾਦੀ ਤਾਂ ਕਿਸੇ ਦਸ਼ਾ ਦੇ ਬਾਹਰਲੇ ਨਿਸ਼ਾਨਾਂ ਨੂੰ ਕਥਨ ਕਰਦਾ

ਹੈ ਤੇ ਬਹੁਤਾ ਇਹ ਦੱਸਦਾ ਹੈ ਕਿ ਕਿਸ ਹੱਦ ਤੀਕ ਹਰਖ-ਸੋਖ, ਰਾਗ, ਦ੍ਵੈਸ਼, ਅਨੰਦ-ਦੁੱਖ ਪ੍ਰਤੀਤ ਹੁੰਦਾ ਹੈ। ਭਗਤ ਬਾਣੀ ਬਾਰੇ ਅਸੀਂ ਇਹ ਵਿਧੀ ਵਰਤ ਨਹੀਂ ਸਕਦੇ। ਅੱਗੇ ਚੱਲ ਕੇ ਜਦ ਅਸੀਂ ਦੱਸਾਂਗੇ ਕਿ ਅਭੇਦਤਾ ਦੀ ਅਦਭੁਤ ਦਸ਼ਾ ਵਿਚ ਗੁਰੂ ਨਾਨਕ ਸਾਹਿਬ ਤੇ ਦਸਮੇਸ਼ ਜੀ ਦੇ ਸਰੀਰ ਤੇ ਕੀ ਰੰਗ ਚੜ੍ਹਿਆ ਤੇ ਉਨ੍ਹਾਂ ਤੇ ਕੀ ਬਿਸਮਾਦੀ ਖੇੜਾ ਆਇਆ, ਉਥੇ ਅਸੀਂ ਸਵਾਲ ਦੇ ਇਸ ਪਹਿਲੂ ਦਾ ਜ਼ਿਕਰ ਕਰਾਂਗੇ, ਪਰ ਇਥੇ ਸਾਡਾ ਪ੍ਰਯੋਜਨ ਕੇਵਲ ਇਹ ਦੱਸਣ ਦਾ ਹੈ ਕਿ ਉਨ੍ਹਾਂ ਨੇ ਅਭੇਦਤਾ ਦੀ ਦਸ਼ਾ ਦਾ ਕਥਨ ਕਿਹੜੇ ਅੱਖਰਾਂ ਦੁਆਰਾ ਕੀਤਾ।

ਮਲੂਮ ਹੁੰਦਾ ਹੈ ਕਿ ਜਦ ਅਕਾਲ ਪੁਰਖ ਨਾਲ ਅਭੇਦਤਾ ਦੀ ਅਲੌਕਿਕ ਦਸ਼ਾ ਕਿਸੇ ਤੇ ਵਾਪਰੇ ਤਾਂ ਉਸ ਦੇ ਮਨ ਵਿਚ ਤੇ ਸਰੀਰ ਦੇ ਲੂੰ-ਲੂੰ ਅੰਗ-ਅੰਗ ਵਿਚ ਅਗੰਮੀ ਝਰਨਾਟ ਥੱਰਾਟ, ਝੁਣਕਾਰ ਛਿੜਦੀ ਹੈ। ਇਹ ਨਹੀਂ ਹੁੰਦਾ ਕਿ ਕਿਸੇ ਖਾਸ ਇੰਦਰੇ ਵਿਚ ਵਿਸ਼ੇਸ਼ ਝਰਨਾਟ-ਥੱਰਾਟ ਛਿੜੇ, ਨਹੀਂ ਸਾਰੀਆਂ ਇੰਦਰੀਆਂ ਤੇ ਪ੍ਰਭਾਵ ਪੈਂਦਾ ਹੈ ਤੇ ਹਰ ਇਕ ਇੰਦ੍ਰੀ ਆਪਣੀ ਆਪਣੀ ਥਾਂ ਪ੍ਰਭਾਵ-ਪੂਰਤ ਹੁੰਦੀ ਤੇ ਅਦਭੁਤ ਆਨੰਦ ਮਾਣਦੀ ਤੇ ਖੇੜੇ ਦਾ ਚਮਤਕਾਰ ਦਰਸਾਂਦੀ ਹੈ। ਗੁਰਬਾਣੀ ਦਸਦੀ ਹੈ ਕਿ ਇਸ ਦਸ਼ਾ ਨੂੰ ਪ੍ਰਗਟ ਕਰਨ ਲਈ ਸਾਹਿਬਾਂ ਨੇ ਉਹ ਸਾਰੇ ਸ਼ਬਦ-ਅੱਖਰ ਵਰਤੇ ਹਨ, ਜੋ ਨੇਤ੍ਰਾਂ, ਕੰਨਾਂ ਬਾਰੇ ਤੇ ਚੱਖਣ, ਸੁੰਘਣ ਬਾਰੇ ਵਰਤੇ ਜਾਂਦੇ ਹਨ।

ਪਹਿਲੇ ਅਸੀਂ ਚੱਖਣ, ਸੁੰਘਣ, ਬਾਰੇ ਜੋ ਚਿੰਨ੍ਹ-ਮਾਤਰ ਅੱਖਰ ਵਰਤੇ ਗਏ ਹਨ, ਉਨ੍ਹਾਂ ਦਾ ਜ਼ਿਕਰ ਕਰਾਂਗੇ, ਕਿਉਂਕਿ ਇਸ ਪ੍ਰਕਾਰ ਦੇ ਹਵਾਲੇ ਬਹੁਤੇ ਨਹੀਂ, ਅਤੇ ਥੋੜ੍ਹੀਆਂ ਜਿਹੀਆਂ ਸਤਰਾਂ ਵਿਚ ਉਨ੍ਹਾਂ ਦਾ ਕਥਨ ਕੀਤਾ ਜਾ ਸਕਦਾ ਹੈ। ਬਾਬਾ ਫਰੀਦ ਜੀ, ਜਿਨ੍ਹਾਂ ਦੀ ਪੰਜਾਬੀ ਕਾਵਿ-ਰਚਨਾ ਸਾਧਾਰਣ ਪੇਂਡੂਆਂ ਦੇ ਮਨ ਨੂੰ ਡਾਢੀ ਮੋਹਣ ਵਾਲੀ ਤੇ ਪ੍ਰਸਿੱਧ ਹੈ, ਇਉਂ ਫੁਰਮਾਦੇ ਹਨ:

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ।
ਸਭੇ ਵਸਤੂ ਮਿਠੀਆਂ ਰਬ ਨਾ ਪੁਜਨਿ ਤੁਧੁ।

ਗੁਰੂ ਅਰਜਨ ਸਾਹਿਬ ਨੇ ਇਸ ਗੱਲ ਨੂੰ ਵਿਚਾਰਵਾਨਾਂ ਦੀ ਭਾਖਾ ਵਿਚ ਇਉਂ ਕਥਨ ਕੀਤਾ ਹੈ:

ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ।
ਨਿਰਮੋਲਕੁ ਹੀਰਾ ਮਿਲੈ ਨ ਉਪਾਇਆ।
ਹਰਿ ਕਾ ਮੰਦਰੁ ਤਿਸੁ ਮਹਿ ਲਾਲੁ।
ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ।
ਜਿਨਿ ਚਾਖਿਆ ਤਿਸੁ ਆਇਆ ਸਾਦੁ।
ਜਿਉ ਗੂੰਗਾ ਮਨ ਮਹਿ ਬਿਸਮਾਦੁ। (ਬਿਲਾਵਲ, ਮ. ੫)

ਇਸ ਦਸ਼ਾ ਵਿਚ ਸੁੰਘਣ ਬਾਰੇ ਇਕ ਮਿਸਾਲ ਹੇਠਾਂ ਦਿੱਤੀ ਜਾਂਦੀ ਹੈ:

ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰਿਆਉ।
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ।

ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ।
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ।
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨਾ ਜਾਇ । (ਮਾਰੂ ਵਾਰ, ਮ. ੧)

ਹੁਣ ਇਸ ਬਾਰੇ ਅਸੀਂ ਹੋਰ ਜ਼ਰੂਰੀ ਅਲੰਕਾਰਾਂ ਚਿੰਨ੍ਹਾਂ ਦਾ ਜ਼ਿਕਰ ਕਰਦੇ ਹਾਂ। ਯੂਨਾਨੀ ਅਫਲਾਤੂਨੀਆਂ ਤੇ ਭਾਰਤੀ ਯੋਗੀਆਂ ਤੋਂ ਵੀ ਜ਼ਿਆਦਾ ਵਿਸਤਾਰ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਈਸ਼ਵਰੀ ਨਾਦ, ਅਨਹਦ-ਸ਼ਬਦ ਦਾ ਜ਼ਿਕਰ ਆਉਂਦਾ ਹੈ। ਸਾਹਿਬਾਂ ਨੇ ਇਸ ਗੱਲ ਨੂੰ ਮੰਨਿਆ ਹੈ ਕਿ ਅਭੇਦ ਹੋਏ ਵਡਭਾਗੇ, ਅਕਸਰ ਅਨਹਦ ਸ਼ਬਦ ਸੁਣਦੇ ਹਨ। ਸਾਰਾ ਬ੍ਰਹਿਮੰਡ ਘੁੰਮਦਾ ਹੋਇਆ ਆਕਾਸ਼ੀ ਨਾਦ ਦੀ ਝੁਣਕਾਰ ਪੈਦਾ ਕਰਦਾ ਹੈ, ਜਿਸ ਨੂੰ ਅਕਾਲ ਪੁਰਖ ਦੇ ਪ੍ਰੇਮ-ਭਾਵ ਵਿਚ ਮੱਤੇ, ਲੀਨ ਹੋਏ ਭਗਤ ਸੁਣਦੇ ਹਨ। ਇਹ ਆਕਾਸ਼ੀ ਨਾਦ ਮਨੁੱਖ ਦੇ ਆਮ ਸੰਗੀਤ ਨਾਦ ਜਾਂ ਸਾਜ਼ਾਂ-ਰਬਾਬਾਂ ਦੇ ਨਾਦ ਤੋਂ ਵੱਖਰਾ ਹੈ। ਇਹ ਅਨਹਦ ਸ਼ਬਦ ਹੈ, ਰਾਗ ਹੈ, ਨਾਦ ਹੈ, ਪਰ ਬਿਨ-ਸਾਜ਼ ਹੈ, ਆਕਾਸ਼ੀ ਰਾਗ-ਨਾਦ, ਹੈ, ਜਿਸ ਦੀ ਮਿੱਠਤ ਅਕੱਥ ਹੈ, ਮਨ ਦੀ ਸੋਚ-ਵਿਚਾਰ ਤੋਂ ਪਰੇ ਹੈ :

ਕਾਇਆ ਨਗਰੁ ਨਗਰ ਗੜ ਅੰਦਰਿ ।
ਸਾਚਾ ਵਾਸਾ ਪੁਰਿ ਗਗਨੰਦਰਿ ।
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ।
ਅੰਦਰਿ ਕੋਟ ਛਜੇ ਹਟਨਾਲੇ ।
ਆਪੇ ਲੇਵੈ ਵਸਤੁ ਸਮਾਲੇ ।
ਬਜਰ ਕਪਾਟ ਜੜੇ ਜੜਿ ਜਾਣੈ ਗੁਰਸਬਦੀ ਖੋਲਾਇਦਾ।
ਭੀਤਰਿ ਕੋਟ ਗੁਫਾ ਘਰ ਜਾਈ।
ਨਉ ਘਰ ਥਾਪੇ ਹੁਕਮਿ ਰਜਾਈ।
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ।
* * * *
ਅਨਹਦ ਰੁਣਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ।
ਅਨਹਦੁ ਵਾਜੈ ਭ੍ਰਮੁ ਭਉ ਭਾਜੈ।
ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ।
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ।
(ਮਾਰੂ ਦਖਣੀ, ਮ. ੧)

ਖਟੁ ਮਟੁ ਦੇਹੀ ਮਨੁ ਬੈਰਾਗੀ ।
ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ।
ਵਾਜੈ ਅਨਹਦੁ ਮੇਰਾ ਮਨੁ ਲੀਣਾ ।
ਗੁਰਬਚਨੀ ਸਚਿ ਨਾਮਿ ਪਤੀਣਾ ।
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ।
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮ ਸਮਾਈਐ ।
(ਰਾਮਕਲੀ ਅਸ਼ਟਪਦੀਆ, ਮ. ੧)

ਸਰੀਰ ਦੇ ਛੇ ਚੱਕਰ ਜਾਗ੍ਰਿਤ ਅਵਸਥਾ ਵਿਚ ਚੱਲ ਰਹੇ ਹਨ, ਵੈਰਾਗੀ ਮਨ ਸਰੀਰ ਵਿਚ ਬਿਰਾਜਮਾਨ ਹੈ, ਅਨਹਦ ਸ਼ਬਦ ਵਜ ਰਿਹਾ ਹੈ, ਮੇਰਾ ਮਨ ਉਸ ਵਿਚ ਲੀਨ ਹੈ, ਮੈਂ ਹਰੀ ਨਾਮ ਵਿਚ ਸਮਾਇਆ ਹੋਇਆ ਹਾਂ।

(ਛੇ ਚਕਰ : ਛੇ ਕੁੰਡਲੀਆਂ ਸਰੀਰ ਦੀਆਂ)

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ।
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ
ਚਰਣ ਹਰਿ ਤਾਲ ਪੂਰਈਆ।

(ਬਿਲਾਵਲ ਅਸਟਪਦੀਆ, ਮ. ੪)

ਅਨਹਦ ਦੀਆਂ ਤੁਰੀਆਂ ਵੱਜ ਰਹੀਆਂ, ਮਨ ਬਿਸਮਾਦੀ ਆਨੰਦ ਵਿਚ ਹੈ, ਮੈਂ ਅਨੰਦ ਵਿਚ ਨੱਚ ਰਿਹਾ ਹਾਂ। ਹਰੀ ਦੇ ਰੰਗ ਵਿਚ ਰੱਤਾ ਹਾਂ, ਹਰੀ ਦੇ ਪ੍ਰੇਮ ਦੇ ਰਾਗ ਅਲਾਪ ਰਿਹਾ ਹਾਂ।

ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ।
ਮਨੁ ਪੀਵੈ ਸੁਨਿ ਸਬਦੁ ਬੀਚਾਰਾ।
ਅਨਦ ਬਿਨੋਦ ਕਰੇ ਦਿਨ ਰਾਤੀ
ਸਦਾ ਸਦਾ ਹਰਿ ਕੇਲਾ ਜੀਉ।

(ਮਾਝ. ਮ. ੫)

ਅਚਰਜ ਏਕੁ ਸੁਨਹੁ ਰੇ ਪੰਡੀਆ
ਅਬ ਕਿਛੁ ਕਹਨੁ ਨ ਜਾਈ।
ਸੁਰਿਨਰ ਗੁਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ।
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ।
ਜਾ ਕੀ ਦਿਸਟਿ ਨਾਦ ਲਿਵ ਲਾਗੈ।

(ਸਿਰੀ ਰਾਗ, ਕਬੀਰ)

ਮਾਇਆ ਨੇ ਦੈਵੀ-ਗੁਣਾਂ ਵਾਲਿਆਂ ਨੂੰ, ਦੇਵਤਿਆਂ ਦੇ ਦਾਸਾਂ ਨੂੰ, ਦੇਵ ਲੋਕ ਦੇ ਗਵੱਈਆਂ ਨੂੰ ਮੋਹਿਆ, ਤਿੰਨਾਂ ਲੋਕਾਂ ਨੂੰ ਮਾਨੋ ਰੱਸੀ ਨਾਲ ਬੰਨ੍ਹ ਰੱਖਿਆ ਹੈ, ਆਨੰਦ-ਰੂਪ ਬੀਨ ਮੇਰੇ ਅੰਦਰ ਵੱਜ ਰਹੀ ਹੈ, ਤੇ ਪਰਮਾਤਮਾ ਦੀ ਨਦਰਿ-ਕਰਮ ਨਾਲ ਮੇਰੇ ਅੰਦਰ ਸ਼ਬਦ ਦੀ ਧੁਨੀ ਚੱਲ ਰਹੀ ਹੈ।

ਗੁਰੂ ਗ੍ਰੰਥ ਸਾਹਿਬ ਵਾਲਾ ਅਨਹਦ ਸ਼ਬਦ ਉਹ ਨਹੀਂ ਜੋ ਭੇਖੀ ਯੋਗੀ ਤੇ ਸੂਫੀ ਲੋਕ ਖਾਸ ਯੋਗਗਿਕ ਸਾਧਨਾਂ ਆਸਨਾਂ ਦੁਆਰਾ ਸੁਣਦੇ ਦੱਸੇ ਜਾਂਦੇ ਹਨ। ਭੇਖੀ ਸੰਤ ਤੇ ਅਧਿਆਤਮਿਕ ਮੰਡਲ ਦੇ ਛਲੀ-ਕਪਟੀ ਲੋਕ ਅਕਸਰ ਸਾਧਾਰਣ ਜਨਤਾ ਨੂੰ ਇਉਂ ਧੋਖਾ ਦਿੰਦੇ ਹਨ ਕਿ ਉਨ੍ਹਾਂ ਦੇ ਕੰਨ ਉਂਗਲੀਆਂ ਦੇ ਪਪੋਟਿਆਂ ਨਾਲ ਬੰਦ ਕਰ ਕੇ ਜਾਂ ਕੰਨਾਂ ਵਿਚ ਬੁੱਜਾ ਦਿਵਾ ਕੇ ਉਨ੍ਹਾਂ ਨੂੰ ਕਹਿੰਦੇ ਹਨ ਕਿ ਆਪਣੇ ਅੰਦਰ ਨਾਦ ਸੁਣੋ। ਜੋ ਆਵਾਜ਼ ਇਵੇਂ ਸੁਣਾਈ ਦਿੰਦੀ ਹੈ, ਉਹ ਤਾਂ ਭਿਣ-ਭਿਣ ਹੈ ਜੋ ਨਾੜਾਂ ਵਿਚ ਖੂਨ ਦੇ ਦੌਰਾ ਕਰਨ ਨਾਲ ਪੈਦਾ ਹੁੰਦੀ ਹੈ। ਇਵੇਂ ਹੀ ਉਹ ਰਾਗ-ਨਾਦ ਜੋ ਅਣਜਾਣ-ਔਘੜ ਯੋਗੀ ਤੇ ਕੱਚੇ

ਸੂਫੀ ਸੁਣਦੇ ਹਨ, ਅਕਸਰ ਉਨ੍ਹਾਂ ਦੇ ਆਪਣੇ ਮਨ ਦਾ ਭਰਮ ਹੁੰਦਾ ਹੈ। ਇਹ ਆਵਾਜ਼ ਉਨ੍ਹਾਂ ਆਵਾਜ਼ਾਂ ਵਾਂਗ ਹੁੰਦੀ ਹੈ, ਜੋ ਕੰਨਾਂ ਵਿਚ ਸੁਣਾਈ ਦਿੰਦੀਆਂ ਹਨ ਜਦ ਆਦਮੀ ਡੌਰੂ-ਭੌਰੂ ਹੋਵੇ। ਗੁਰੂ ਗ੍ਰੰਥ ਸਾਹਿਬ ਦਾ ਅਨਹਦ-ਸ਼ਬਦ ਤਾਂ ਖ਼ਾਸ ਯੋਗਿਕ ਆਸਨਾਂ ਬਿਨਾਂ ਸੁਣਾਈ ਦਿੰਦਾ ਹੈ, ਅਤੇ ਇਹ ਤਾਂ ਪੈਦਾ ਹੁੰਦਾ ਹੈ ਜਦ ਨਿੱਜ-ਆਪਾ ਤੇ ਜਗਤ-ਆਤਮਾ ਇਕ-ਸੁਰਤਾ (harmony) ਦੀ ਦਸ਼ਾ ਵਿਚ ਹੋਣ। ਜਦ ਸਾਡਾ ਅੰਤ੍ਰੀਵ ਆਤਮਾ ਤੇ ਸਗਲ ਸੰਸਾਰ ਇਕ-ਸੁਰ ਹੋਣ, ਤੇ ਇਉਂ ਪ੍ਰਤੀਤ ਹੋਵੇ ਕਿ ਜ਼ਿੰਦਗੀ ਦੇ ਸਾਰੇ ਪ੍ਰਵਾਹ ਤੇ ਸਰਬ ਪ੍ਰਕਿਰਤੀ ਅਕਾਲ ਪੁਰਖ ਦੇ ਅੰਦਰ ਵੱਸ-ਰੱਸ ਰਹੇ ਹਨ, ਤਾਂ ਇਹ ਅਨਹਦ-ਸ਼ਬਦ ਸੁਣਾਈ ਦਿੰਦਾ ਹੈ। ਜਿਵੇਂ ਕਿ ਅਸੀਂ ਅੱਗੇ ਚੱਲ ਕੇ ਦੱਸਾਂਗੇ, ਇਸ ਅਵਸਥਾ ਨੂੰ ਸਹਿਜ-ਪਦ ਕਹਿੰਦੇ ਹਨ, ਅਰਥਾਤ ਆਤਮਿਕ-ਚੇਤਨਤਾ ਦੀ ਉਹ ਸੁਭਾਵਿਕ ਅਵਸਥਾ ਜਦੋਂ ਕੋਈ ਅਕਾਲ ਪੁਰਖ ਨਾਲ ਇਕ-ਮਿਕ ਅਭੇਦ ਹੁੰਦਾ ਹੈ :

ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ।

(ਸਿਰੀ ਰਾਗ, ਮ. ੧)

ਸਹਜ ਗੁਫਾ ਮਹਿ ਆਸਣੁ ਬਾਧਿਆ।
ਜੋਤਿ ਸਰੂਪ ਅਨਾਹਦੁ ਵਾਜਿਆ।

(ਆਸਾ, ਮ. ੫)

ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ।
ਸੇ ਸਹਿਜ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ।
ਸੇ ਸਹਿਜ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ।
* * * *
ਜਿਨ ਕਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ।
ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ।

(ਵਡਹੰਸ, ਮ ੫)

ਇਸ ਸਹਿਜ ਅਵਸਥਾ ਵਿਚ ਕਰਤਾਰ ਨਾਲ ਅਭੇਦਤਾ ਪ੍ਰਾਪਤ ਹੁੰਦੀ ਹੈ :

ਨਾ ਮਨੁ ਚਲੈ ਨ ਪਉਣੁ ਉਡਾਵੈ।
ਜੋਗੀ ਸਬਦੁ ਅਨਾਹਦੁ ਵਾਵੈ।
ਪੰਚ ਸਬਦ ਝੁਣਕਾਰੁ ਨਿਰਾਲਮੁ
ਪ੍ਰਭਿ ਆਪੇ ਵਾਇ ਸੁਣਾਇਆ।
ਭਉ ਬੈਰਾਗੀ ਸਹਜਿ ਸਮਾਤਾ।
ਹਉਮੈ ਤਿਆਗੀ ਅਨਹਦਿ ਰਾਤਾ।
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ।

(ਮਾਰੂ, ਮ, ੧)

ਅਧਿਆਇ 6

# ਆਤਮ ਪ੍ਰਕਾਸ਼

ਅਨਹਦ ਸ਼ਬਦ ਵਾਂਗ ਇਕ ਹੋਰ ਵਿਸ਼ੇਸ਼ ਚਿੰਨ੍ਹ ਜਾਂ ਨਿਸ਼ਾਨ ਜੋ ਸਿੱਖ ਗੁਰੂ ਸਾਹਿਬਾਨ ਨੇ ਈਸ਼ਵਰੀ ਚੇਤਨਤਾ ਲਈ ਵਰਤਿਆ ਹੈ, ਉਹ ਪ੍ਰਕਾਸ ਦਾ ਨਿਸ਼ਾਨ ਹੈ। ਇਹ ਨਿਸ਼ਾਨ ਆਤਮਿਕ ਗਿਆਨ ਦੇ ਲੱਛਣ ਵਜੋਂ ਵਰਤਿਆ ਗਿਆ ਹੈ ਤੇ ਨਾਲ ਹੀ ਉਸ ਦ੍ਰਿਸ਼ ਨੂੰ ਦਰਸਾਣ ਲਈ ਵਰਤਿਆ ਗਿਆ ਹੈ ਜੋ ਅਕਾਲ ਪੁਰਖ ਨਾਲ ਅਭੇਦਤਾ ਸਮੇਂ ਪ੍ਰਤੀਤ ਹੁੰਦਾ ਮਲੂਸ ਹੁੰਦਾ ਹੈ। ਉਸ ਦਸ਼ਾ ਵਿਚ ਭਗਤ ਇਉਂ ਮਹਿਸੂਸ ਕਰਦਾ ਹੈ ਜਿਵੇਂ ਉਹ ਉਸ ਈਸ਼ਵਰੀ ਪ੍ਰਗਾਸ ਅੰਦਰ ਬਿਰਾਜਮਾਨ ਹੈ ਜੋ ਉਸ ਦੇ ਹਿਰਦੇ ਤੇ ਆਤਮੇ ਨੂੰ ਬਿਸਮਾਦੀ ਆਨੰਦ ਦੇ ਹੁਲਾਰੇ ਦੇ ਰਿਹਾ ਹੈ। ਹਉਮੈ-ਪੂਰਤ ਨੇਤਰਾਂ ਦਾ ਸਦਕਾ ਇਸ ਮਾਇਆ-ਮੋਹੇ ਸੰਸਾਰ ਵਿਚ ਸਾਡਾ ਮਨ ਚਾਰ ਚੁਫੇਰੇ ਭੰਬਲ-ਭੂਸੇ ਖਾਂਦਾ ਤੇ ਅਗਿਆਨ ਦਾ ਅੰਧੇਰਾ ਵੇਖਦਾ ਹੈ। ਪਰ ਜਦ ਨਿੱਜ ਮੋਹ ਮਿਟ ਜਾਵੇ ਤੇ ਉਸ ਦੀ ਥਾਂ ਸਾਡੇ ਹਿਰਦੇ ਵਿਚ ਈਸ਼ਵਰੀ-ਪ੍ਰੇਮ ਸਮਾ ਜਾਏ ਤਾਂ ਉਸ ਦੇ ਨੇਤਰਾਂ ਦੇ ਸਾਮ੍ਹਣੇ ਜ਼ਿੰਦਗੀ ਇਕ ਨਵਾਂ ਪਹਿਲੂ ਦਿੱਸਦਾ ਹੈ, ਹਨੇਰ ਦੀ ਥਾਂ ਚਾਨਣ ਦਿੱਸਦਾ ਹੈ, ਤੇ ਸਾਰਾ ਸੰਸਾਰ ਉਸ ਪ੍ਰਗਾਸ ਵਿਚ ਜਗਮਗਾ ਉਠਦਾ ਹੈ ਜੋ ਸੂਰਜ ਦੀਆਂ ਕਿਰਨਾਂ ਤੇ ਸੂਰਜ ਦੇ ਚਾਨਣ ਤੋਂ ਵੀ ਮਿੱਠਾ ਤੇ ਉਸ ਤੋਂ ਜ਼ਿਆਦਾ ਲਿਸ਼ਕਦਾ, ਚਮਕਦਾ ਹੈ। ਇਹ ਚਾਨਣ ਅਦੁੱਤੀ ਹੁੰਦਾ ਹੈ ਤੇ ਉਸ ਸਮਾਨ ਕੋਈ ਚਾਨਣ ਜ਼ਿਮੀਂ ਅਸਮਾਨ ਤੇ ਕਦੀ ਨਜ਼ਰ ਨਹੀਂ ਆਉਂਦਾ। ਇਤਨੀ ਗੱਲ ਤਾਂ ਪ੍ਰਤੱਖ ਹੈ ਕਿ ਇਹ ਦਸ਼ਾ ਉਨ੍ਹਾਂ ਮੰਡਲਾਂ ਤੇ ਵਾਪਰਦੀ ਹੈ ਜਿਥੇ ਦੇਸ਼-ਕਾਲ ਦੀ ਹੱਦ ਨਹੀਂ। ਮਨੁੱਖ ਉਸ ਦਸ਼ਾ ਵਿਚ ਜਨਮ-ਮਰਨ ਦੇ ਆਲ-ਜਾਲ ਤੋਂ ਰਹਿਤ ਹੁੰਦਾ ਹੈ। ਰਵਾਇਤ ਹੈ ਕਿ ਗੁਰੂ ਨਾਨਕ ਸਾਹਿਬ ਨੇ ਕਹਿਲੂਰ ਵਾਲੇ ਬੁੱਢਨ ਸ਼ਾਹ ਨੂੰ ਕਿਹਾ :

"ਜਦ ਆਦਮੀ ਨੂੰ ਸੱਜਰਾ ਦੁਧ ਮਿਲੇ ਤਾਂ ਉਹ ਬੇਹਾ, ਖੱਟਾ ਦੁੱਧ ਕਦੋਂ ਪੀਂਦਾ ਹੈ? ਆਤਮਿਕ ਆਨੰਦ ਤੋਂ ਵਾਂਝਿਆ ਆਦਮੀ ਹੀ ਇੰਦ੍ਰੀਆਂ ਦੇ ਰਸਾਂ-ਕਸਾਂ ਦੇ ਭੋਗ ਨੂੰ ਲੋਚਦਾ ਹੈ।' ਜਦ ਉਹ ਸੰਸਾਰ ਦੇ ਰਸ-ਕਸ ਤਿਆਗਦਾ ਹੈ ਤਾਂ ਉਸ ਨੂੰ ਈਸ਼ਵਰੀ-ਆਨੰਦ ਪ੍ਰਾਪਤ ਹੁੰਦਾ ਹੈ ਤੇ ਜਦ ਸਦੀਵੀ, ਨਿਹਚਲ ਆਨੰਦ ਪ੍ਰਾਪਤ ਹੁੰਦਾ ਹੈ, ਤਾਂ ਅਨਿਤ ਸੁਖ ਭਾਂਵਦੇ ਸੁਖਾਂਦੇ ਨਹੀਂ। ਜਦ ਆਦਮੀ ਦੀ ਟੇਕ ਪਰਮਾਤਮਾ ਤੇ ਹੋਵੇ, ਤਾਂ ਗੂੜ੍ਹ-ਗੰਭੀਰ, ਬਿਸਮਾਦੀ ਆਨੰਦ ਵਾਪਰਦਾ ਹੈ, ਮਨ ਭਟਕਦਾ ਨਹੀਂ, ਇੰਦ੍ਰੀਆਂ ਚੰਚਲ ਨਹੀਂ ਹੁੰਦੀਆਂ ਤੇ ਮਨ ਅਗੰਮੀ ਪ੍ਰਕਾਸ਼ ਵਿਚ ਵਿਗਸਦਾ ਹੈ। ਸਾਹਿਬਾਂ ਨੇ ਅਨੇਕ ਪ੍ਰਕਾਰ ਇਸ ਪ੍ਰਗਾਸ ਦਾ ਕਥਨ ਕੀਤਾ ਹੈ:

ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ
ਤੇਰਾ ਭਾਉ ਨ ਬੁਝਹਿ ਗਵਾਰੀ ।
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ
ਗੁਣ ਗਾਵੈ ਗੁਣ ਵੀਚਾਰੀ ।
ਗੁਰਮੁਖਿ ਪ੍ਰਗਾਸੁ ਭਇਆ ਸ਼ਾਂਤਿ ਆਈ ਦੁਰਮਤਿ ਬੁਧਿ ਨਿਵਾਰੀ ।

(ਸੋਰਠਿ, ਮ. ੪)

ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ, ਕਰਿ ਕਿਰਪਾ ਭੇਟੇ ਗੁਣਤਾਸ ।
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ।

(ਟੋਡੀ, ਮ, ੫)

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ।
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ।

(ਗਉੜੀ, ਮ. ੫)

ਭਇਓ ਪ੍ਰਗਾਸੁ ਅਨੰਦ ਉਜੀਆਰਾ ਸਹਿਜ ਸਮਾਧਿ ਸਮਾਹਿਓ ।

(ਕਾਨੜਾ, ਮ. ੫)

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ।
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ।
ਖੋਜਉ ਤਾਂਕੇ ਚਰਣ ਕਹਹੁ ਕਤ ਪਾਈਐ ।
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ।

(ਫੁਨਹੇ, ਮ. ੫)

ਸੁਪਨੇ ਵਿਚ ਮੈਨੂੰ ਅਕਾਲ ਪੁਰਖ ਨੇ ਦਰਸ਼ਨ ਦਿੱਤੇ, ਪਰ ਮੈਂ ਉਸ ਦਾ ਪੱਲਾ ਫੜ ਨਾ ਸਕਿਆ । ਸੁੰਦਰ ਪੁਰਖ ਨੂੰ ਵੇਖ ਮੇਰਾ ਮਨ ਮੋਹਿਆ ਗਿਆ । ਮੈਂ ਉਸ ਦੇ ਚਰਨਾਂ ਦੇ ਨਿਸ਼ਾਨ ਖੋਜ ਰਿਹਾ ਹਾਂ, ਦੱਸੋ ਕਿਵੇਂ ਖੋਜ ਕਰਾਂ । ਹੇ ਸਖੀ ! ਤੂੰ ਦੱਸ, ਕੀ ਉਪਾ ਕਰਾਂ ਕਿ ਪ੍ਰੀਤਮ ਮਿਲੇ ।

ਦੇਖੌ ਭਾਈ ਗਯਾਨ ਕੀ ਆਈ ਆਂਧੀ ।
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ।
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ ।
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ।
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ।
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ।

(ਗਉੜੀ ਕਬੀਰ)

ਗਿਆਨ ਦੀ ਹਨੇਰੀ ਵਗੀ, ਮਾਇਆ ਦੀ ਰੱਸੀ ਨਾਲ ਬੱਧੀ ਭਰਮ ਦੀ ਛੱਪਰੀ ਉੱਡ ਗਈ, ਦੋਚਿਤੀ ਦੇ ਦੋਵੇਂ ਥੰਮ ਡਿੱਗ ਪਏ, ਮੋਹ ਦਾ ਸ਼ਤੀਰ ਟੁੱਟ ਗਿਆ । ਤ੍ਰਿਸ਼ਨਾ ਦੀ ਛੱਪਰੀ ਡਿੱਗ ਕੇ ਧਰਤੀ ਤੇ ਆ ਪਈ, ਖੋਟੀ ਮੌਤ ਦਾ ਭਾਂਡਾ ਟੁੱਟ ਗਿਆ, ਗਿਆਨ ਦੀ ਹਨੇਰੀ ਮਗਰੋਂ ਨਾਮ-ਰੂਪ ਅੰਮ੍ਰਿਤ ਦੀ ਬਰਖਾ ਨਾਲ ਮੈਂ ਭਿੱਜ ਗਿਆ, ਗੱਦ-ਗੱਦ

ਹੋਇਆ, ਜਦ ਮੈਂ ਚੜ੍ਹਿਆ ਹੋਇਆ ਸੂਰਜ ਵੇਖ ਲਿਆ ਤਾਂ ਮੇਰੇ ਮਨ ਵਿਚ ਚਾਨਣ-ਚਾਨਣ ਹੋ ਗਿਆ ।

ਇਸ ਦੈਵੀ ਜੋਤ ਦੇ ਨਾਲ ਰਲਦੀ-ਮਿਲਦੀ ਉਹ ਦੈਵੀ-ਦਸ਼ਾ ਹੈ, ਜਿਸ ਨੂੰ ਕੇਵਲ-ਪ੍ਰਗਾਸ਼ ਕਹਿੰਦੇ ਹਨ, ਅਰਥਾਤ ਹਿਰਦੇ ਦੇ ਕੰਵਲ ਦਾ ਖਿੜਨਾ । ਪ੍ਰਾਚੀਨ ਭਾਰਤੀ ਮਾਨ-ਸਿਕ ਵਿਦਿਆ ਦੇ ਜਾਣੂ ਕਹਿੰਦੇ ਹਨ ਕਿ ਦਿਮਾਗ਼ ਦੇ ਖਾਨਿਆਂ (ਦੁਆਰ) ਦੇ ਕੋਲ ਇਕ ਗੁਪਤ ਚੱਕਰ ਹੈ, ਜਿਸ ਦੇ ਆਸਰੇ ਦਿਲ ਤੇ ਧੁੰਨੀ ਕੰਮ ਕਰਦੇ ਹਨ । ਜਦ ਇਹ ਚੱਕਰ ਖੁਲ੍ਹਦਾ ਹੈ ਤਾਂ ਪ੍ਰਗਾਸ ਤੇ ਗਿਆਨ ਦਾ ਇਹਸਾਸ ਪੈਦਾ ਹੁੰਦਾ ਹੈ । ਇਹ ਕੰਵਲ-ਰੂਪ ਚੱਕਰ ਸੁਭਾਵਿਕ ਤੌਰ ਤੇ ਬੰਦ ਕਲੀ ਵਾਂਗ ਹੇਠਾਂ ਨੂੰ ਲਮਕਦਾ ਹੈ । ਪਰ ਜਦ ਦੈਵੀ-ਗਿਆਨ ਦੀਆਂ ਕਿਰਨਾਂ ਮੂਧੇ ਪੱਤਰਾਂ ਤੇ ਪੈਂਦੀਆਂ ਹਨ ਤਾਂ ਇਹ ਚੱਕਰ ਖਿੜਦਾ ਹੈ, ਜਿਵੇਂ ਕੰਵਲ-ਫੁੱਲ ਦੀ ਕਲੀ ਚੜ੍ਹਦੇ ਸੂਰਜ ਨਾਲ ਖਿੜ ਪੈਂਦੀ ਹੈ । ਮਨ ਦੀ ਇਸ ਦਸ਼ਾ ਦੀ ਪ੍ਰਾਪਤੀ ਲਈ ਹਉਮੈ ਦਾ ਮੇਟਣਾ ਤੇ ਕਰਤਾਰ ਤੇ ਉਸ ਦੇ ਸੰਸਾਰ ਦੀ ਉੱਚਤਾ, ਸ੍ਰੇਸ਼ਟਤਾ ਤੇ ਪੂਰਨ ਵਿਸ਼ਵਾਸ ਹੋਣਾ ਅਤਿ ਜ਼ਰੂਰੀ ਹੈ । ਇਹ ਇਹਸਾਸ ਇਸ ਤਰ੍ਹਾਂ ਦਾ ਹੈ ਜਿਵੇਂ ਦਿਲ ਦੇ ਜਜ਼ਬੇ ਤੇ ਆਨੰਦ ।

ਜੇ ਆਦਮੀ ਅਨੰਤ, ਵਿਸ਼ਾਲ-ਹਿੱਤ, ਖੁਲ੍ਹ-ਦਿਲਾ ਹੋਵੇ, ਤਾਂ ਸਰਬ ਸੰਸਾਰ ਨੂੰ ਦੈਵੀ-ਪ੍ਰੇਮ ਨਾਲ ਪੂਰਤ ਹੋਇਆ ਹੋਇਆ ਆਪਣੀ ਛਾਤੀ ਨਾਲ ਲਾਏ ।

ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ।
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ।

(ਸਿਰੀ ਰਾਗ, ਮ. ੧)

ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ।

(ਸਿਰੀ ਰਾਗ, ਮ. ੩)

ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ।
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ।

(ਪ੍ਰਭਾਤੀ, ਮ. ੩)

ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ।

(ਸਲੋਕ ਮ. ੪)

ਮੇਰਾ ਹਰਿ ਪ੍ਰਭੁ ਰਾਵਣਿ ਆਇਆ ਹਉਮੈ ਬਿਖੁ ਝਾਗੇ ਰਾਮ ।
ਗੁਰਮਤਿ ਆਪੁ ਮਿਟਾਇਆ ਹਰਿ ਹਰਿ ਲਿਵ ਲਾਗੈ ਰਾਮ ।
ਅੰਤਰਿ ਕਮਲੁ ਪਰਗਾਸਿਆ ਗੁਰ ਗਿਆਨੀ ਜਾਗੇ ਰਾਮ ।
ਜਨ ਨਾਨਕ ਹਰਿ ਪ੍ਰਭੁ ਪਾਇਆ ਪੂਰੈ ਵਡਭਾਗੇ ਰਾਮ ।

ਬਿਲਾਵਲ, ਮ. ੫)

ਊਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ।

(ਮਾਝ. ਸ. ੫)

ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਤ ।
ਪ੍ਰਗਟ ਭਏ ਆਪਹਿ ਗੋਬਿੰਦ ਨਾਨਕ ਸੰਤ ਮਤਾਂਤ ।

(ਬਾਵਨ ਅਖਰੀ, ਮ. ੫)

ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ।
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ।

(ਗਉੜੀ, ਮ. ੫)

ਭਾਰਤ ਆਮ ਤੌਰ ਤੇ ਗਰਮ ਦੇਸ਼ ਮੰਨਿਆ ਜਾਂਦਾ ਹੈ । ਇਹ ਠੀਕ ਹੈ ਕਿ ਭਾਰਤ ਦੀਆਂ ਬਾਜੀਆਂ ਥਾਵਾਂ ਇੱਡੀਆਂ ਠੰਢੀਆਂ ਹਨ ਜਿੱਡੀਆਂ ਠੰਢੇ ਤੋਂ ਠੰਢੇ ਦੇਸ਼ਾਂ ਦੀਆਂ ਥਾਵਾਂ, ਪਰ ਫੇਰ ਵੀ ਭਾਰਤ ਵਾਲੇ ਸਿਆਲ ਦੀ ਠੰਢ ਕੋਲੋਂ ਕੁਝ ਜ਼ਿਆਦਾ ਹੁਨਾਲ ਦੀ ਗਰਮੀ ਕਰਕੇ ਔਖੇ ਹੁੰਦੇ ਹਨ । ਦੱਖਣ ਦੇ ਕੁਝ ਇਲਾਕਿਆਂ ਵਿਚ ਸਾਲ ਦੀਆਂ ਕੇਵਲ ਦੋ ਰੁੱਤਾਂ ਹਨ, ਗਰਮੀ ਦੀ ਰੁੱਤ ਤੇ ਅਤਿ ਗਰਮੀ ਦੀ ਰੁੱਤ । ਅਜਿਹੇ ਦੇਸ਼ ਵਿਚ ਸੁਭਾਵਕ ਹੀ ਦੈਵੀ-ਦਸ਼ਾ ਦੀ ਸ਼ਾਂਤ ਤੋਂ ਆਨੰਦ ਨੂੰ ਦਰਸਾਣ ਲਈ ਤ੍ਰਿਖਾ, ਮੀਂਹ, ਦੈਵੀ ਅੰਮ੍ਰਿਤ ਬਹਾਰ ਦੀਆਂ ਫਸਲਾਂ, ਫੁੱਲਾਂ, ਬਾਗਾਂ ਦੇ ਅਲੰਕਾਰ ਵਰਤੇ ਜਾਂਦੇ ਹਨ । ਜਿਵੇਂ ਸੁੱਕੀ, ਤਪਦੀ ਧਰਤੀ ਸੁਰਜੀਤ ਹੋਣ ਲਈ ਸਾਵਣ-ਭਾਦੋਂ ਦੀ ਬਰਖਾ ਲਈ ਸਹਿਕਦੀ, ਤਰਸਦੀ ਹੈ, ਤਿਵੇਂ ਅਕਾਲ ਪੁਰਖ ਦੇ ਦਰਸ਼ਨਾਂ ਦਾ ਭੁੱਖਾ-ਤਿਹਾਇਆ ਹਿਰਦਾ ਆਤਮਿਕ ਬਰਖਾ ਤੇ ਆਤਮਿਕ ਬਸੰਤ-ਬਹਾਰ ਲਈ ਸਹਿਕਦਾ, ਤਰਲੇ ਲੈਂਦਾ ਹੈ । ਗੁਰੂ ਗ੍ਰੰਥ ਸਾਹਿਬ ਦੇ ਅਤਿ ਸੁੰਦਰ ਸ਼ਬਦ ਇਸੇ ਰੰਗ ਵਿਚ ਅਲਾਪੇ ਗਏ ਹਨ । ਅਸਲ ਵਿਚ ਸਿਖਾਂ ਵਿਚ ਅੰਮ੍ਰਿਤ ਉਸ ਦੈਵੀ-ਦਸ਼ਾ ਦਾ ਚਿੰਨ੍ਹ ਹੈ ਜਦ ਨਾਮ-ਰੂਪੀ ਅੰਮ੍ਰਿਤ ਨਾਲ ਹਿਰਦਾ ਭਿਜਦਾ ਸਿੰਜਦਾ, ਭਰਪੂਰ ਹੁੰਦਾ ਹੈ । ਜਦ ਸਿੱਖ ਅਕਾਲ-ਪੁਰਖ ਨਾਲ ਇਕਮਿਕ ਹੁੰਦਾ ਹੈ ਤਾਂ ਇਉਂ ਮਹਿਸੂਸ ਹੁੰਦ ਹੈ ਜਿਵੇਂ ਕੋਈ ਗੁਪਤ ਰਸ ਨਾੜ-ਨਾੜ ਵਿਚ ਝਰ ਰਿਹਾ ਹੈ, ਤੇ ਅਥਾਹ ਆਨੰਦ ਦੇ ਮਨ-ਬਿਸ੍ਰਾਮ ਪ੍ਰਾਪਤ ਹੁੰਦਾ ਹੈ ।

ਹੁਕਮੀ ਵਰਸਣ ਲਾਗੇ ਮੇਹਾ ।
ਸਾਜਨ ਸੰਤ ਮਿਲਿ ਨਾਮ ਜਪੇਹਾ ।
ਸੀਤਲ ਸਾਂਤਿ ਸਹਜ ਸੁਖੁ ਪਾਇਆ
ਠਾਢਿ ਪਾਈ ਪ੍ਰਭਿ ਆਪੇ ਜੀਉ ।

(ਮਾਝ, ਮ. ੫)

ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ।
ਬੋਲਾਇਆ ਬੋਲੀ ਖਸਮ ਦਾ ।

(ਸਿਰੀ ਰਾਗ, ਮ. ੫)

ਗੁਰਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ।
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ।
ਮਨੁ ਪੀਵੈ ਸੁਨਿ ਸਬਦੁ ਬੀਚਾਰਾ ।
ਅਨਦ ਬਿਨੋਦ ਕਰੇ ਦਿਨ ਰਾਤੀ
ਸਦਾ ਸਦਾ ਹਰਿ ਕੇਲਾ ਜੀਉ ।

(ਮਾਝ, ਮ. ੫)

ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ।
ਜਿਸਹਿ ਜਗਾਇ ਪੀਆਏ ਹਰਿ ਰਸੁ, ਅਕਥ ਕਥਾ ਤਿਨਿ ਜਾਨੀ ।

ਜਾਕਉ ਆਏ ਸੋਈ ਵਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ ।
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ।
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ।
ਨਾਨਕ ਦਾਸੁ ਇਹੀ ਸੁਖੁ ਮਾਂਗੈ ਮੋ ਕਉ ਕਰਿ ਸੰਤਨ ਕੀ ਧੂਰੇ ।

(ਗਉੜੀ ਪੂਰਬੀ, ਮ. ੫)

ਪਾਇਆ ਲਾਲੁ ਰਤਨੁ ਮਨਿ ਪਾਇਆ ।
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਿ ਗੁਰ ਸਬਦਿ ਸਮਾਇਆ ।
ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ।
ਕਰੁ ਮਸਤਕਿ ਗੁਰਿ ਪੂਰੈ ਧਰਿਓ, ਮਨੁ ਜੀਤੋ ਜਗੁ ਸਾਰੀ ।
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ, ਡੋਲਨ ਤੇ ਅਬ ਚੂਕੇ ।
ਅਖੁਟੁ ਖਜਾਨਾ ਸਤਿਗੁਰਿ ਦੀਆ, ਤੋਟਿ ਨਹੀ ਰੇ ਮੂਕੇ ।

(ਗਉੜੀ. ਮ. ੫)

ਟੈਗੋਰ ਨੇ ਇਕ ਥਾਂ ਲਿਖਿਆ ਹੈ, "ਮੈਂ ਜਾਗਿਆ ਤਾਂ ਕੀ ਵੇਖਦਾ ਹਾਂ ਮੇਰੇ ਬਾਗ਼ ਵਿਚ ਅਲੋਕਿਕ ਫੁੱਲ ਖਿੜੇ ਹਨ ।" ਸਿੱਖ ਗੁਰੂ ਸਾਹਿਬਾਨ ਨੇ ਇਸ ਤੋਂ ਵੀ ਜ਼ਿਆਦਾ ਅਨੰਦ–ਪੂਰਤ ਰਚਨਾ ਵਿਚ ਦੈਵੀ-ਪ੍ਰੇਮ ਦੇ ਰਾਗ-ਨਾਦ ਅਲਾਪੇ ਹਨ :

ਬਨਸਪਤਿ ਮਉਲੀ ਚੜਿਆ ਬਸੰਤੁ ।
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ।
ਤੁਮ ਸਾਚੁ ਧਿਆਵਹੁ ਮੁਗਧ ਮਨਾ ।
ਤਾਂ ਸੁਖੁ ਪਾਵਹੁ ਮੇਰੇ ਮਨਾ ।
ਇਤੁ ਮਨਿ ਮਉਲਿਐ ਭਇਆ ਅਨੰਦੁ ।
ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ।

(ਬਸੰਤ, ਮ. ੩)

ਗੁਰੁ ਸੇਵਉ ਕਰਿ ਨਮਸਕਾਰ ।
ਆਜੁ ਹਮਾਰੈ ਮੰਗਲਚਾਰ ।...
ਆਜੁ ਹਮਾਰੈ ਗ੍ਰਿਹਿ ਬਸੰਤ ।
ਗੁਨ ਗਾਏ ਪ੍ਰਭ ਤੁਮ ਬੇਅੰਤ ।
ਆਜੁ ਹਮਾਰੈ ਬਨੇ ਫਾਗ ।
ਪ੍ਰਭ ਸੰਗੀ ਮਿਲਿ ਖੇਲਨ ਲਾਗ ।
ਹੋਲੀ ਕੀਨੀ ਸੰਤ ਸੇਵ ।
ਰੰਗੁ ਲਾਗਾ ਅਤਿ ਲਾਲ ਦੇਵ ।
ਮਨੁ ਤਨੁ ਮਉਲਿਓ ਅਤਿ ਅਨੂਪ ।
ਸੂਕੈ ਨਾਹੀ ਛਾਵ ਧੂਪ ।
ਸਗਲੀ ਰੂਤੀ ਹਰਿਆ ਹੋਇ ।
ਸਦ ਬਸੰਤ ਗੁਰ ਮਿਲੇ ਦੇਵ ।

(ਬਸੰਤ, ਮ. ੫)

ਅਧਿਆਇ 7

# ਆਤਮ-ਆਨੰਦ

ਅਸੀਂ ਹੁਣ ਉਸ ਵਿਸਮਾਦੀ-ਆਨੰਦ ਦਾ ਜ਼ਿਕਰ ਕਰਾਂਗੇ ਜੋ ਭਗਤ ਜਨ ਡੂੰਘੀ ਸਮਾਧੀ ਵਿਚ ਪਰਮਾਤਮਾ ਤੇ ਕੁਦਰਤ ਨਾਲ ਅਭੇਦ ਹੋਏ ਹੋਏ ਮਹਿਸੂਸ ਕਰਦੇ ਹਨ। ਗੁਪਤ, ਗੋਹੜ ਅਧਿਆਤਮਿਕ ਆਨੰਦ ਉਹ ਆਤਮਿਕ ਪ੍ਰਕਾਸ਼ ਹੈ ਜੋ ਪਰਮਾਤਮਾ ਦੇ ਲਿਵਲੀਨ ਹੋਏ ਭਗਤਾਂ ਨੂੰ ਪ੍ਰਾਪਤ ਹੁੰਦਾ ਹੈ। ਇਸ ਦਸ਼ਾ ਵਿਚ ਮਨੁੱਖ ਅਕਾਲ-ਪੁਰਖ ਨਾਲ ਸਰੀਰਕ ਇਕਮਿਕਤਾ, ਏਕਤਾ ਮਹਿਸੂਸ ਕਰਦਾ ਹੈ। ਮਨ ਤੇ ਸਰੀਰ ਕੁਦਰਤ ਨਾਲ, ਸੰਸਾਰ ਨਾਲ ਇਕ-ਮਿਕ ਹੁੰਦੇ ਹਨ। ਪ੍ਰਕਿਰਤੀ ਤੇ ਮਨ ਅਭੇਦ ਹੋ ਜਾਂਦੇ ਹਨ। ਜਿਵੇਂ ਟੈਗੋਰ ਨੇ ਲਿਖਿਆ ਹੈ :

"ਮੇਰੇ ਸਰੀਰ ਤੇ ਮੇਰੇ ਅੰਗ-ਅੰਗ ਵਿਚ ਅਛੋਹ ਪਰਮਾਤਮਾ ਦੀ ਛੋਹ ਨਾਲ ਆਨੰਦ-ਮਈ ਝਰਨਾਟ ਛਿੜਦੀ ਹੈ।"[1] ਸਿਖ ਇਸ ਦਸ਼ਾ ਨੂੰ ਵਿਸਮਾਦ ਦਸ਼ਾ ਕਹਿੰਦੇ ਹਨ। ਇਹ ਉਹ ਦਸ਼ਾ ਹੈ ਜਦ ਮਨ ਆਪਣੀਆਂ ਹੱਦਾਂ ਟੱਪ ਕੇ ਖੁਲ੍ਹੀਆਂ ਉਡਾਰੀਆਂ ਲਾਉਂਦਾ ਹੈ ਤੇ ਉਹ ਆਤਮਿਕ ਆਨੰਦ ਤੇ ਸ਼ਾਂਤੀ ਪ੍ਰਾਪਤ ਕਰਦਾ ਹੈ, ਜੋ ਮਨੁੱਖ ਨੂੰ ਆਪਣੀ ਸਾਧਾਰਣ ਜ਼ਿੰਦਗੀ ਵਿਚ ਪ੍ਰਾਪਤ ਨਹੀਂ ਹੁੰਦੀ, ਅਰਥਾਤ ਉਹ ਦਸ਼ਾ ਜਦੋਂ ਸਾਡਾ ਸਰੀਰ ਦਾ ਕੱਚਾ ਭਾਂਡਾ ਅਗਮ-ਨਿਗਮ ਦੀਆਂ ਗੱਲਾਂ ਜਾਣਦਾ ਹੈ, ਜਦੋਂ ਸਾਡੇ ਸਾਰੇ ਸੰਕਲਪ-ਵਿਕਲਪ, ਵਿਸ਼ੇ-ਵਿਕਾਰ ਝੜ ਜਾਂਦੇ ਹਨ ਤੇ ਆਤਮਿਕ ਆਨੰਦ, ਆਤਮਿਕ ਚੇਤਨਤਾ ਤੇ ਆਤਮਿਕ ਸਤਿ ਦੇ ਮੰਡਲਾਂ ਵਿਚ ਵਿਚਰਦੇ ਤੇ ਆਨੰਦ ਮਾਣਦੇ ਹਾਂ।

ਭਾਉ ਭਗਤਿ ਗੁਰਮਤੀ ਪਾਏ। ਹਉਮੈਂ ਵਿਚਹੁ ਸਬਦਿ ਜਲਾਏ।...
ਬਿਸਮ ਬਿਨੋਦ ਰਹੇ ਪਰਮਾਦੀ। ਗੁਰਮਤਿ ਮਾਨਿਆ ਏਕ ਲਿਵ ਲਾਗੀ।
ਦੇਖਿ ਨਿਵਾਰਿਆ ਜਲ ਮਹਿ ਆਗੀ। ਸੋ ਬੂਝੈ ਹੋਵੈ ਵਡਭਾਗੀ।
ਸਤਿਗੁਰੁ ਸੇਵੇ ਭਰਮੁ ਚੁਕਾਏ। ਅਨਦਿਨੁ ਜਾਗੈ ਸਚਿ ਲਿਵ ਲਾਏ।
ਏਕੋ ਜਾਣੈ ਅਵਰੁ ਨ ਕੋਇ। ਸੁਖਦਾਤਾ ਸੇਵੇ ਨਿਰਮਲੁ ਹੋਇ।
ਸੇਵਾ ਸੁਰਤਿ ਸਬਦਿ ਵੀਚਾਰਿ। ਜਪੁ ਤਪੁ ਸੰਜਮੁ ਹਉਮੈ ਮਾਰਿ।
ਜੀਵਨ ਮੁਕਤੁ ਜਾ ਸਬਦੁ ਸੁਣਾਏ। ਸਚੀ ਰਹਿਤ ਸਚਾ ਸੁਖੁ ਪਾਏ।
ਸੁਖ ਦਾਤਾ ਦੁਖ ਮੇਟਣਹਾਰਾ। ਅਵਰੁ ਨ ਸੂਝਸਿ ਬੀਜੀ ਕਾਰਾ।
ਤਨੁ ਮਨੁ ਧਨੁ ਹਰਿ ਆਗੈ ਰਾਖਿਆ। ਨਾਨਕੁ ਕਹੈ ਮਹਾ ਰਸੁ ਚਾਖਿਆ।

(ਪ੍ਰਭਾਤੀ, ਮ.੧)

---

1. "My body and my limbs have thrilled with His touch who is beyond tonch."

ਆਨ ਰਸਾ ਜੇਤੇ ਤੈ ਚਾਖੇ । ਨਿਮਖ ਨ ਤ੍ਰਿਸਨਾ ਤੇਰੀ ਲਾਥੇ ।
ਹਰਿ ਰਸ ਕਾ ਤੂੰ ਚਾਖਹਿ ਸਾਦੁ । ਚਾਖਤ ਹੋਇ ਰਹਹਿ ਬਿਸਮਾਦੁ ।
ਅੰਮ੍ਰਿਤੁ ਰਸਨਾ ਪੀਉ ਪਿਆਰੀ । ਇਹ ਰਸ ਰਾਤੀ ਹੋਇ ਤ੍ਰਿਪਤਾਰੀ ।
ਹੇ ਜਿਹਵੇ ਤੂੰ ਰਾਮ ਗੁਣ ਗਾਉ । ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ।...
ਆਨ ਨ ਰਸ ਕਸ ਲਵੈ ਨ ਲਾਈ । ਕਹੁ ਨਾਨਕ ਗੁਰ ਭਏ ਹੈ ਸਹਾਈ ।

(ਗਉੜੀ, ਮ. ੫)

ਵਿਸਮਾਦ ਅਵਸਥਾ ਦਾ ਟਾਕਰਾ ਭੰਗ ਸ਼ਰਾਬ ਆਦਿ ਦੇ ਨਸ਼ੇ ਦੀ ਹਾਲਤ ਨਾਲ ਵੀ ਕੀਤਾ ਜਾਂਦਾ ਹੈ । ਇਸੇ ਕਰਕੇ ਭਾਰਤ ਤੇ ਈਰਾਨ ਦੇ ਕਈ ਜੋਗੀ ਸਾਧੂ ਸੂਫ਼ੀ, ਨਸ਼ੇ ਵਾਲੀਆਂ ਚੀਜ਼ਾਂ ਵਰਤਦੇ ਹਨ । ਪਰ ਗੁਰੂ ਨਾਨਕ ਸਾਹਿਬ ਦੇ ਮੱਤ ਵਿਚ ਇਹ ਰਹੁਰੀਤ ਵਿਵਰਜਿਤ ਹੈ । ਗੁਰੂ ਨਾਨਕ ਸਾਹਿਬ ਦੀ ਸਿੱਖਿਆ ਅਨੁਸਾਰ ਕੇਵਲ ਨਾਮ-ਜਪਣਾ, ਅਰਥਾਤ ਸਿਮਰਨ ਕਰਨਾ, ਅਕਾਲ ਪੁਰਖ ਦਾ ਧਿਆਨ ਧਰਨਾ ਹੀ ਇਸ ਵਿਸਮਾਦ ਅਵਸਥਾ ਦਾ ਸਾਧਨ ਮੰਨਿਆ ਗਿਆ ਹੈ । ਇਸ ਬਾਰੇ ਉਨ੍ਹਾਂ ਦਾ ਆਦਰਸ਼ ਸੀ :

ਗੁੜ ਕਰਿ ਗਿਆਨੁ ਧਿਆਨੁ ਕਰਿ ਧਾਵੈ
ਕਰਿ ਕਰਣੀ ਕਸੁ ਪਾਈਐ ।
ਭਾਠੀ ਭਵਨੁ ਪ੍ਰੇਮ ਕਾ ਪੋਚਾ
ਇਤੁ ਰਸਿ ਅਮਿਉ ਚੁਆਈਐ ।
ਬਾਬਾ ਮਨੁ ਮਤਵਾਰੋ ਨਾਮਰਸੁ ਪੀਵੈ
ਸਹਜ ਰੰਗ ਰਚਿ ਰਹਿਆ ।
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ
ਸਬਦੁ ਅਨਾਹਦ ਗਹਿਆ ।
ਪੂਰਾ ਸਾਚੁ ਪਿਆਲਾ ਸਹਜੇ
ਤਿਸਹਿ ਪੀਆਏ ਜਾਕਉ ਨਦਰਿ ਕਰੇ ।
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ।
ਗੁਰ ਕੀ ਸਾਖੀ ਅੰਮ੍ਰਿਤ ਬਾਣੀ
ਪੀਵਤ ਹੀ ਪਰਵਾਣੁ ਭਇਆ ।
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ।
ਸਿਫਤੀ ਰਾਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ।
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ।

(ਆਸਾ, ਮ. ੧)

ਅਕਾਲ ਪੁਰਖ ਨਾਲ ਆਪਣੀ ਅਭੇਦਤਾ ਦੀ ਦਸ਼ਾ ਨੂੰ ਦਰਸਾਣ ਲਈ ਸਿੱਖ ਗੁਰੂ ਸਾਹਿਬਾਨ ਨੇ ਜਿਨ੍ਹਾਂ ਰੂਪਕ ਅਲੰਕਾਰਾਂ ਨੂੰ ਵਰਤਿਆ ਹੈ, ਉਨ੍ਹਾਂ ਦਾ ਅਸੀਂ ਪਿਛਲੇ ਦੋ ਕਾਂਡਾਂ ਵਿਚ ਕੁਝ ਵਿਸਤਾਰ ਨਾਲ ਜ਼ਿਕਰ ਕੀਤਾ ਹੈ । ਅਸੀਂ ਉਨ੍ਹਾਂ ਸਾਰਿਆਂ ਪ੍ਰਮਾਣਾਂ, ਮਿਸਾਲਾਂ ਨੂੰ ਦਰਜ ਨਹੀਂ ਕੀਤਾ । ਜਦ ਅਸੀਂ ਇਕੋ ਸਤਿ ਸਰੂਪ ਦੇ ਅਨੇਕ ਰੰਗਾਂ ਰੂਪਾਂ

ਨੂੰ ਸਾਧਾਰਣ ਸ਼ਬਦਾਂ ਵਿਚ ਕਥਨ ਕਰਨ ਦਾ ਜਤਨ ਕਰੀਏ ਤਾਂ ਇਹ ਅਵੱਸ਼ ਹੋ ਜਾਂਦਾ ਹੈ ਕਿ ਸਾਡੀਆ ਜ਼ਿਹਨੀ, ਦਿਮਾਗ਼ੀ ਤਸਵੀਰਾਂ ਭੀ ਵੱਖੋ-ਵੱਖ ਹੋਣ। ਇਹ ਅੱਖਰੀ ਮੂਰਤਾਂ ਵੀ ਭਿੰਨ ਭਿੰਨ ਤੇ ਵੰਨ-ਸੁਵੰਨੀਆਂ ਹਨ, ਕਿਉਂਕਿ ਜਿਨ੍ਹਾਂ ਤੇ ਇਹ ਦਸ਼ਾ ਕਿਸੇ ਖਾਸ ਸਮੇਂ ਤੇ ਖਾਸ ਥਾਂ ਵਾਪਰੀ ਹੈ, ਉਨ੍ਹਾਂ ਆਪਣੀ ਆਪਣੀ ਹਾਲਤ ਤੇ ਚੌਗਿਰਦੇ ਅਨੁਸਾਰ ਉਸ ਵਿਥਿਆ, ਨੂੰ ਜਿਸ ਦੇ ਅਨੇਕ ਪਹਿਲੂ, ਅਨੇਕ ਦ੍ਰਿਸ਼ਟੀਕੋਣ ਹਨ, ਆਪਣੇ ਆਪਣੇ ਰੰਗ ਵਿਚ ਦਰਸਾਣ ਦਾ ਜਤਨ ਕੀਤਾ ਹੈ। ਇਨ੍ਹਾਂ ਸਾਰੀਆਂ ਗੱਲਾਂ ਦਾ ਅਸਰ ਸਾਡੀਆਂ ਅੱਖਰੀ ਤਸਵੀਰਾਂ, ਚਿੱਤਰਾਂ ਤੇ ਪੈਣਾ ਅਵਸ਼ ਹੈ। ਭਾਵੇਂ ਮੇਰੇ ਮਨ ਦੀ ਰੁਚੀ ਧਿਆਨ ਸਮਾਧੀ ਲਾਉਣ ਵਾਲੀ ਨਹੀਂ, ਪਰ ਅਚੰਭਾ ਹੈ ਕਿ ਮੈਨੂੰ ਆਪਣੀ ਜ਼ਿੰਦਗੀ ਵਿਚ ਦੋ ਵੇਰ ਬਿਸਮਾਦ-ਮਈ ਦਸ਼ਾ ਪ੍ਰਤੀਤ ਹੋਈ। ਕਿਉਂ ਤੇ ਕਿਵੇਂ ਇਹ ਦਸ਼ਾ ਹੋਈ, ਮੈਨੂੰ ਪਤਾ ਨਹੀਂ। ਮੈਂ ਕਥਨ ਨਹੀਂ ਕਰ ਸਕਦਾ ਕਿ ਮੈਂ ਕੀ ਮਹਿਸੂਸ ਕੀਤਾ, ਕੇਵਲ ਇਤਨਾ ਕਹਿ ਸਕਦਾ ਹਾਂ ਕਿ ਜਿਸ ਪ੍ਰਕਾਰ ਦਾ ਆਨੰਦ ਮੈਨੂੰ ਉਸ ਵੇਲੇ ਭਾਸਿਆ ਉਹ ਮੈਨੂੰ ਉਸ ਤੋਂ ਪਹਿਲੋਂ ਜਾਂ ਪਿਛੋਂ ਨਸੀਬ ਨਹੀਂ ਹੋਇਆ, ਨਾ ਉਹ ਆਨੰਦ ਅਜਿਹਾ ਸੀ ਜਿਸ ਦਾ ਮੁਕਾਬਲਾ ਮੈਂ ਆਪਣੀਆ ਇੰਦ੍ਰਿਆਂ ਦੇ ਭੋਗਾਂ ਵਾਲੇ ਸੁਆਦਾਂ ਨਾਲ ਕਰ ਸਕਦਾ।

ਇਸ ਦਸ਼ਾ ਦੇ ਕੁਝ ਚਿਰ ਮਗਰੋਂ ਮੈਂ ਇਸ ਦਾ ਜ਼ਿਕਰ ਆਪਣੇ ਕਾਗਜ਼ਾਂ ਵਿਚ ਕੀਤਾ। ਮੈਂ ਲਿਖਿਆ ਕਿ ਮੇਰੀ ਹਾਲਤ ਉਹ ਸੀ ਜੋ ਮਿਸਰੀ ਦੀ ਡਲੀ ਦੀ ਹਾਲਤ ਪਾਣੀ ਵਿਚ ਪਾਉਣ ਵੇਲੇ ਹੁੰਦੀ ਹੈ, ਜਦ ਪਾਣੀ ਮਿਸਰੀ ਦੇ ਹਰ ਕਿਣਕੇ ਅੰਦਰ ਸਮਾਂਦਾ ਹੈ ਤੇ ਮਿਸਰੀ ਪਾਣੀ ਦੇ ਹਰ ਕਤਰੇ ਅੰਦਰ ਘੁਲਦੀ ਹੈ। ਮੈਂ ਮਹਿਸੂਸ ਕੀਤਾ ਕਿ ਇਵੇਂ ਆਤਮਾ ਪਰਮਾਤਮਾ ਵਿਚ ਸਮਾਂਦਾ ਤੇ ਜਗਤ-ਆਤਮਾ ਜੀਵ-ਆਤਮਾ ਵਿਚ ਰਚਦਾ-ਪਚਦਾ ਘੁਲਦਾ-ਮਿਲਦਾ ਹੈ। ਮੈਂ ਇਸ ਤਰ੍ਹਾਂ ਪਰਮਾਤਮਾ ਨਾਲ ਮਿਲਿਆ ਮਹਿਸੂਸ ਕਰਦਾ ਸਾਂ।

ਮੈਨੂੰ ਇਹ ਤਜਰਬਾ ਹੋਇਆ ਜਦ ਮੈਂ 35 ਕੁ ਸਾਲਾਂ ਦਾ ਸੀ ਤੇ ਇਹੋ ਤਜਰਬਾ ਉਸੇ ਸਾਲ ਛੇ ਛੇ ਮਹੀਨੇ ਦੀ ਵਿੱਥ ਪਾ ਕੇ ਦੋ ਵੇਰ ਹੋਇਆ। ਪਿਛੋਂ ਮੈਨੂੰ ਪਤਾ ਲੱਗਾ ਕਿ ਮਿਸਰੀ-ਪਾਣੀ ਦੀ ਮਿਸਾਲ ਜੋ ਮੈਂ ਆਪਣੇ ਕਾਗਜ਼ਾਂ ਵਿਚ ਵਰਤੀ ਸੀ, ਉਹ ਇਕ ਉਪਨਿਸ਼ਦ ਵਿਚ ਵੀ ਵਰਤੀ ਗਈ ਹੈ। ਮੈਂ ਪੰਦਰਾਂ ਸਾਲ ਪਹਿਲੇ ਉਪਨਿਸ਼ਦ ਪੜ੍ਹੇ ਸਨ ਤੇ ਉਹ ਮਿਸਾਲ ਜੋ ਮੈਂ ਵਰਤੀ, ਪੁਰਾਣੀ ਭੁੱਲੀ ਮਿਸਾਲ ਅਚੇਤ ਮੁੜ ਮੇਰੇ ਮਨ ਵਿਚ ਆਈ ਹੋਣੀ ਏ।

ਹੁਣ ਮੇਰਾ ਖ਼ਿਆਲ ਹੈ ਕਿ ਮੈਂ ਸ਼ਾਇਦ ਉਸ ਦਸ਼ਾ ਨੂੰ ਹੋਰ ਚੰਗੀ ਤਰ੍ਹਾਂ ਕਥਨ ਕਰ ਸਕਦਾ ਹਾਂ ਜੇ ਮੈਂ ਉਸ ਦਸ਼ਾਂ ਦਾ ਮੁਕਾਬਲਾ ਠਰਦੇ, ਕੰਬਦੇ, ਭੁੱਖੇ-ਭਾਣੇ ਨਵੇਂ ਸਜਰੇ ਬੱਚੇ ਨਾਲ ਕਰਾਂ ਜਿਨੂੰ ਆਪਣੀ ਵੱਖਰੀ ਹਸਤੀ ਦਾ ਧੁੰਦਲਾ ਜਿਹਾ ਇਹਸਾਸ ਹੁੰਦਾ ਹੈ, ਤੇ ਜਦ ਮਾਂ ਦੀ ਛਾਤੀ ਨਾਲ ਲਗਦਾ ਹੈ ਤਾਂ ਗਰਮੀ ਮਹਿਸੂਸ ਕਰਦਾ ਤੇ ਆਨੰਦ ਵਿਚ ਖਿੜਦਾ ਹੈ, ਪਰ ਆਪਣੇ ਤੇ ਮਾਂ ਦੇ ਅੰਦਰ ਕੋਈ ਭਿੰਨ-ਭੇਦ ਨਹੀਂ ਸਮਝਦਾ।

ਪਰ ਮੈਂ ਇਹ ਗੱਲ ਸਪੱਸ਼ਟ ਕਰ ਦਿਆਂ ਕਿ ਇਹ ਮਿਸਾਲਾਂ ਦਸ਼ਾ ਨੂੰ ਅਪੂਰਨ, ਅਧੂਰੀ ਤਰ੍ਹਾਂ ਦਰਸਾਂਦੀਆਂ ਹਨ। ਉਹ ਦਸ਼ਾ, ਉਹ ਇਹਸਾਸ ਅਕੱਥ ਹੈ ਤੇ ਅਤੁੱਲ ਹੈ,

ਉਸ ਤੁੱਲ ਕੋਈ ਚੀਜ਼ ਹੈ ਨਹੀਂ । ਸੰਤ ਭਾਈ ਰਣਧੀਰ ਸਿੰਘ ਜੀ ਨੇ ਆਪਣਾ ਜ਼ਾਤੀ ਤਜ਼ਰਬਾ ਇਉਂ ਕਥਨ ਕੀਤਾ ਹੈ:

"ਮੈਂ ਐਬਟਾਬਾਦ ਨੌਕਰੀ ਤੇ ਸੀ । ਕਈ ਹਫ਼ਤੇ, ਕਈ ਮਹੀਨੇ, ਮੈਂ ਅਕਾਲ ਪੁਰਖ ਦੇ ਦਰਸ਼ਨਾਂ ਲਈ ਸਹਿਕਦਾ ਰਿਹਾ । ਮੇਰੀ ਭੁੱਖ-ਤ੍ਰੇਹ ਮਰ ਗਈ । ਸੰਸਾਰ ਦੀਆਂ ਖੁਸ਼ੀਆਂ-ਅਨੰਦ ਮੈਨੂੰ ਭਾਂਵਦੇ ਨਹੀਂ ਸੀ । ਹੋਰ ਕੋਈ ਲਾਲਸਾ, ਕੋਈ ਕਾਮਨਾ ਨਾ ਸੀ, ਕੇਵਲ ਇਕ ਲਾਲਸਾ ਸੀ, ਉਹ ਇਹ ਕਿ ਕਿਵੇਂ ਅਕਾਲ ਪੁਰਖ ਦੇ ਦਰਸ਼ਨ ਪਾਵਾਂ, ਇਕ-ਮਿਕ ਹੋਵਾਂ । ਮੈਨੂੰ ਇਕਾਂਤ ਸੁਖਾਂਦੀ ਸੀ । ਰਮਣੀਕ ਕੁਦਰਤੀ ਦ੍ਰਿਸ਼ ਵੇਖ ਕੇ ਅਕਾਲ ਪੁਰਖ ਨੂੰ ਮਿਲਣ ਦੀ ਅਭਿਲਾਸ਼ਾ ਹੋਰ ਵੀ ਤੀਬਰ ਹੋ ਗਈ । ਇਹ ਸਿੱਕ ਮੇਰੇ ਅੰਤਰ ਇੱਡੀ ਪ੍ਰਬਲ ਹੋਈ ਕਿ ਮੈਨੂੰ ਉਕਾ ਚੈਨ ਨਾ ਆਵੇ । ਨੀਂਦ ਮੁਕ ਚੁਕ ਗਈ । ਦਿਨੋ-ਰਾਤੇ ਮੈਂ ਅਕਾਲ ਪੁਰਖ ਦੇ ਦਰਸ਼ਨਾਂ ਲਈ ਸਹਿਕਦਾ-ਤਰਸਦਾ ਸਾਂ । ਅਕਾਲ ਪੁਰਖ ਦੀ ਪ੍ਰਬਲ ਸਿੱਕ ਕਰਕੇ ਮੈਨੂੰ ਹੋਰ ਸੁਰਤ-ਸੋਝੀ ਨਾ ਸੀ । ਸਦਾ ਮੇਰੀ ਬਿਰਤੀ ਅਕਾਲ ਪੁਰਖ ਦੇ ਕੰਵਲ ਚਰਨਾਂ ਵਿਚ ਜੁੜੀ ਰਹਿੰਦੀ ਸੀ ਤੇ ਇਹ ਸਿੱਕਾਂ ਦਿਨੋ-ਦਿਨ ਤੀਬਰ ਹੁੰਦੀਆਂ ਗਈਆਂ ਤੇ ਮੈਂ ਇਕ ਗੁਫਾ ਵਿਚ ਜਾ ਟਿਕਿਆ । ਸੰਝ ਹੋ ਗਈ, ਫੇਰ ਰਾਤ ਪੈ ਗਈ । ਇਕ ਦਿਨ ਮੈਂ ਦਫ਼ਤਰੋਂ ਤਿੰਨ ਬਜੇ ਆ ਗਿਆ । ਮੇਰਾ ਆਦਮੀ ਮੇਰੀ ਤਲਾਸ਼ ਵਿਚ ਉਥੇ ਆ ਨਿਕਲਿਆ ਤੇ ਪ੍ਰਸ਼ਾਦ ਪਾਣ ਲਈ ਤਰਲੇ ਕੀਤੇ । ਮੈਂ ਕਈ ਦਿਨ ਪ੍ਰਸ਼ਾਦ ਨਹੀਂ ਪਾਇਆ ਸੀ । ਮੈਂ ਆਪ-ਧਿਆਨਾ ਉਸ ਦੇ ਮਗਰੋਂ-ਮਗਰੇ ਤੁਰੀ ਗਿਆ । ਜਦ ਆਪਣੇ ਡੇਰੇ ਪੁੱਜਾ, ਮੈਂ ਦਰਵਾਜ਼ੇ ਮਾਰ ਕੇ ਅੰਦਰੋਂ ਕੁੰਡੀ ਲਾ ਲਈ, ਤੇ ਬਹਿ ਗਿਆ ਤੇ ਮੈਂ ਕਿਹਾ ਜਿਵੇਂ-ਜਿਵੇਂ ਹੋਵੇ ਮੈਂ ਕਰਤਾਰ ਨੂੰ ਮਿਲਣਾ ਹੈ, ਦਰਸ਼ਨ ਕਰਨੇ ਹਨ । ਮੇਰੇ ਹਿਰਦੇ, ਮੇਰੇ ਆਤਮੇ ਅਕਾਲ ਪੁਰਖ ਨੂੰ ਮਿਲਣ ਦੀ ਚਾਹ ਸਿੱਕਾਂ ਸੱਧਰਾਂ ਤਪ ਰਹੀਆਂ ਸਨ । ਤਾਂ ਕੀ ਵੇਖਦਾ ਹਾਂ ਆਤਮਾ ਵਿਚ ਝਰਨਾਟ ਛਿੜ ਪਈ । ਮੈਂ ਪ੍ਰਤੀਤ ਕੀਤਾ, ਜਿਵੇਂ ਚੰਗਿਆੜੇ ਮੇਰੇ ਲੂੰ ਲੂੰ ਵਿਚੋਂ ਨਿਕਲ ਰਹੇ ਹਨ । ਫਿਰ ਮੈਂ ਪ੍ਰਤੀਤ ਕੀਤਾ ਕਿ ਮੇਰੀ ਆਤਮਾ ਮੇਰੇ ਸਰੀਰ ਤੋਂ ਵੱਖਰੀ ਹੋ ਖਲੋਤੀ । ਮੈਂ ਆਪਣਾ ਆਪਾ ਵੇਖਿਆ । ਅਤਿ ਆਨੰਦ-ਦਾਇਕ ਰਸ ਸੀ, ਪਰ ਹਾਲਾਂ ਹੋਰ ਰੰਗ ਬੱਝਣਾ ਸੀ । ਅਚਨਚੇਤ ਮੈਂ ਆਪਣੇ ਅੰਦਰ ਬਾਹਰ ਚਾਨਣ ਦਾ ਹੜ੍ਹ ਵਗਦਾ ਵੇਖਿਆ । ਆਨੰਦ ਅਮਿਤ ਅਥਾਹ ਹੀ ਤੇ ਮੈਂ ਆਨੰਦ ਦੀ ਮਸਤੀ ਵਿਚ ਕੂਕਣਾ ਲੋੜਾਂ । ਮੈਂ ਅਮਿਤ ਖੁਸ਼ੀ ਵਿਚ ਪ੍ਰਤੀਤ ਕਰਾਂ ਜਿਵੇਂ ਆਨੰਦ ਨਾਲ ਸਰੀਰ ਫਟਣ ਲਗਾ ਹੈ । ਅਨੰਤ ਆਕਾਸ਼ ਵਿਚ ਵੀ ਉਹੋ ਦੈਵੀ ਚਾਨਣ ਸੀ । ਮੈਂ ਵੇਖ ਵੇਖ ਬਿਸਮਾਦ ਦੇ ਹੁਲਾਰੇ ਲਵਾਂ । ਕਲਮ ਉਸ ਅਕਹਿ ਮਿੱਠਤ ਨੂੰ ਵਰਣਨ ਕਰਨੋਂ ਅਸਮਰੱਥ ਹੈ । ਮੈਂ ਉਸ ਦੈਵੀ ਚਾਨਣ ਦੇ ਅਥਾਹ ਅਗਾਧ ਸਾਗਰ ਦਾ ਅੰਸ਼-ਅੰਗ ਸੀ । ਮੈਂ ਫੁੱਲ ਵਾਂਗ ਹੌਲਾ-ਫੁੱਲ । ਅੱਖਾਂ ਮੀਟ ਕੇ ਵੀ ਮੈਂ ਉਹੋ ਦੈਵੀ ਚਾਨਣ ਸਭ ਪਾਸੇ ਪਸਰਿਆ ਡਿੱਠਾ । ਪਹੁ ਫੁੱਟੀ ਤੇ ਫੇਰ ਵੀ ਮੈਨੂੰ ਸਾਰੇ ਆਕਾਸ਼ ਵਿਚ ਦੈਵੀ ਚਾਨਣ ਪਸਰਿਆ ਦਿੱਸੇ । ਇਸ਼ਨਾਨ ਮਗਰੋਂ ਮੈਂ ਫੇਰ ਅੰਤਰ ਧਿਆਨ ਹੋ ਡੂੰਘੀ ਸਮਾਧੀ ਵਿਚ ਹੋ ਗਿਆ । ਬਰਫਾਨੀ, ਕੱਕਰ-ਰੂਪ ਸਰਦੀ ਮੈਨੂੰ ਪ੍ਰਤੀਤ ਨਾ ਹੋਈ, ਭਾਵੇਂ ਮੇਰੇ ਤਨ ਤੇ ਕਛਹਿਰੇ ਤੋਂ ਛੁੱਟ ਹੋਰ ਕੋਈ ਬਸਤਰ ਨਾ ਸੀ । ਮੈਂ ਉੱਠ ਕੇ ਬਾਹਰ ਨਿਕਲਿਆ । ਮੇਰੀਆਂ ਅੱਖਾਂ ਆਨੰਦ-ਪੂਰਤ ਸਨ । ਵੇਖਣ ਵਾਲੇ ਆਪੋ ਵਿਚ ਕਹਿਣ "ਨੈਣ ਕਿਹੋ ਜਿਹੇ ਨੇ" ਤੇ ਮੈਨੂੰ ਮਿੱਠਾ ਰਾਗ-ਨਾਦ ਮੇਰੇ

ਅੰਦਰ, ਬਾਹਰ, ਹਰ ਥਾਂ ਸੁਣਾਈ ਦੇਵੇ।"

ਅਸੀਂ ਹੁਣ ਇਕ ਵਿਸ਼ੇਸ਼ ਸਰੀਰਕ ਦਸ਼ਾ ਦਾ ਜ਼ਿਕਰ ਕਰਾਂਗੇ ਜੋ ਅਕਸਰ ਏਕਤਾ-ਅਭੇਦਤਾ ਦੀ ਮਾਨਸਿਕ ਦਸ਼ਾ ਦੇ ਨਾਲੋ ਨਾਲ ਹੁੰਦੀ ਹੈ। ਗੁਰੂ ਸਾਹਿਬਾਨ ਦੇ ਕਥਨ ਅਨੁਸਾਰ ਇਹ ਨਿਰਾਲੀ ਅਦਭੁਤ ਦਸ਼ਾ ਅਕਸਰ ਸੁਪਨ-ਸਮਾਨ ਦਸ਼ਾ ਦੇ ਨਾਲ ਮਹਿਸੂਸ ਹੁੰਦੀ ਹੈ। ਮਲੂਮ ਹੁੰਦਾ ਹੈ ਕਿ ਚੂੰਕਿ ਸੁਪਨ ਦੀ ਹਾਲਤ ਵਿਚ ਬਾਹਰ ਦੇ ਝਮੇਲੇ ਤੇ ਉਲਝਨਾਂ ਜਾਗਰਤ ਨਾਲੋਂ ਬਹੁਤ ਘੱਟ ਹੁੰਦੀਆਂ ਹਨ, ਇਸ ਲਈ ਮਨੁੱਖ ਦੇ ਇਹਸਾਸ ਸੁਪਨ ਅਵਸਥਾ ਵਿਚ ਬਹੁਤੇ ਤੀਬਰ ਤੇ ਤਿੱਖੇ ਪ੍ਰਤੀਤ ਹੁੰਦੇ ਹਨ। ਸੁਪਨ ਦੀ ਹਾਲਤ ਵਿਚ ਮਨ ਦੀਆਂ ਉਡਾਰੀਆਂ ਦਾ ਸਦਕਾ ਅਸੀਂ ਆਮ ਤੌਰ ਤੇ ਦੁੱਖ-ਸੁਖ ਜਾਗਰਤ ਅਵਸਥਾ ਨਾਲੋਂ ਕੁਝ ਵਧੇਰੇ ਮਹਿਸੂਸ ਕਰਦੇ ਹਾਂ। ਤੱਤੀ ਹਵਾ ਦਾ ਇਕ ਝੋਲਾ ਨਰਕਾਂ ਦੀ ਅੱਗ ਦਾ ਦ੍ਰਿਸ਼ ਪੈਦਾ ਕਰ ਦਿੰਦਾ ਹੈ। ਭਾਵੇਂ ਕਾਰਨ ਕੁਝ ਹੀ ਹੋਵੇ, ਇਹ ਤਾਂ ਪ੍ਰਸਿੱਧ ਗੱਲ ਹੈ ਕਿ ਭਗਤਾਂ ਦਾ ਤੁਰੀਆ-ਪਦ ਜਾਂ ਚੌਥਾ-ਪਦ ਪੂਰਨ ਚੇਤਨਤਾ ਨਾਲੋਂ ਸੁਪਨ-ਅਵਸਥਾ ਦੇ ਜ਼ਿਆਦਾ ਨੇੜੇ ਹੁੰਦਾ ਹੈ। ਇਹ ਵੀ ਸੰਭਵ ਹੈ ਕਿ ਜਾਗਰਤ ਅਵਸਥਾ ਦੀ ਚੇਤਨਤਾ ਵਿਚ ਹਉਮੈ ਦਾ ਪ੍ਰਭਾਵ ਪ੍ਰਬਲ ਹੁੰਦਾ ਹੈ ਤੇ ਸੁਪਨ ਅਵਸਥਾ ਵਿਚ ਸਾਡੀ ਮਾਨਸਿਕ-ਦਸ਼ਾ-ਨਿੱਜ-ਤਿਆਗ ਤੇ ਨਿੱਜ-ਅਭਾਵ ਵਾਲੀ ਹੁੰਦੀ ਹੈ।

ਗੁਰੂ ਨਾਨਕ ਸਾਹਿਬ ਕਰਤਾਰ ਦੇ ਮੇਲ ਲਈ ਇਸ ਅਵਸਥਾ ਨੂੰ ਇਉਂ ਲੋਚਦੇ, ਚਿਤਵਦੇ ਹਨ :

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ।
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ।
ਆਉ ਸੁਭਾਗੀ ਨੀਂਦੜੀਏ ਮਤੁ ਸਹੁ ਦੇਖਾ ਸੋਇ।

(ਵਡਹੰਸ, ਮ. ੧)

ਗੁਰੂ ਅਰਜਨ ਸਾਹਿਬ ਵੀ ਇਸੇ ਰੰਗ ਵਿਚ ਫੁਰਮਾਂਦੇ ਹਨ :

ਸੁਣਿ ਸਖੀਏ ਮੇਰੀ ਨੀਂਦ ਭਲੀ ਮੈ ਆਪਨੜਾ ਪਿਰੁ ਮਿਲਿਆ।...
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ।

(ਗਉੜੀ, ਮ ੫)

ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ।
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ।

(ਬਿਲਾਵਲ, ਮ. ੫)

ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ।
ਸੁਤੜੀ ਸੋ ਸਹੁ ਡਿਠੁ ਤੈ ਸੁਪਨੈ ਹਉ ਖੰਨੀਐ।

(ਵਾਰ ਮਾਝ, ਮ. ੫)

ਜੇ ਮੈਂ ਸੁਪਨੈ ਵਿਚ ਪਿਆਰੇ ਪ੍ਰੀਤਮ ਨੂੰ ਵੇਖ ਸੱਕਾਂ ਤਾਂ ਮੈਂ ਅਜਿਹੇ ਸੁਪਨੇ ਤੋਂ ਚੌਖੰਨੀਏ ਜਾਵਾਂ, ਕੁਰਬਾਨ ਜਾਵਾਂ।

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ।
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ।

ਖੋਜਉ ਤਾਕੇ ਚਰਣ ਕਹਹੁ ਕਤ ਪਾਈਐ ।
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ।

(ਫੁਨਹੇ, ਮ. ੫)

ਗੁਰੂ ਰਾਮਦਾਸ ਸਾਹਿਬ ਵੀ ਵਿਸਮਾਦ-ਦਸ਼ਾ ਦੀ ਪ੍ਰਾਪਤੀ ਲਈ ਸੁਪਨ ਅਵਸਥਾ ਦੀ ਸ਼ਲਾਘਾ ਕਰਦੇ ਹਨ :

ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਿਜ ਸਮਾਧਿ ਸਮਾਇ ।
ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ ।

(ਵਾਰ ਕਾਨੜਾ, ਮ. ੪)

ਸੁਪਨ ਅਵਸਥਾ ਵਿਚ ਹਰੀ ਨੂੰ ਚੇਤ, ਮਨ ਨੂੰ ਸਹਜ ਸਮਾਧੀ ਵਿਚ ਲੀਨ ਕਰ । ਮੇਰੇ ਮਨ ਵਿਚ ਇਸ ਤਰ੍ਹਾਂ ਪਰਮਾਤਮਾ ਨਾਲ ਪੇਮ ਉਪਜਿਆ, ਅਕਾਲ ਪੁਰਖ ਨੇ ਮਿਹਰ ਕੀਤੀ ਤੇ ਮੇਰਾ ਮੇਲ ਹੋਇਆ ।

ਜਦ ਸਿੱਖ ਪਰਮਾਤਮਾ ਨਾਲ ਮੇਲ ਦਾ ਜਤਨ ਕਰਦਾ ਹੈ ਤਾਂ ਉਸ ਦਾ ਆਦਰਸ਼ ਤੇ ਪਰਮ ਪ੍ਰਯੋਜਨ ਇਹ ਨਹੀਂ ਹੁੰਦਾ ਕਿ ਕੇਵਲ ਵਿਸਮਾਦੀ ਆਨੰਦ ਪ੍ਰਾਪਤ ਹੋਵੇ ਜਾਂ ਯੋਗੀਆਂ ਵਾਲੀ ਸਮਾਧੀ ਲੱਗੀ ਰਹੇ । ਨਹੀਂ, ਨਹੀਂ, ਪਰਮਾਤਮਾ ਦੀ ਪ੍ਰਾਪਤੀ ਬਾਰੇ ਸਿੱਖ ਦਾ ਵਿਚਾਰ ਕੇਵਲ ਇਹ ਨਹੀਂ ਕਿ ਮਨ ਗੱਦ-ਗੱਦ ਹੋਵੇ, ਬਲਕਿ ਉਸ ਦਾ ਪ੍ਰਯੋਜਨ ਇਹ ਹੈ ਕਿ ਅਕਾਲ ਪੁਰਖ ਮਨੁੱਖ-ਮਾਤਰ ਵਿਚ ਤੇ ਸੰਸਾਰ ਵਿਚ ਵਿਆਪਿਆ ਦਿੱਸੇ । ਸਿੱਖ ਆਪਣਾ ਆਪਾ ਮੇਟ ਅੰਤਰ ਆਤਮੇ ਪਰਮਾਤਮਾ ਦੀ ਸ੍ਰਿਸ਼ਟੀ ਨਾਲ ਇਕਮਿਕਤਾ ਦਾ ਸੰਬੰਧ ਮਹਿਸੂਸ ਕਰਦਾ ਹੈ । ਗੁਰੂ ਨਾਨਕ ਸਾਹਿਬ ਦੀ ਜੀਵਨ ਕਥਾ ਦੇ ਲਿਖਾਰੀਆਂ ਦਾ ਕਥਨ ਹੈ ਕਿ ਜਦ ਉਨ੍ਹਾਂ ਨੂੰ ਅਕਾਲ ਪੁਰਖ ਦੇ ਦਰਸ਼ਨ ਹੋਏ ਤਾਂ ਉਨ੍ਹਾਂ ਨੂੰ ਅਕਾਲ ਪੁਰਖ ਨੇ ਵਿਸ਼ੇਸ਼ ਸਿੱਖਿਆ ਇਹ ਦਿੱਤੀ ਕਿ ਇਸ ਪ੍ਰਕਾਰ ਦੀ ਬਿਸਮਾਦ ਸਮਾਧੀ ਨੂੰ ਤਿਆਗ ਕੇ ਜਗਤ ਵਿਚ ਇਸ ਮਤ ਦਾ ਪ੍ਰਚਾਰ ਕਰਨਾ ਕਿ ਅਕਾਲ ਪੁਰਖ ਜਗਤ ਦਾ ਪਰਮ-ਪਿਤਾ ਹੈ ਤੇ ਮਨੁੱਖ-ਮਾਤਰ ਭਾਈ-ਭਾਈ ਹਨ, ਅਰਥਾਤ ਪ੍ਰੇਮ ਤੇ ਸੇਵਾ ਦੇ ਮਤ ਦਾ ਪ੍ਰਚਾਰ ਕਰਨਾ । ਇਵੇਂ ਹੀ ਬਚਿੱਤਰ-ਨਾਟਕ ਦੀ ਰੂਪਕ ਰਚਨਾ (allegory) ਵਿਚ ਜ਼ਿਕਰ ਆਇਆ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਨਿਰੰਕਾਰ ਨੇ ਇਕੱਲਵੰਜੇ ਏਕਾਂਤ ਵਿਚ ਅਕਾਲ ਪੁਰਖ ਦੀ ਅਰਾਧਨਾ ਕਰਨ ਤੋਂ ਹੋੜਿਆ ਤੇ ਆਗਿਆ ਕੀਤੀ ਕਿ ਮਨੁੱਖ ਮਾਤਰ ਦਾ ਸੁਧਾਰ ਕਰਨ । ਦਸਮੇਸ਼ ਜੀ ਨੇ ਇਸ ਆਸ਼ੇ ਨੂੰ ਇਉਂ ਦਰਸਾਇਆ ਹੈ :

ਅਬ ਮੈ ਅਪਨੀ ਕਥਾ ਬਖਾਨੋ ।
ਤਪ ਸਾਧਤ ਜਿਹ ਬਿਧਿ ਮੁਹਿ ਆਨੋ ।
ਹੇਮਕੁੰਟ ਪਰਬਤ ਹੈ ਜਹਾਂ ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ ।
ਸਪਤ ਸ੍ਰਿੰਗ ਤਿੰਹ ਨਾਮ ਕਹਾਵਾ ।
ਪੰਡ ਰਾਜ ਜਹ ਜੋਗੁ ਕਮਾਵਾ ।
ਤਹ ਹਮ ਅਧਿਕ ਤਪੱਸਿਆ ਸਾਧੀ ।
ਮਹਾਂ ਕਾਲ ਕਾਲਕਾ ਅਰਾਧੀ ।

ਇਹ ਬਿਧਿ ਕਰਤ ਤਪੱਸਿਆ ਭਯੋ ।
ਦ੍ਵੈ ਤੇ ਏਕ ਰੂਪ ਹ੍ਵੈ ਗਯੋ ।
* * *
ਤਿਨ ਪ੍ਰਭੁ ਜਬ ਆਇਸ ਮੁਹਿ ਦੀਯਾ ।
ਤਬ ਹਮ ਜਨਮ ਕਲੂ ਮਹਿ ਲੀਆ ।
ਚਿਤ ਨ ਭਯੋ ਹਮਰੋ ਆਵਨ ਕਹ ।
ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ।
ਜਿਉ ਤਿਉ ਪ੍ਰਭੁ ਹਮ ਕੋ ਸਮਝਾਯੋ ।
ਇਮ ਕਹਿਕੈ ਇਹ ਲੋਕ ਪਠਾਯੋ ।

ਫੇਰ ਦਸਮੇਸ਼ ਜੀ ਵਿਸਤਾਰ-ਪੂਰਬਕ ਪੁਰਾਣੇ ਧਾਰਮਿਕ ਆਗੂਆਂ ਦਾ ਤੇ ਉਨ੍ਹਾਂ ਦੇ ਕੰਮ ਤੋਂ ਅਕਾਲ ਪੁਰਖ ਦੀ ਅਪ੍ਰਸੰਨਤਾ ਪ੍ਰਗਟ ਕਰਦੇ ਹਨ ਤੇ ਉਸ ਦੇ ਅੰਤ ਵਿਚ ਇਉਂ ਲਿਖਦੇ ਹਨ :

ਸਭ ਅਪਨੀ ਅਪਨੀ ਉਰਝਾਨਾ ।
ਪਾਰਬ੍ਰਹਮ ਕਾਹੂ ਨ ਪਛਾਨਾ ।
ਤਪ ਸਾਧਤ ਹਰਿ ਮੋਹਿ ਬੁਲਾਯੋ ।
ਇਮ ਕਹਿਕੈ ਇਹ ਲੋਕ ਪਠਾਯੋ ।
* * *
ਮੈਂ ਅਪਨਾ ਸੁਤ ਤੋਹਿ ਨਿਵਾਜਾ ।
ਪੰਥ ਪ੍ਰਚੁਰ ਕਰਬੇ ਕਉ ਸਾਜਾ ।
ਜਾਹਿ ਤਹਾਂ ਤੈਂ ਧਰਮੁ ਚਲਾਇ ।
ਕੁਬੁਧਿ ਕਰਨ ਤੇ ਲੋਕ ਹਟਾਇ ।

ਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਦਾ ਲੇਖਕ ਕਹਿੰਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਨੂੰ ਛੱਡ ਕੇ ਆਪਣੇ ਸਿੱਖ ਭਾਈ ਲਹਿਣੇ ਨੂੰ ਆਪਣੀ ਥਾਂ ਗੁਰ-ਗੱਦੀ ਤੇ ਬਿਠਾਇਆ ਕਿਉਂਕਿ ਬਾਬਾ ਸ੍ਰੀ ਚੰਦ ਉਦਾਸੀ ਸਨ ਤੇ ਮਨੁੱਖ-ਮਾਤਰ ਦੀ ਅਮਲੀ ਸੇਵਾ ਛੱਡ ਕੇ ਬਾਹਲੇ ਯੋਗ-ਆਸਨਾਂ ਅਤੇ ਸਮਾਧੀ ਤੇ ਆਨੰਦ ਵਿਚ ਮਗਨ ਰਹਿੰਦੇ ਸਨ । ਨਾਂਵੇਂ ਗੁਰੂ ਤੇਗ ਬਹਾਦਰ ਸਾਹਿਬ ਵੀ ਸਮਾਧੀ ਵਿਚ ਲੀਨ ਰਿਹਾ ਕਰਦੇ ਸਨ, ਇਸੇ ਕਰਕੇ ਚਿਰ ਤੀਕ ਗੁਰ-ਗੱਦੀ ਦੇ ਅਧਿਕਾਰ ਤੋਂ ਦੂਰ ਰਹੇ । ਨਾਜ਼ਕ ਸਮੇਂ ਜਦ ਉਨ੍ਹਾਂ ਮਨੁੱਖ-ਮਾਤਰ ਦੇ ਸੁਧਾਰ ਹਿਤ ਉਸ ਸਮੇਂ ਦੀ ਛੋਟੀ ਜਿਹੀ ਸਿੱਖ ਸੰਗਤ ਦੀ ਅਗਵਾਈ ਪਰਵਾਨ ਕੀਤੀ ਤਾਂ ਗੁਰੂ ਹਰਕ੍ਰਿਸ਼ਨ ਜੀ ਨੇ ਗੁਰੂ ਨਾਨਕ ਸਾਹਿਬ ਦੀ ਗੁਰ-ਗੱਦੀ ਤੇ ਬੈਠਣ ਲਈ ਉਨ੍ਹਾਂ ਨੂੰ ਪ੍ਰੇਰਨਾ ਕੀਤੀ ।

ਮੌਜੂਦਾ ਸਮੇਂ ਰਾਮਕ੍ਰਿਸ਼ਨ ਪਰਮਹੰਸ ਤੇ ਸਵਾਮੀ ਵਿਵੇਕਾਨੰਦ ਦੇ ਜੀਵਨ ਵਿਚ ਇਸ ਪ੍ਰਕਾਰ ਦੀ ਆਨੰਦਮਈ ਸਮਾਧੀ ਦੀ ਇਕ ਸਵਾਦਲੀ ਮਿਸਾਲ ਮਿਲਦੀ ਹੈ । ਰਾਮਕ੍ਰਿਸ਼ਨ ਜੀ ਸਮਾਧੀ ਵਿਚ ਲੀਨ ਰਹਿੰਦੇ ਸਨ ਤੇ ਮਨੁੱਖ-ਮਾਤਰ ਵਾਲੇ ਸਾਰੇ ਫਰਜ਼ਾਂ ਦੇ ਨਿਭਾਣ ਦੀ ਉੱਕੀ ਰੁਚੀ ਨਾ ਸੀ । ਪਰ ਅਖੀਰ ਉਨ੍ਹਾਂ ਨੂੰ ਇਸ ਗੱਲ ਦੀ ਸੋਝੀ ਹੋਈ ਕਿ ਉਹ ਆਪਣੇ

ਆਤਮਿਕ ਸੁਆਰਥ ਕਾਰਨ ਸਾਰੀ ਮਨੁੱਖ ਜਾਤੀ ਲਈ ਆਪਣੇ ਫਰਜ਼ਾਂ ਨੂੰ ਸਰਅੰਜਾਮ ਦੇਣ ਵਿਚ ਅਣਗਹਿਲੀ ਕਰ ਰਹੇ ਹਨ । ਉਸੇ ਵੇਲੇ ਉਨ੍ਹਾਂ ਅਰਾਧਨਾ ਕੀਤੀ "ਹੇ ਮਾਤਾ, ਸਮਾਧੀ ਦੇ ਆਨੰਦ ਤੋਂ ਮੈਨੂੰ ਹੋੜ ਲੈ । ਮੈਂ ਸਹਜ-ਸੁਭਾ ਜੀਵਨ ਬਤੀਤ ਕਰਾਂ ਤਾਂ ਜੋ ਜਗ ਵਿਚ ਬਹੁਤੀ ਸੇਵਾ ਕਰ ਸਕਾਂ ।" ਇਸ ਗੱਲ ਨੂੰ ਉਨ੍ਹਾਂ ਵਧੇਰੇ ਖੋਲ੍ਹ ਕੇ ਦੱਸਿਆ ਜਦ ਉਨ੍ਹਾਂ ਸਵਾਮੀ ਵਿਵੇਕਾਨੰਦ ਨੂੰ, ਜੋ ਉਨ੍ਹਾਂ ਦਾ ਮੁੱਖ-ਸ਼ਿਸ਼ ਸੀ, ਵਰਜਿਆ ਕਿਉਂਕਿ ਉਹ ਸਮਾਧੀ ਵਿਚ ਮਗਨ ਰਹਿੰਦਾ ਸੀ ਤੇ ਰਾਮ ਕ੍ਰਿਸਨ ਜੀ ਨੂੰ ਇੱਛਾ ਪ੍ਰਗਟ ਕੀਤੀ ਸੀ ਕਿ ਮੈਨੂੰ ਆਤਮਿਕ ਆਨੰਦ ਵਿਚ ਮਗਨ ਰਹਿਣ ਦੀ ਆਗਿਆ ਬਖਸ਼ੋ । ਉਨ੍ਹਾਂ ਦੀ ਗੱਲ ਬਾਤ ਇਉਂ ਲਿਖੀ ਹੈ । ਸਵਾਮੀ ਵਿਵੇਕਾਨੰਦ ਨੇ ਕਿਹਾ "ਸਵਾਮੀ ਜੀ, ਮੈਂ ਸਮਾਧੀ ਵਿਚ ਆਨੰਦ ਮਾਣਦਾ ਸੀ । ਆਪਣੇ ਅਥਾਹ ਆਨੰਦ ਵਿਚ ਮੈਂ ਜਗਤ ਨੂੰ ਭੁੱਲ-ਭੁੱਲਾ ਗਿਆ ਸੀ । ਮੈਂ ਬੇਨਤੀ ਕਰਦਾ ਹਾਂ, ਮੈਨੂੰ ਉਸੇ ਦਸ਼ਾ ਵਿਚ ਰਹਿਣ ਦਿਉ ।" ਰਾਮਕ੍ਰਿਸ਼ਨ ਜੀ ਨੇ ਉੱਤਰ ਦਿੱਤਾ, "ਸ਼ਰਮ ਦੀ ਗੱਲ ਹੈ...ਤੂੰ ਆਪਣੇ ਨਿਜ-ਆਨੰਦ ਵਿਚ ਮਗਨ ਰਹਿਣਾ ਲੋਚਦਾ ਹੈਂ । ਤੂੰ ਤਾਂ ਮਨੁੱਖ-ਮਾਤਰ ਨੂੰ ਆਤਮਿਕ ਗਿਆਨ ਦੇਣਾ ਹੈ ਤੇ ਗਰੀਬਾਂ, ਅਨਾਥਾਂ ਦੇ ਦੁੱਖਾਂ ਦਰਦਾਂ ਨੂੰ ਘਟਾਣਾ ਹੈ । ਫਿਰ ਤੂੰ ਆਪਣਾ ਆਤਮਿਕ ਸੁਖ ਕਿਵੇਂ ਲੋਚਦਾ ਹੈਂ ? ਤੂੰ ਸਾਧਾਰਣ ਮਨੁੱਖ ਵਾਂਗ ਨਿੱਜ-ਆਨੰਦ ਵਿਚ ਲੀਨ ਰਹਿਣਾ ਲੋਚਦਾ ਹੈਂ । ਤੈਂ ਮਾਤਾ ਦੀ ਕਾਰ ਕਰਨੀ ਹੈ । ਤੈਨੂੰ ਸੁਭਾਵਕ ਹੀ ਗਿਆਨ ਹੋਵੇਗਾ ਤੇ ਤੈਨੂੰ ਸਹਜ-ਸੁਭਾ ਸਾਰੀਆਂ ਵਸਤਾਂ ਵਿਚ ਕੇਵਲ ਪਰਮਾਤਮਾ ਦਿਸੇਗਾ ।"[1]

ਇਵੇਂ ਹੀ ਸਿੱਖ ਲਈ ਗੁਰੂ ਸਾਹਿਬਾਨ ਨੇ ਆਤਮਿਕ ਆਨੰਦ ਤੇ ਬੰਧਨਾਂ ਤੋਂ ਮੁਕਤੀ ਇਉਂ ਦੱਸੀ ਹੈ :

> ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ।
> ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ।

(ਗੂਜਰੀ ਕੀ ਵਾਰ, ਮ. ੫)

ਅਸੀਂ ਇਸ ਗੱਲ ਨੂੰ ਕਿਸੇ ਅਗਲੇ ਕਾਂਡ ਵਿਚ ਵਿਸਤਾਰ-ਪੂਰਬਕ ਕਥਨ ਕਰਾਂਗੇ । ਜੋ ਕੁਝ ਅਸੀਂ ਕਿਹਾ ਹੈ, ਉਸ ਤੋਂ ਇਹ ਨਾ ਸਮਝਣਾ ਕਿ ਵਿਸਮਾਦ-ਆਨੰਦ ਦੀ ਦਸ਼ਾ ਐਵੇਂ ਇਕ ਪਲ ਝਲ ਦੀ ਜਜ਼ਬਾਤੀ ਥੱਰਾਟ ਝਰਨਾਟ ਹੈ ਜਾਂ ਮ੍ਰਿਗ-ਤ੍ਰਿਸ਼ਨਾ ਦੇ ਜਲ ਵਾਂਗ ਮਨ ਦਾ ਭਰਮ-ਭੁਲੇਖਾ ਹੈ । ਨਹੀਂ, ਇਹ ਮਾਨਸਿਕ ਪ੍ਰਗਾਸ ਹੈ ਤੇ ਇਵੇਂ ਹੀ ਯਥਾਰਥ ਹੈ ਜਿਵੇਂ ਕੋਈ ਹੋਰ ਮਾਨਸਿਕ ਦਸ਼ਾ ਯਥਾਰਥ ਹੋ ਸਕਦੀ ਹੈ, ਇਹ ਸਾਡੇ ਅੰਤਰ ਆਤਮੇ ਵਲੋਂ ਪਰਮ-ਆਤਮਾ ਦੀ ਸੱਤਤਾ ਦਾ ਉੱਤਰ ਹੈ ਅਰਥਾਤ ਈਸ਼ਵਰੀ ਗਿਆਨ ਦੀ ਪ੍ਰਾਪਤੀ ਹੈ । ਜਿਵੇਂ ਡਾ. ਰਾਧਾਕ੍ਰਿਸ਼ਨਨ ਲਿਖਦੇ ਹਨ—

"ਵਿਸਮਾਦੀ ਇਹਸਾਸ ਜਜ਼ਬਾਤੀ ਥੱਰਾਟ ਨਹੀਂ, ਨਾ ਸਾਡੇ ਮਨ ਵਿਚ ਸਮਾਇਆ ਖਿਆਲ ਸੱਚਮੁਚ ਦਾ ਹਾਲ ਪ੍ਰਤੀਤ ਹੁੰਦਾ ਹੈ । ਪਰ ਕੇਵਲ ਇਸ ਬਿਨਾ ਤੇ ਅਸੀਂ ਉਸ ਦੀ ਸਚਿਆਈ ਤੋਂ ਇਨਕਾਰ ਨਹੀਂ ਕਰ ਸਕਦੇ । ਸਤਿ ਮਨ ਵਚ ਵੀ ਹੈ ਤੇ ਬਾਹਰ ਵੀ ਹੈ । ਵਸਤਾਂ ਨਾਲ ਅੰਤਰਮੁਖੀ (introvert) ਵਿਅਕਤੀ ਦਾ

---

1, Romain Rolland : *Prophets of New India*

ਵਾਹ ਇਵੇਂ ਹੀ ਯਥਾਰਥ ਹੁੰਦਾ ਹੈ ਜਿਵੇਂ ਬਾਹਰਮੁਖੀ (extorvert) ਮਨੁੱਖ ਦਾ। ਸਾਡੇ ਮਨ ਦੇ ਵਿਚਾਰ ਤੇ ਬਾਹਰਲੀਆਂ ਵਸਤਾਂ ਇੱਕੋ ਸਚਿਆਈ ਦੇ ਦੋ ਮੁਖ ਪਹਿਲੂ ਹਨ। ਜੇ ਤੁਸੀਂ ਇਕ ਪਹਿਲੂ ਵਲੋਂ ਅੱਖਾਂ ਮੀਟ ਲਉ ਤਾਂ ਤੁਸੀਂ ਪੂਰਨ ਸਚਿਆਈ ਤਿਆਗਦੇ ਹੋ। ਜੋ ਇਨ੍ਹਾਂ ਦੋਹਾਂ ਪਹਿਲੂਆਂ ਵਿਚੋਂ ਕਿਸੇ ਇਕ ਪਹਿਲੂ ਨੂੰ ਛਡਦਾ ਹੈ ਉਹ ਮਾਨੋ ਕਾਣਾ ਹੈ, ਇਕ ਅੱਖ ਹੈ ਨਹੀਂ। ਉਸ ਦੇ ਵਿਚਾਰ one sided (ਇਕ-ਤਰਫ਼ੇ) ਹਨ। ਸਾਨੂੰ ਭੁਲਣਾ ਨਹੀਂ ਚਾਹੀਦਾ ਕਿ ਜਿਵੇਂ ਮਜ਼ਹਬੀ ਜਨੂੰਨੀ ਹੁੰਦੇ ਹਨ ਤਿਵੇਂ ਕਈ ਪ੍ਰਕਾਰ ਦੇ ਹੋਰ ਜਨੂੰਨੀ ਵੀ ਹੁੰਦੇ ਹਨ ਜੋ ਮੂਲੋਂ ਹੀ ਸੱਚੀ ਧਾਰਮਿਕ ਜ਼ਿੰਦਗੀ ਤੇ ਤਜਰਬਿਆਂ ਨੂੰ ਉੱਕਾ ਨਹੀਂ ਮੰਨਦੇ।

ਅਸਾਧਾਰਣ ਮਨੋਵਿਗਿਆਨ ਦੇ ਮਾਹਿਰਾਂ ਅਨੁਸਾਰ ਇਹ ਦਸ਼ਾ ਸਭ ਤੋਂ ਪਹਿਲੀ ਦਸ਼ਾ, ਅਰਥਾਤ ਗਰਭ ਅਵਸਥਾ ਵਾਲੀ ਹੈ, ਜਦੋਂ ਬੱਚਾ ਮਾਤਾ ਦੇ ਗਰਭ ਵਿਚ ਸੀ। ਏਕਤਾ, ਅਭੇਦਤਾ ਦੇ ਗਿਆਨੀਆਂ ਨੇ ਉਹ ਚਿੰਨ੍ਹ-ਮਾਤਰ ਸ਼ਬਦ ਜੋ ਉਨ੍ਹਾਂ ਈਸ਼ਵਰ ਨਾਲ ਇਕਮਿਕ ਹੋਣ ਬਾਰੇ ਵਰਤੇ ਹਨ ਇਸ ਮਨੌਤ ਦੀ ਪੁਸ਼ਟੀ ਕਰਦੇ ਹਨ। ਰਾਮਕ੍ਰਿਸ਼ਨ ਦੀ 'ਮਾਤਾ-ਪੂਜਾ' (Mother-Worship) ਦਾ ਆਸ਼ਾ ਤੇ ਈਸਾਈਆਂ ਦਾ 'ਕੰਵਾਰੀ ਮਾਤਾ' (Virgin Mother Mary) ਦਾ ਪੂਜਣਾ ਇਸ ਮਸਲੇ ਦੀ ਪ੍ਰੋੜ੍ਹਤਾ ਕਰਦੇ ਹਨ। ਪਰ ਇਸ ਪ੍ਰਕਾਰ ਦੀਆਂ ਬਹੁਤੀਆਂ ਵਿਚਾਰਾਂ ਸੁਣੀਆਂ ਸੁਣਾਈਆਂ ਗੱਲਾਂ ਦੇ ਅਧਾਰ ਤੇ ਕੀਤੀਆ ਗਈਆਂ ਹਨ ਤੇ ਲਿਖਾਰੀਆਂ ਨੂੰ ਇਸ ਦਸ਼ਾ ਬਾਰੇ ਆਪਣਾ ਜ਼ਾਤੀ ਤਜਰਬਾ ਨਹੀਂ ਹੁੰਦਾ ਤੇ ਇਸ ਕਰਕੇ ਅਜੋੜ ਤੇ ਅਢੁਕਵੀਆਂ ਮਨੌਤਾਂ ਮਿਥ ਕੇ ਇਸ ਗੱਲ ਨੂੰ ਬਿਆਨ ਕਰਨ ਦਾ ਜਤਨ ਕਰਦੇ ਹਨ। ਪਰ ਜਿਨ੍ਹਾਂ ਨੇ ਇਸ ਦਸ਼ਾ ਨੂੰ ਕੁਝ ਨੇੜਿਉਂ ਗਹੁ ਨਾਲ ਵੇਖਿਆ ਭਾਲਿਆ ਹੈ, ਇਸ ਨੂੰ ਸਹਿਜੇ ਟਾਲ ਨਹੀਂ ਸਕਦੇ।

ਸਾਰੇ ਜਗਤ ਦੇ ਅਨੇਕ ਮਤ-ਮਤਾਤ੍ਰਾਂ, ਭਿੰਨ ਭਿੰਨ ਦੇਸ਼ਾਂ, ਭਿੰਨ ਭਿੰਨ ਨਸਲਾਂ ਦੇ ਭਗਤ ਵਿਸਮਾਦ ਦਸ਼ਾ ਦੀ ਸਚਿਆਈ ਦੀ ਹਾਮੀ ਭਰਦੇ ਹਨ ਤੇ ਇਸ ਦੀ ਪੁਸ਼ਟੀ ਕਰਨ ਵਿਚ ਸਹਿਮਤ ਹਨ। ਗੁਰੂ ਗ੍ਰੰਥ ਸਾਹਿਬ ਇਸ ਲਿਹਾਜ਼ ਨਾਲ ਅਦੁਤੀ ਸੰਗ੍ਰਹਿ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਗੁਰੂ ਸਾਹਿਬਾਨ ਦੇ ਅਧਿਆਤਮਿਕ ਤਜਰਬੇ ਹੀ ਨਹੀਂ, ਬਲਕਿ ਇਸ ਵਿਚ ਭਗਤ ਬਾਣੀ ਵੀ ਦਰਜ ਹੈ, ਅਰਥਾਤ ਹਿੰਦੂ, ਮੁਸਲਮਾਨ ਤੇ ਹੋਰ ਅਨੇਕ ਮਤਾਂ ਦੇ ਭਗਤਾਂ ਦੀ ਬਾਣੀ ਹੈ। ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਭਗਤਾਂ ਦੀ ਰਚਨਾ, ਇਹ ਗੱਲ ਸਿੱਧ ਕਰਨ ਲਈ ਦਰਜ ਕੀਤੀ ਕਿ ਸਾਰੇ ਜਗ ਵਿਚ ਈਸ਼ਵਰ ਦੇ ਭਗਤ ਆਪਣੇ ਅਧਿਆਤਮਿਕ ਤਜਰਬੇ ਬਾਰੇ ਸਹਿਮਤ ਹਨ। ਇਹ ਠੀਕ ਹੈ ਕਿ ਆਮ ਤੌਰ ਤੇ ਉਨ੍ਹਾਂ ਦੀ ਵਿਆਖਿਆ ਭਿੰਨ ਭਿੰਨ ਹੈ, ਪਰ ਇਸ ਦਾ ਕਾਰਨ ਇਹ ਹੈ ਕਿ ਆਪਣੀ ਅੰਤ੍ਰੀਵ ਦਸ਼ਾ ਦੇ ਦਰਸਾਣ ਲਈ ਉਨ੍ਹਾਂ ਦੀ ਸੁਭਾਵਕ ਰੁਚੀ ਇਹੋ ਹੋ ਸਕਦੀ ਸੀ ਕਿ ਉਹ ਆਪਣੇ ਚੌਗਿਰਦੇ ਤੇ ਆਪਣੇ ਸਥਾਨਕ ਹਾਲਾਤ ਅਨੁਸਾਰ ਜਿਨ੍ਹਾਂ ਵਿਚ ਉਹ ਜੰਮੇ ਪਲੇ ਸਨ ਆਪਣੀ ਦਸ਼ਾ ਨੂੰ ਪ੍ਰਗਟ ਕਰਨ ਤੇ ਦਸ਼ਾ ਵੀ ਉਹ ਜੋ ਸ਼ਬਦਾਂ ਦੁਆਰਾ ਪ੍ਰਗਟ ਕਰਨੀ ਅਸੰਭਵ ਹੈ, ਕਿਉਂਕਿ ਇਹ ਦਸ਼ਾ, ਇਹ ਤਜਰਬਾ ਅਦੁੱਤੀ ਹੈ, ਅਥਾਹ ਹੈ, ਅਕਹਿ ਹੈ।

ਅਧਿਆਇ 8

# ਸੁਭਾਵਕ ਤੇ ਅਡੋਲ ਅਭੇਦਤਾ

ਸਮਾਧੀ ਦਾ ਬਿਸਰਾਮ ਜਾਂ ਵਿਸਮਾਦੀ ਹੁਲਾਸ ਸਿੱਖਾਂ ਦੇ ਧਾਰਮਿਕ ਜੀਵਨ ਦਾ ਪਰਮ ਪ੍ਰਯੋਜਨ ਨਹੀਂ। ਜੇ ਭਗਤੀ-ਭਾਵ ਰਾਹੀਂ ਕੋਈ ਸੁਤੇ ਹੀ ਇਸ ਵਿਸ਼ੇਸ਼ ਦਸਾ ਨੂੰ ਵੀ ਪ੍ਰਾਪਤ ਕਰ ਲਏ ਤਾਂ ਚੰਗਾ ਹੈ।

ਸਹਜੇ ਆਸਣੁ ਅਸਥਿਰੁ ਭਾਇਆ।
ਸਹਜੇ ਅਨਹਤ ਸਬਦੁ ਵਜਾਇਆ।

(ਗਉੜੀ, ਮ. ੫)

ਸਿੱਖ ਲਈ ਧਾਰਮਿਕ ਜੀਵਨ ਦੇ ਅਰਥ ਇਹ ਹਨ ਕਿ ਸਿੱਖ ਮਨੁੱਖ-ਮਾਤਰ ਦੀ ਸੇਵਾ ਕਰਦਾ ਹੋਇਆ ਪਰਮਾਤਮਾ ਦੀ ਭਗਤੀ ਕਰ ਰਿਹਾ ਹੈ। ਅਕਾਲ ਪੁਰਖ ਨਾਲ ਅਭੇਦਤਾ ਦੇ ਅਰਥ ਇਹ ਹਨ ਕਿ ਜੀਵ-ਆਤਮਾ ਤੇ ਪਰਮ-ਆਤਮਾ ਦੀ ਇਕ-ਸੁਰਤਾ (harmony) ਹੋਵੇ। ਇਸ ਨੂੰ ਵਰਤੋਂ ਵਿਚ ਲਿਆਈਏ ਤਾਂ ਇਸ ਦੇ ਅਰਥ ਇਹ ਹੋਣਗੇ ਕਿ ਅਸੀਂ ਪਰਮਾਤਮਾ ਨੂੰ ਉਸ ਦੀ ਰਚਨਾ ਵਿਚ ਵੇਖੀਏ। ਇਸ ਪ੍ਰਕਾਰ ਪਰਮਾਤਮਾ ਦੀ ਭਗਤੀ ਦੇ ਅਰਥ ਹੋਣਗੇ ਅਕਾਲ ਪੁਰਖ ਦੇ ਜੀਆਂ ਜੰਤਾਂ ਦੇ ਭਲੇ ਵਿਚ ਮਗਨ ਰਹਿਣਾ। ਜੀਵ-ਆਤਮਾ ਦੀ ਇਸ ਸੁਭਾਵਕ ਸਹਜ ਅਵਸਥਾ ਨੂੰ, ਜਦ ਮਨੁੱਖ ਇਕ ਪਾਸੇ ਪਰਮਾਤਮਾ ਨਾਲ ਅਭੇਦ ਹੋਵੇ ਤੇ ਦੂਜੇ ਪਾਸੇ ਉਸ ਦੀ ਸ੍ਰਿਸ਼ਟੀ ਨਾਲ ਇਕ-ਸੁਰ ਹੋਵੇ, ਸਹਜ-ਯੋਗ ਕਹਿੰਦੇ ਹਨ। ਸਿੱਖ ਲਈ ਜ਼ਰੂਰੀ ਹੈ ਕਿ ਉਹ ਅਕਾਲ ਪੁਰਖ ਨੂੰ ਆਪਣੀ ਜ਼ਿੰਦਗੀ ਦਾ ਭਗਤੀ-ਕੇਂਦਰ ਬਣਾਵੇ। ਹਉਮੈ ਨੂੰ ਜੋ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਮੂਲ-ਕਾਰਨ ਹੈ, ਮਿਟਾਇਆ ਲੋੜੀਏ। ਸਿੱਖ ਅਵੱਸ਼ ਹੀ ਜਗਤ-ਆਤਮਾ ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਵੇਖਦਾ ਹੈ। ਫਿਰ ਉਸ ਦਾ ਜੀਵਨ ਹਉਮੈ ਰਹਿਤ ਤੇ ਗੁਣਾਂ ਨਾਲ ਭਰਪੂਰ ਹੋਵੇਗਾ। ਵਿਸ਼ੇ-ਵਿਕਾਰ ਨਾ ਹੋਣਗੇ, ਕੇਵਲ ਗੁਣ ਹੋਣਗੇ ਅਰਥਾਤ ਸਤੁ, ਸੰਤੋਖ, ਦਇਆ ਤੇ ਧਰਮ (righteousness) ਦੇ ਅਧੀਨ ਹੋ ਕੇ ਕਾਰ-ਵਿਹਾਰ ਕਰੇਗਾ। ਪਰਮ-ਆਤਮਾ ਦੀ ਸੇਵਾ ਲਈ ਉਸ ਦੇ ਅੰਦਰੋਂ ਪ੍ਰੇਮ ਤੇ ਹਮਦਰਦੀ ਆ-ਮੁਹਾਰੀ ਫੁੱਟ-ਫੁੱਟ ਪੈਂਦੀ ਤੇ ਖੇੜੇ ਵਿਚ ਆਉਂਦੀ ਹੈ।

ਸਿੱਖ, ਸੰਸਾਰ ਵਿਚ ਵਿਚਰਦਾ ਤੇ ਦੁੱਖ-ਸੁਖ ਨੂੰ ਸ਼ਾਂਤ-ਮਈ ਝੱਲਦਾ-ਸਹਾਰਦਾ ਹੈ। ਇਹ ਬੰਧਨਾਂ ਤੋਂ ਆਜ਼ਾਦੀ ਤੇ ਮਨ-ਬਿਸਰਾਮ, ਕੁਦਰਤ ਦੇ ਅਨੁਸਾਰੀ ਹੋਣਾ ਸਹਜ-ਸੁਭਾ ਜੋ ਸਿਰ ਤੇ ਝੁਲੇ, ਝੱਲ ਲੈਣਾ, ਤੇ ਆਪਣੀ ਇੱਛਾ ਤੇ ਮਨੋ-ਕਾਮਨਾ ਤਿਆਗ ਕੇ ਦਿਲੋਂ-ਮਨੋ ਅਕਾਲ-ਪੁਰਖ ਦਾ ਭਾਣਾ ਮੰਨਣਾ ਇਹ ਸਹਜ ਦਸ਼ਾ ਹੈ। ਇਸ ਪ੍ਰਕਾਰ ਸਹਜ ਦੇ ਅਰਥ ਹਨ-ਅੰਤਰ-ਆਤਮੇ ਅਕਾਲ ਪੁਰਖ ਦਾ ਗਿਆਨ ਹੋਣਾ, ਆਤਮਿਕ ਗਿਆਨ ਦਾ

ਆ-ਮੁਹਾਰੇ ਮਨੁੱਖ ਦੇ ਹਿਰਦੇ ਵਿਚ ਖਿੜਨਾ ਤੇ ਇਸ ਪ੍ਰਕਾਰ ਸਤਿ-ਸਰੂਪ ਦਾ ਮੂਲ ਗਿਆਨ ਪ੍ਰਾਪਤ ਹੋਣਾ ਜਦ ਇਕ ਪਰਮਾਤਮਾ ਅਨੇਕ ਰੂਪਾਂ ਵਿਚ ਤੇ ਸਰਬ ਰੂਪ ਇਕ ਅਕਾਲ ਪੁਰਖ ਵਿਚ ਵਸਦੇ ਦਿਸਦੇ ਹਨ।

ਸ਼ਬਦ 'ਸਹਜ' ਬੁੱਧ-ਮਤ ਦੇ ਸਾਹਿਤ ਵਿਚੋਂ ਆਇਆ ਹੈ । ਅਤਿੰਦ੍ਰਨਾਥ ਬੋਸ ਨੇ ਲਿਖਿਆ ਹੈ :

"ਸਹਜ ਕਿਸੇ ਮਤ-ਮਤਾਂਤ੍ਰ ਦਾ ਨਾਮ ਨਹੀਂ, ਇਹ ਕਰਨੀ ਹੈ, ਇਕ ਮਾਰਗ ਹੈ ਜਿਸ ਲਈ ਮਜ਼ਹਬ ਦੀ ਤਬਦੀਲੀ ਦੀ ਲੋੜ ਨਹੀਂ। ਇਸ ਦੇ ਲਫਜ਼ੀ ਮਾਅਨੇ ਹਨ ਮੁੜ ਉਸ ਅਵਸਥਾ ਨੂੰ ਪ੍ਰਾਪਤ ਕਰਨਾ ਜੋ ਜੰਮਦੇ ਹੀ ਸਾਡੇ ਨਾਲ ਸੀ, ਅਰਥਾਤ ਮਨੁੱਖ ਅੰਦਰ ਦੈਵੀ ਤੱਤ ਨਾਲ ਇਕ-ਮਿਕ ਹੋਣਾ ।"[1]

ਗੁਰੂ ਨਾਨਕ ਸਾਹਿਬ ਨੇ ਸਹਜ ਬਾਰੇ ਇਉਂ ਫੁਰਮਾਇਆ ਹੈ :

ਤ੍ਰਿਬਿਧ ਕਰਮ ਕਮਾਈਅਹਿ ਆਸ ਅੰਦੇਸਾ ਹੋਇ ।

(ਸਿਰੀ ਰਾਗ, ਮ. ੧)

ਸਹਜਿ ਮਿਲਿਐ ਸੁਖ ਹੋਇ ।

(ਤ੍ਰਿਬਿਧ-ਰਜੋ, ਤਮੋ ਸਤੋ)

ਗੁਰੂ ਅਰਜਨ ਸਾਹਿਬ ਨੇ ਸਹਜ-ਯੋਗੀ ਦੀ ਆਤਮਿਕ ਦਸ਼ਾ, ਜਿਸ ਨੇ ਸਹਜ-ਯੋਗ ਦੀ ਪਦਵੀ ਪ੍ਰਾਪਤ ਕੀਤੀ ਹੈ. ਇਉਂ ਕਥਨ ਕੀਤੀ ਹੈ :

ਜੋ ਦੀਸੈ ਸੋ ਏਕੋ ਤੂਹੈ । ਬਾਣੀ ਤੇਰੀ ਸ੍ਰਵਣਿ ਸੁਣੀਐ ।
ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ।
* * * *

ਜਹ ਰਾਖੈ ਸੋਈ ਸੁਖ ਥਾਨਾ । ਸਹਜੇ ਹੋਇ ਸੋਈ ਭਲ ਮਾਨਾ ।
ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ।

(ਮਾਰੂ, ਮ. ੫)

ਮਿਤ੍ਰ ਸਤ੍ਰ ਸਭ ਏਕ ਸਮਾਨੈ ਜੋਗ ਜੁਗਤਿ ਨੀਸਾਨੀ ।

(ਗੂਜਰੀ, ਮ. ੫)

ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ ਜਤ ਕਤ ਪੇਖਉ ਆਹਿਓ ।
* * * +

ਗੁਰਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ ।

(ਕਾਨੜਾ, ਮ. ੫)

ਪੁਰਾਤਨ ਭਾਰਤੀ ਸਾਹਿਤ ਤੋਂ ਪਤਾ ਲਗਦਾ ਹੈ ਕਿ ਭਗਤੀ ਮਾਰਗ ਵਿਚ ਯੋਗ ਅਰਥਾਤ ਅੰਤਰਆਤਮੇ ਪਰਮਾਤਮਾ ਨਾਲ ਅਭੇਦਤਾ ਦੀ ਗੂੜ੍ਹ ਮਹਾਨਤਾ, ਵਿਸ਼ੇਸ਼ਤਾ ਹੈ । ਗੁਰੂ ਸਾਹਿਬਾਨ ਨੇ ਜੋਗ ਦੀ ਸਾਧਾਰਨ ਅਮਲੀ ਜੁਗਤੀ ਦਾ ਨਾਮ ਇਸ ਦੇ ਪੁਰਾਤਨ ਨਾਮ ਅਨੁਸਾਰ 'ਰਾਜ ਯੋਗ' ਰੱਖਿਆ ਹੈ, ਰਾਜ ਯੋਗ ਦਾ ਨਾਮ ਪੁਰਾਣੇ ਸਮੇਂ ਰਾਮਾਇਣ

---

1. The Cross roads of Science and Philosophy

ਦੇ ਪ੍ਰਸਿੱਧ ਰਾਜਾ ਜਨਕ ਤੋਂ ਮੌਜੂਦਾ ਸਮੇਂ ਗੀਤਾ ਤੇ ਅਨੇਕ ਵਿਆਖਿਆਕਾਰਾਂ ਨੇ ਪ੍ਰਚਲਿਤ ਕੀਤਾ । ਸਿੱਖ ਮਤ ਵਿਚ ਪ੍ਰਵਿਰਤੀ-ਮਾਰਗ ਜਾਂ ਗ੍ਰਿਹਸਥ ਅਰਥਾਤ ਕਾਰ-ਵਿਹਾਰ ਕਰਨ ਦੀ ਰੁਚੀ ਤੇ ਨਵਿਰਤੀ-ਮਾਰਗ ਜਾਂ ਤਿਆਗ ਦੋਵੇਂ ਨਾਲੋ ਨਾਲ ਜੁੜੇ ਹਨ । ਜਦ ਅਸੀਂ ਅਕਾਲ ਪੁਰਖ ਤੇ ਉਸ ਦੀ ਰਚਨਾ ਨਾਲ ਇਕ-ਮਿਕ ਹੁੰਦੇ ਹਾਂ ਤਾਂ ਅਸੀਂ ਰਾਜ-ਯੋਗੀ ਹੁੰਦੇ ਹਾਂ, ਅਰਥਾਤ, ਉੱਚੀ ਤੋਂ ਉੱਚੀ ਸ਼੍ਰੇਣੀ ਦੇ ਯੋਗੀ । ਸਾਨੂੰ ਅਕਾਲ ਪੁਰਖ ਦੀ ਰਚਨਾ ਲਈ ਖਿੱਚ ਪ੍ਰਤੀਤ ਹੁੰਦੀ ਹੈ ਕਿਉਂਕਿ 'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ' (ਸਲੋਕ ਮ. 2) । ਪਰ ਸਾਨੂੰ ਜਗਤ ਕੇਵਲ ਜਗਤ ਹੋਣ ਕਾਰਨ ਪਿਆਰਾ ਨਹੀਂ, ਨਹੀਂ, ਨਹੀਂ, ਸਾਰੇ ਜਗਤ ਦੇ ਪਦਾਰਥ ਨੂੰ ਲੈਣ ਲਈ ਅਸੀਂ ਆਪਣੀ ਆਤਮਾ ਨੂੰ ਰੰਚਕ-ਮਾਤਰ ਵੀ ਵੱਟਾ-ਸੱਟਾ ਕਰਨ ਲਈ ਤਿਆਰ ਨਹੀਂ ਹਾਂ । ਅਸੀਂ ਤਾਂ ਜਗਤ ਨਾਲ ਇਸ ਲਈ ਪਿਆਰ ਕਰਦੇ ਹਾਂ ਤਾਂ ਜੋ ਜਗਤ ਦੇ ਅੰਦਰਲੇ ਤੇ ਬਾਹਰਲੇ ਦਵਾਰਾਂ ਰਾਹੀਂ ਮਾਇਆ ਮੋਹ ਨਾਲ ਸੂਰਮਿਆਂ ਵਾਂਗ ਟਾਕਰਾ ਕਰਦੇ ਪ੍ਰੇਮ ਕੇਂਦਰ ਨੂੰ ਅਪੜ ਜਾਈਏ । ਅਕਾਲ ਪੁਰਖ ਕੇਂਦਰ ਹੈ ਤੇ ਕਰਤਾਰ ਦੀ ਰਚਨਾ ਦੁਆਰਾ ਅਸੀਂ ਅਕਾਲ ਪੁਰਖ ਨੂੰ ਅਪੜਨਾ ਹੈ । ਸਿੱਖ ਜਗਤ ਤੋਂ ਡਰਦਾ ਝਕਦਾ ਨਹੀਂ । ਉਹ ਜਗਤ ਵਿਚ ਰਹਿੰਦਾ ਹੈ, ਜਗਤ ਵਿਚ ਦਿਲੋਂ ਮਨੋਂ ਦਿਲਚਸਪੀ ਲੈਂਦਾ ਹੈ ਤੇ ਜਗਤ ਰਾਹੀਂ ਉਸ ਅਕਾਲ ਪੁਰਖ ਦੀ ਸੇਵਾ ਕਰਦਾ ਹੈ ਜਿਸ ਨੇ ਆਪਣੇ ਪ੍ਰੇਮ-ਆਨੰਦ ਦੇ ਖੇੜੇ ਵਿਚ ਰਚਨਾ ਰਚੀ ਹੈ ।

ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਾਲੇ ਦੋ ਭੱਟਾਂ, ਸੱਤਾ ਤੇ ਬਲਵੰਡ ਨੇ ਇਸ ਗੱਲ ਵਿਚ ਗੁਰੂ ਸਾਹਿਬਾਨ ਨੂੰ ਉਸ ਪੁਰਾਤਨ ਇਤਿਹਾਸਿਕ ਰਾਜਾ ਜਨਕ ਨਾਲ ਤੁਲਨਾ ਦਿੱਤੀ ਹੈ, ਜੋ ਰਾਜਿਆਂ ਵਿਚ ਰਾਜਾ ਸੀ ਤੇ ਤਪੱਸਵੀ ਯੋਗੀਆਂ ਵਿਚ ਪੂਰਨ ਵਿਰੱਕਤ ਸੀ । ਗੁਰੂ ਅਰਜਨ ਸਾਹਿਬ ਨੇ ਸਿੱਖ ਦੀ ਇਸ ਆਤਮਿਕ ਦਸ਼ਾ ਦਾ ਇਉਂ ਕਥਨ ਕੀਤਾ ਹੈ:

ਥਿਰ ਥਿਰ ਚਿਤ ਥਿਰ ਹਾਂ । ਬਨੁ ਗ੍ਰਿਹੁ ਸਮਸਰਿ ਹਾਂ ।...
ਰਾਜਨ ਜੋਗੁ ਕਰਿ ਹਾਂ ।

(ਆਸਾ, ਮ. ੫)

ਮੇਰਾ ਚਿੱਤ ਪੂਰਨ ਟਿਕਾਉ ਵਿਚ ਹੈ, ਮੇਰੇ ਲਈ ਬਣ ਤੇ ਘਰ ਇੱਕੋ ਕੁਝ ਹੈ, ਰਾਜ ਜੋਗ ਮਾਣ ਰਿਹਾ ਹਾਂ ।

ਰਾਜ ਲੀਲਾ ਤੇਰੈ ਨਾਮਿ ਬਨਾਈ । ਜੋਗੁ ਬਨਿਆ ਤੇਰਾ ਕੀਰਤਨੁ ਗਾਈ ।
ਸਰਬ ਸੁਖਾ ਬਨੇ ਤੇਰੈ ਓਲੈ । ਭ੍ਰਮ ਕੇ ਪਰਦੇ ਸਤਿਗੁਰ ਖੋਲੇ ।

(ਆਸਾ, ਮ. ੫)

ਹਰੀ ਦਾ ਨਾਮ ਮੇਰੇ ਲਈ ਰਾਜ-ਲੀਲ੍ਹਾ ਹੈ, ਹਰੀ ਕੀਰਤਨ ਮੇਰਾ ਯੋਗ ਹੈ, ਤੇਰੀ ਓਟ ਮੇਰੇ ਸੁਖ ਹਨ । ਸੱਚੇ ਗੁਰੂ ਨੇ ਮੇਰੇ ਭਰਮ ਦੇ ਪਰਦੇ ਖੋਲ੍ਹ ਦਿਤੇ ਹਨ ।

ਕਟੀਐ ਤੇਰਾ ਅਹੰ ਰੋਗੁ । ਤੂੰ ਗੁਰਪਰਸਾਦਿ ਕਰਿ ਰਾਜ ਜੋਗੁ ।
ਹਰਿ ਰਸੁ ਜਿਨਿ ਜਨਿ ਚਾਖਿਆ । ਤਾਕੀ ਤ੍ਰਿਸਨਾ ਲਾਥੀਆ ।

(ਗਉੜੀ, ਮ. ੫)

ਸਿੱਖ ਅੰਤਰ-ਆਤਮੇ ਤੇ ਸੰਸਾਰਕ ਜੀਵਨ ਵਿਚ ਸਹਿਜ ਦਸ਼ਾ ਅਰਥਾਤ ਦੈਵੀ

ਮਨ-ਬਿਸਰਾਮਤਾ, ਇਕਾਗਰਤਾ ਦੀ ਪ੍ਰਾਪਤੀ ਦਾ ਜਤਨ ਕਰਦਾ ਹੈ। ਉਹ ਇਕ-ਵਾਗਾ, ਇਕ-ਪਾਸੜ ਨਹੀਂ ਹੁੰਦਾ, ਨਾ ਉਹ ਜਗਤ ਵਿਚ ਇੱਡਾ ਗ਼ਲਤਾਨ ਹੁੰਦਾ ਹੈ ਕਿ ਉਹ ਅਕਾਲ ਪੁਰਖ ਨੂੰ ਭੁੱਲ ਜਾਏ, ਨਾ ਉਹ ਅਕਾਲ ਪੁਰਖ ਬਾਰੇ ਇਵੇਂ ਅਲਮਸਤ ਬੌਰਾ ਹੁੰਦਾ ਹੈ ਕਿ ਅਕਾਲ ਪੁਰਖ ਦੀ ਰਚਨਾ ਨਾਲ ਸੰਬੰਧ ਤੋੜ ਲਵੇ। ਉਹ ਦੋਹਾਂ ਪੱਖਾਂ ਵਿਚ ਅੰਤਰ ਆਤਮੇ ਵੀ ਤੇ ਸੰਸਾਰਕ ਸਰੀਰਕ ਜੀਵਨ ਵਿਚ ਵੀ ਆਨੰਦ ਵਿਚ ਰਹਿੰਦਾ ਹੈ। ਇਨ੍ਹਾਂ ਦੋਨਾਂ ਪੱਖਾਂ ਨੂੰ ਉਹ ਕੇਂਦਰੀ-ਸਤਿ ਦੇ ਦੋ ਪਹਿਲੂ ਮੰਨਦਾ ਹੈ, ਕਿਉਂਕਿ ਦੋਵੇਂ ਪੱਖ ਅਕਾਲ ਪੁਰਖ ਵਿਚੋਂ ਪ੍ਰਗਟ ਹੋਏ ਹਨ।

ਦੂਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ।
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਿਜ ਸਮਾਇ ਲਇਆ।

(ਰਾਮਕਲੀ, ਮ. ੧)

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ।
ਤਿਥੈ ਊਂਘ ਨ ਭੂਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ।
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ।

(ਸਲੋਕ, ਮ. ੩)

ਘਰ ਹੀ ਜੋਗ ਜੁਗਤਿ ਬਸਣ ਧਰਮਸਾਲੀਐ
ਪਾਵਣ ਮੋਖ ਮੁਕਤਿ ਗੁਰਸਿਖ ਪਾਲੀਐ
ਅੰਤਰ ਪ੍ਰੇਮ ਭਗਤਿ ਨਦਰਿ ਨਿਹਾਲੀਐ
ਪਤਸ਼ਾਹੀ ਇਕ ਛਤ ਖਰੀ ਸੁਖਾਲੀਐ
ਪਾਣੀ ਪੀਹਣ ਘਤ ਸੇਵਾ ਘਾਲੀਐ
ਮਿਸਕੀਨੀ ਵਿਚ ਵਤ ਚਾਲ ਨਿਰਾਲੀਐ।

(ਵਾਰਾਂ ਭਾ. ਗੁਰਦਾਸ)

ਸਿਖ ਗ੍ਰਿਹਸਥ ਵਿਚ ਹੀ ਯੋਗ ਕਮਾਂਦੇ ਹਨ। ਤੇ ਉਨ੍ਹਾਂ ਦਾ ਗ੍ਰਿਹਸਥ ਵਿਚ ਰਹਿਣਾ ਇਵੇਂ ਹੀ ਹੈ ਜਿਵੇਂ ਕੋਈ ਧਰਮਸ਼ਾਲਾ ਵਿਚ ਧਰਮ ਪਾਲਦਾ ਹੈ। ਉਨ੍ਹਾਂ ਦੇ ਹਿਰਦੇ ਵਿਚ ਪ੍ਰੇਮ ਤੇ ਭਗਤੀ ਹੁੰਦੀ ਹੈ ਤੇ ਉਨ੍ਹਾਂ ਦੀ ਨਜ਼ਰ ਸਭ ਨੂੰ ਨਿਹਾਲ ਕਰਦੀ ਹੈ। ਉਹ ਰਾਜਿਆਂ ਬਾਦਸ਼ਾਹਾਂ ਵਾਂਗ ਰਹਿੰਦੇ ਹਨ ਤੇ ਲੋਕਾਂ ਨੂੰ ਸੁਖੀ ਕਰਦੇ ਹਨ। ਸੇਵਾ ਹਿਤ ਪਾਣੀ ਢੋਂਦੇ ਤੇ ਅੰਨ ਪੀਹ ਕੇ ਭੋਜਨ ਛਕਾਣ ਦੀ ਸੇਵਾ ਕਰਦੇ ਤੇ ਨਿਮ੍ਰਤਾ ਵਿਚ ਜੀਵਨ ਬਤੀਤ ਕਰਦੇ ਹਨ, ਉਨ੍ਹਾਂ ਦੀ ਇਹ ਚਾਲ ਨਿਰਾਲੀ ਹੈ।

ਮਨੁੱਖ ਲਈ ਜਗਤ ਵਿਚ ਰਹਿਣਾ ਅਵੱਸ਼ ਹੈ, ਪਰ ਮਨੁੱਖ-ਮਾਤਰ ਦੇ ਸੁਧਾਰ ਲਈ ਤੇ ਉਨ੍ਹਾਂ ਨੂੰ ਉਚੇਰੇ ਕੇਂਦਰ, ਅਰਥਾਤ ਅਕਾਲ ਪੁਰਖ ਤੱਕ ਅਪੜਾਨ ਲਈ ਜਗਤ ਨੂੰ ਕਰਮ-ਭੂਮੀ, ਕਰਮ-ਖੰਡ ਸਮਝਣਾ ਚਾਹੀਦਾ ਹੈ। ਜੋ ਕੁਝ ਭੀ ਅਸੀਂ ਕਰੀਏ, ਉਹ ਈਸ਼ਵਰੀ-ਪ੍ਰੇਮ ਵਿਚ ਮਗਨ ਹੋ ਕੇ ਪਰਮਾਤਮਾ ਦੇ ਚਰਨਾਂ ਵਿਚ ਭੇਟਾ ਵਜੋਂ ਅਰਪਣ ਕਰਨਾ ਚਾਹੀਦਾ ਹੈ, ਹੱਥ ਕਾਰ ਵੱਲ ਤੇ ਦਿਲ ਕਰਤਾਰ ਵੱਲ ਹੋਵੇ, ਇਸ ਪ੍ਰਕਾਰ ਕਾਰ-ਵਿਹਾਰ ਪੂਜਾ ਰੂਪ ਹੁੰਦਾ ਹੈ, ਜੋ ਕੁਝ ਭੀ ਅਸੀਂ ਕਰਦੇ ਹਾਂ ਉਹ ਪਰਮਾਤਮਾ ਦੀ ਸੇਵਾ ਹੁੰਦੀ ਹੈ। ਭਗਤ ਨਾਮਦੇਵ ਜੀ ਨੇ ਰੋਜ਼ਾਨਾਂ ਜ਼ਿੰਦਗੀ ਦੇ ਦ੍ਰਿਸ਼ਟਾਂਤ ਲੈ ਕੇ ਇਸ ਰਮਜ਼ ਨੂੰ

ਇਉਂ ਦਰਸਾਇਆ ਹੈ :

ਆਨੀਲੇ ਕਾਗਦੁ ਕਾਟੀਲੇ ਗੂਡੀਆ ਆਕਾਸ ਮਧੇ ਭਰਮੀਅਲੇ ।
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ।
ਮਨੁ ਰਾਮਨਾਮਾ ਬੇਧੀਅਲੇ ।
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ।
ਆਨੀ ਲੇ ਕੁੰਭੁ ਭਰਾਈ ਲੇ ਊਦਕ ਰਾਜ ਕੁਆਰਿ ਪੁਰੰਦਰੀਏ ।
ਹਸਤ ਬਿਨੋਦ ਬੀਚਾਰ ਕਰਤ ਹੈ ਚੀਤੁ ਸੁ ਗਾਗਰਿ ਰਾਖੀਅਲੇ ।
ਮੰਦਰੁ ਏਕੁ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ ।
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ।
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ।
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ।

(ਰਾਮਕਲੀ, ਨਾਮਦੇਵ)

ਲੜਕਾ ਕਾਗ਼ਜ਼ ਕੱਟ ਕੇ ਗੁੱਡੀ ਬਣਾਕੇ ਆਕਾਸ਼ ਵਿਚ ਉਡਾਂਦਾ ਹੈ, ਆਪਣੇ ਸਾਥੀਆਂ ਨਾਲ ਗੱਲਾਂ-ਬਾਤਾਂ ਕਰਦਾ ਹੈ ਪਰ ਉਸ ਦਾ ਧਿਆਨ ਗੁੱਡੀ ਦੀ ਡੋਰ ਵੱਲ ਹੁੰਦਾ ਹੈ, ਮੈਂ ਆਪਣੀ ਆਤਮਾ ਨੂੰ ਰਾਮ-ਨਾਮ ਨਾਲ ਪ੍ਰੋ ਲਿਆ ਹੈ। ਜਿਵੇਂ ਸੁਨਿਆਰਾਂ ਸੋਨੇ ਦਾ ਗਹਿਣਾ ਘੜਨ ਵਿਚ ਰੁਝਿਆ ਹੁੰਦਾ ਹੈ। ਰਾਣੀ ਦੀ ਗੋਲੀ ਗਾਗਰ ਲਿਜਾਕੇ ਪਾਣੀ ਨਾਲ ਭਰਦੀ ਹੈ, ਹਸਦੀ ਖੇਡਦੀ ਗੱਲਾਂ ਕਰਦੀ ਜਾਂਦੀ ਹੈ, ਪਰ ਉਸ ਦਾ ਮਨ ਗਾਗਰ ਵਿਚ ਹੁੰਦਾ ਹੈ। ਜੇ ਕਿਸੇ ਦਸਾਂ ਦਰਵਾਜ਼ਿਆਂ ਵਾਲੇ ਨਗਰ ਵਿਚੋਂ ਗਾਂਵਾਂ ਚਰਨ ਚੁਗਣ ਲਈ ਨਗਰ ਤੋਂ ਪੰਜ ਕੋਹ ਦੀ ਵਿਥ ਤੇ ਵੀ ਜਾਣ ਫੇਰ ਵੀ ਅਪਣਿਆ ਬੱਚਿਆਂ ਨੂੰ ਚੇਤੇ ਰਖਦੀਆਂ ਹਨ। ਬੱਚਾ ਪੰਘੂੜੇ ਵਿਚ ਹੋਵੇ ਤੇ ਮਾਂ ਭਾਵੇਂ ਘਰ ਹੋਵੇ, ਭਾਵੇਂ ਬਾਹਰ ਹੋਵੇ ਤੇ ਕੰਮ ਵਿਚ ਰੁੱਝੀ ਹੋਵੇ, ਫੇਰ ਵੀ ਉਸ ਦਾ ਚਿਤ ਬੱਚੇ ਵਿਚ ਹੁੰਦਾ ਹੈ। ਗੁਰੂ ਅੰਗਦ ਸਾਹਿਬ ਨੇ ਇਸੇ ਖ਼ਿਆਲ ਨੂੰ ਅਲੌਕਿਕ ਨਾਟਕੀ ਰੰਗ ਵਿਚ ਪ੍ਰਗਟ ਕੀਤਾ ਹੈ :

ਅਖੀਂ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ।
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ।
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ।
ਨਾਨਕ ਹੁਕਮੁ ਪਛਾਣਿ ਕੇ ਤਉ ਖਸਮੈ ਮਿਲਣਾ ।

(ਵਾਰ ਮਾਝ ਮ. ੨)

ਗੁਰੂ ਅਰਜਨ ਸਾਹਿਬ ਨੇ ਸੱਚੇ ਸਿੱਖ ਬਾਬਤ ਇਉਂ ਫ਼ੁਰਮਾਇਆ ਹੈ :

ਰੈਣਿ ਦਿਨਸੁ ਰਹੈ ਇਕ ਰੰਗਾ ।
ਪ੍ਰਭ ਕਉ ਜਾਣੈ ਸਦ ਹੀ ਸੰਗਾ ।
ਠਾਕੁਰ ਨਾਮੁ ਕੀਓ ਉਨਿ ਵਰਤਨਿ ।
ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ।
ਹਰਿ ਸੰਗਿ ਰਾਤੇ ਮਨ ਤਨ ਹਰੇ ।
ਗੁਰ ਪੂਰੇ ਕੀ ਸਰਨੀ ਪਰੇ ।

ਚਰਣ ਕਮਲ ਆਤਮ ਆਧਾਰ ।
ਏਕੁ ਨਿਹਾਰਹਿ ਆਗਿਆਕਾਰ ।
ਏਕੋ ਬਨਜੁ ਏਕੋ ਬਿਉਹਾਰੀ ।
ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ।
ਹਰਖ ਸੋਗ ਦੁਹਹੂੰ ਤੇ ਮੁਕਤੇ ।
ਸਦਾ ਅਲਿਪਤੁ ਜੋਗ ਅਰੁ ਜੁਗਤੇ ।
ਦੀਸਹਿ ਸਭ ਮਹਿ ਸਭ ਤੇ ਰਹਤੇ ।
ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ।

(ਗਉੜੀ, ਮ. ੫)

ਜਦ ਕੋਈ ਅਕਾਲ ਪੁਰਖ ਤੇ ਪੂਰਨ ਟੇਕ ਤੇ ਅਡੋਲ ਨਿਸਚਾ ਰੱਖੇ ਤਾਂ ਉਹ ਮਹਿਸੂਸ ਕਰਦਾ ਹੈ ਜਿਵੇਂ ਉਹ ਵੱਜਣ ਵਾਲਾ ਵਾਜਾ ਹੈ ਤੇ ਦੈਵੀ ਬਜੰਤ੍ਰੀ ਵਾਜਾ ਵਜਾ ਰਿਹਾ ਹੈ । ਫੇਰ ਉਸ ਦਾ ਮਨ ਜਗਤ ਵਿਚ ਜਾਂ ਜਗਤ ਦੇ ਕਾਰ-ਵਿਹਾਰ ਵਿਚ ਰੁਝਦਾ ਫਸਦਾ ਨਹੀਂ, ਉਹ ਤਾਂ ਪਰਮਾਤਮਾ ਦੇ ਭਗਤ ਵਾਂਗ ਆਪਣਾ ਧਰਮ ਪਾਲਦਾ ਹੈ ।

ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ ।
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ।

(ਗਉੜੀ, ਮ. ੫)

ਗੁਰੂ ਅਰਜਨ ਸਾਹਿਬ ਸਪੁੱਤਰਾਂ ਵਾਲੇ ਪ੍ਰੇਮ ਵਿਚ ਆਪਣੇ ਪਿਆਰੇ ਪਿਤਾ ਗੁਰੂ ਰਾਮਦਾਸ ਜੀ ਦਾ ਕਥਨ ਕਰਦੇ ਹਨ ਕਿ ਕਿਵੇਂ ਉਸ ਸਿੱਖ-ਸੰਗਤਾਂ ਨੂੰ ਸਹਜ-ਮਾਰਗ ਦੀ ਸਿੱਖਿਆ ਦਿੰਦੇ ਸਨ :

ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ । ਤਿਸਕਾ ਨਾਮੁ ਸਤਿ ਰਾਮਦਾਸੁ ।
ਆਤਮਰਾਮੁ ਤਿਸੁ ਨਦਰੀ ਆਇਆ । ਦਾਸ ਦਸੰਤਣ ਭਾਇ ਤਿਨਿ ਪਾਇਆ ।
ਸਦਾ ਨਿਕਟਿ ਨਿਕਟਿ ਹਰਿ ਜਾਨੁ । ਸੋ ਦਾਸੁ ਦਰਗਹ ਪਰਵਾਨੁ ।
ਆਪੁਨੇ ਦਾਸ ਕਉ ਆਪਿ ਕਿਰਪਾ ਕਰੈ । ਤਿਸੁ ਦਾਸ ਕਉ ਸਭ ਸੋਝੀ ਪਰੈ ।
ਸਗਲ ਸੰਗਿ ਆਤਮ ਉਦਾਸੁ । ਐਸੀ ਜੁਗਤਿ ਨਾਨਕ ਰਾਮਦਾਸੁ ।

(ਸੁਖਮਨੀ)

ਅਧਿਅਇ 9

# ਵੈਰਾਗ

ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਸਹਜ ਯੋਗ ਦੀ ਪ੍ਰਾਪਤੀ ਲਈ ਅੰਤਰ ਆਤਮੇ ਵੈਰਾਗ ਤੇ ਉਦਾਸੀਨਤਾ ਦਾ ਧਾਰਨ ਕਰਨਾ ਜ਼ਰੂਰੀ ਹੈ। ਮਨੁੱਖ ਦਾ ਜਨਮ ਇਸ ਲਈ ਹੋਇਆ ਕਿ ਸੰਸਾਰ ਵਿਚ ਰਹੇ ਤੇ ਸੰਸਾਰ ਨਾਲ ਪ੍ਰੇਮ ਕਰੇ। ਮਨੁੱਖੀ ਸੁਭਾ ਹੀ ਅਜਿਹਾ ਹੈ ਕਿ ਹਉਮੈ ਦੇ ਪ੍ਰਭਾਵ ਕਰਕੇ ਸੰਸਾਰਕ ਮੋਹ ਹੋਣਾ ਅਵੱਸ਼ਕ ਹੈ। ਪਰ ਹਉਮੈ ਨੂੰ ਨਿਰਮਲ ਕਰ ਕੇ ਉਸ ਨੂੰ ਪਰਮਾਤਮਾ ਦੀ ਪ੍ਰੀਤ ਦੇ ਰੰਗ ਵਿਤ ਬਦਲ ਦੇਣਾ ਮਜ਼ਹਬ ਦਾ ਪ੍ਰਯੋਜਨ ਹੈ। ਹਉਮੈ ਦੇ ਪ੍ਰਭਾਵ ਤੋਂ ਰਹਿਤ ਹੋਣ ਲਈ ਅਕਾਲ ਪੁਰਖ ਨਾਲ ਪ੍ਰੀਤ ਜੋੜਨਾ ਜ਼ਰੂਰੀ ਹੈ। ਇਹ ਗੱਲ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਮਨੁੱਖ ਸੰਸਾਰ ਵਿਚ ਤਿਆਗ ਤੇ ਵੈਰਾਗ ਦੇ ਰੰਗ ਵਿਚ ਰੱਤਿਆਂ ਹੋਇਆ ਸੰਸਾਰ ਵਿਚ ਜੀਵਨ ਬਤੀਤ ਕਰੇ। ਅਨੇਕ ਪ੍ਰਕਾਰ ਦੇ ਕਾਰ-ਵਿਹਾਰ ਕਰਮਯੋਗੀ ਮਨੁੱਖ ਨੂੰ ਆਪਣੀ ਜ਼ਿੰਦਗੀ ਵਿਚ ਅਵੱਸ਼ ਹੀ ਭਲੀ ਪ੍ਰਕਾਰ ਨਿਭਾਉਣੇ ਪੈਂਦੇ ਹਨ, ਸਾਨੂੰ ਆਪਣਾ ਚਿੱਤ ਉਸ ਪਰਮ-ਆਤਮਾ, ਪਰਮ ਮੂਲ-ਤੱਤ ਤੇ ਟਿਕਾਣਾ ਚਾਹੀਦਾ, ਜੋ ਸਾਡੀ ਜ਼ਿੰਦਗੀ ਦਾ ਤੇ ਜ਼ਿੰਦਗੀ ਦੇ ਸਭ ਕਾਰਾਂ-ਵਿਹਾਰਾਂ ਦਾ ਸੋਮਾ ਤੇ ਮੂਲ ਕਾਰਨ ਹੈ। ਅਸਲ ਗੱਲ ਇਹ ਹੈ ਜਦ ਮਨੁੱਖ ਪ੍ਰਕਿਰਤੀ ਦੇ ਤਿੰਨਾਂ ਗੁਣਾਂ ਤੋਂ ਉਚੇਰਾ ਹੋ ਜਾਵੇ ਦੇ ਦੇਸ਼-ਕਾਲ ਦੀਆਂ ਹੱਦਾਂ ਟੱਪ ਕੇ ਅਕਾਲ ਪੁਰਖ ਨਾਲ ਅਭੇਦ ਹੋ ਜਾਵੇ, ਤਾਂ ਉਹ ਅਮਰ ਹੋ ਜਾਂਦਾ ਹੈ। ਦੇਸ਼-ਕਾਲ ਦਾ ਵਿਚਾਰ ਸੰਕਲਪ-ਮਾਤਰ ਹੈ, ਜਦ ਆਤਮਾ ਇਨ੍ਹਾਂ ਮਾਨਸਿਕ ਵਿਚਾਰਾਂ ਤੋਂ ਉਚੇਰੀ ਹੋ ਜਾਏ ਤਾਂ ਸੁਤੇ ਹੀ ਅਮਰ, ਅਨੰਤ, ਤੇ ਸਰਬ-ਵਿਆਪਕ ਹੋ ਜਾਂਦੀ ਹੈ। ਜੀਵ-ਆਤਮਾ ਦੀ ਜਦ ਇਹ ਦਸ਼ਾ ਹੋਵੇ ਤਾਂ ਫੇਰ ਲੋਕ-ਪਰਲੋਕ ਵਿਚ ਜੀਵ-ਆਤਮਾ ਦੀ ਜ਼ਾਤੀ ਵੱਖਰੀ ਜ਼ਿੰਦਗੀ ਇਥੇ ਜਾਂ ਅੱਗੇ ਕੁਝ ਮਾਅਨੇ ਨਹੀਂ ਰਖਦੀ। ਅਜਿਹੀ ਆਤਮਾ ਇਨ੍ਹਾਂ ਗੁਣਾਂ ਤੇ ਵਿਚਾਰਾਂ ਤੋਂ ਉਚੇਰੀ ਹੋ ਜਾਂਦੀ ਹੈ। ਅਧਿ-ਆਤਮਿਕ ਅਰਥਾਂ ਵਿਚ ਕੇਵਲ ਇਸ ਪ੍ਰਕਾਰ ਵੈਰਾਗ ਤੇ ਸਹਜ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਫਿਰ ਮਨੁੱਖ ਸੱਚਮੁਚ ਮੁਕਤ ਤੇ ਸੁਖੀ ਹੁੰਦਾ ਹੈ।

ਇੰਦ੍ਰੀ ਪੰਚ ਪੰਚੇ ਵਸਿ ਆਣੈ
ਖਿਮਾ ਸੰਤੋਖੁ ਗੁਰਮਤਿ ਪਾਵੈ।
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ
ਜੋ ਭੈ ਬੈਰਾਗਿ ਹਰਿ ਗੁਣ ਗਾਵੈ।

(ਪ੍ਰਭਾਤੀ, ਮ. ੩)

ਬੂਝਿ ਬੈਰਾਗੁ ਕਰੇ ਜੋ ਕੋਇ।
ਜਨਮ ਮਰਣ ਫਿਰਿ ਸੋਗੁ ਨ ਹਇ।

(ਭੈਰਉ, ਮ. ੫)

ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ।
ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ।
ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ।
ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ।

(ਸਾਰੰਗ ਕੀ ਵਾਰ, ਮ. ੩)

ਮਾਈ ਰੀ ਕਾਟੀ ਜਮ ਕੀ ਫਾਸ ।
ਹਰਿ ਹਰਿ ਜਪਤ ਸਰਬ ਸੁਖ ਪਾਏ
ਬੀਚੇ ਗ੍ਰਸਤ ਉਦਾਸ ।

(ਸਾਰੰਗ, ਮ. ੫)

ਭਾਈ ਗੁਰਦਾਸ ਜੀ ਨੇ ਇਸੇ ਆਸ਼ੇ ਨੂੰ ਵਿਸਤਾਰ ਪੂਰਬਕ ਇਉਂ ਦਰਸਾਇਆ ਹੈ:

ਗੁਰ ਸਿਖ ਮਾਇਆ ਵਿਚ ਉਦਾਸੀ
ਸਨਮੁਖ ਮਿਲ ਪੰਚ ਆਖੀਅਨ ਬਿਰਦ ਪੰਚ ਪਰਮੇਸ਼ਰ ਪਾਸੀ ।
ਗੁਰਮੁਖ ਮਿਲ ਪਰਵਾਣ ਪੰਚ ਸਾਧੂ ਸੰਗਤਿ ਸਚਖੰਡ ਬਿਲਾਸੀ,
ਗੁਰੂ ਦਰਸ਼ਨ ਗੁਰੂ ਸ਼ਬਦ ਹੈ ਨਿਜ ਘਰ ਭਾਇ ਭਗਤਿ ਰਹਿਰਾਸੀ
ਮਿਠਾ ਬੋਲਣੁ ਨਿਵ ਚਲਣੁ ਖਟ ਖਵਾਲਣ ਆਸ ਨਿਰਾਸੀ,
ਸਦਾ ਸਹਿਜ ਬੈਰਾਗ ਹੈ ਕਲੀਕਾਲ ਅੰਦਰ ਪਰਗਾਸੀ
ਸਾਧੂ ਸੰਗਤਿ ਮਿਲ ਬੰਦ ਖਲਾਸੀ ।

(ਵਾਰਾਂ ਭਾਈ ਗੁਰਦਾਸ,)

ਹਉਂ ਸਦਕੇ ਤਿਨ੍ਹਾਂ ਗੁਰਸਿਖਾਂ ਸਤਗੁਰ ਨੋ ਮਿਲ ਆਪ ਗਵਾਯਾ
ਹਉਂ ਸਦਕੇ ਤਿਨ੍ਹਾਂ ਗੁਰੂ ਸਿਖਾਂ ਕਰਨ ਉਦਾਸੀ ਅੰਦਰ ਮਾਯਾ
ਹਉਂ ਸਦਕੇ ਤਿਨ੍ਹਾਂ ਗੁਰਸਿਖਾਂ ਗੁਰਮਤਿ ਗੁਰੂ ਚਰਣੀ ਚਿਤ ਲਾਯਾ
ਹਉਂ ਸਦਕੇ ਤਿਨ੍ਹਾਂ ਗੁਰਸਿਖਾਂ ਬਾਹਰ ਜਾਂਦਾ ਵਰਜ ਰਹਾਯਾ
ਹਉਂ ਸਦਕੇ ਤਿਨ੍ਹਾਂ ਗੁਰਸਿਖਾਂ ਆਸਾ ਵਿਚ ਨਿਰਾਸ ਵਲਾਯਾ
ਸਤਿਗੁਰ ਦਾ ਉਪਦੇਸ਼ ਦ੍ਰਿੜਾਯਾ...
ਗੁਰ ਪੂਰੇ ਉਪਦੇਸ਼ ਸਚ ਦ੍ਰਿੜਾਇਆ
ਗੁਰਮੁਖ ਭੂਪਤਿ ਭੇਸ ਨ ਵਿਆਪੇ ਮਾਇਆ ।

(ਵਾਰਾਂ ਭਾ. ਗੁਰਦਾਸ,)

ਗੁਰੂ ਗ੍ਰੰਥ ਸਾਹਿਬ ਵਿਚ ਸੂਝ-ਬੂਝ ਪੂਰਤ ਤਿਆਗ ਤੇ ਨਿਸ਼ਕਾਮ-ਵੈਰਾਗ ਦੇ ਆਸ਼ੇ ਨੂੰ ਆਮ ਤੌਰ ਤੇ ਕੁਦਰਤ ਦੀਆਂ ਦੋ ਮਿਸਾਲਾਂ ਦੁਆਰਾ ਦੁਹਰਾਇਆ ਗਿਆ ਹੈ। ਭਾਰਤ ਵਿਚ ਕੰਵਲ ਨੂੰ ਫੁੱਲਾਂ ਦਾ ਰਾਜਾ ਮੰਨਿਆ ਗਿਆ ਹੈ। ਨਾ ਕੇਵਲ ਪੁਰਾਣਿਕ ਕਥਾ ਵਿਚ, ਬਲਕਿ ਬੋਧੀਆਂ ਦੇ ਸਾਹਿਤ ਵਿਚ ਵੀ ਇਸ ਫੁੱਲ ਨੂੰ ਬੜੀ ਵਿਸ਼ੇਸ਼ਤਾ ਦਿੱਤੀ ਗਈ ਹੈ। ਹਿੰਦੂਆਂ, ਬੋਧੀਆਂ ਤੇ ਮੁਗਲਾਂ ਦੀਆਂ ਇਮਾਰਤਾਂ ਵਿਚ ਵੀ ਕੰਵਲ ਫੁੱਲ ਨੂੰ ਇਸ ਦੀ ਸ਼ਾਂਤ, ਤੇਜੱਸਵੀ ਸੁੰਦਰਤਾ ਕਾਰਨ ਬਹੁਤ ਵਿਸ਼ੇਸ਼ਤਾ ਦਿੱਤੀ ਗਈ ਹੈ। ਪਰ ਅਧਿਆਤ-ਮਿਕ ਮੰਡਲ ਵਿਚ ਇਸ ਦਾ ਜ਼ਿਕਰ ਇਸ ਲਈ ਆਉਂਦਾ ਹੈ ਕਿ ਭਾਵੇਂ ਇਹ ਫੁੱਲ ਪਾਣੀ

ਵਿਚ ਹੁੰਦਾ ਹੈ, ਫਲਦਾ-ਫੂਲਦਾ ਵੀ ਪਾਨੀ ਵਿਚ ਹੀ ਹੈ, ਪਰ ਪੱਤਿਆਂ ਦੇ ਥਿੰਧੇ, ਚੀਕਣੇ ਹੋਣ ਕਰਕੇ ਪਾਣੀ ਸੇਜਲ ਤੋਂ ਰਹਿਤ, ਅਲੋਪ ਰਹਿੰਦਾ ਹੈ। ਇਹ ਫੁੱਲ ਉਸ ਮਨੁੱਖ ਲਈ ਜੋ ਗ੍ਰਿਹਸਥ ਦੇ ਸਾਰੇ ਕਾਰ ਵਿਹਾਰ ਤਾਂ ਨਿਭਾਂਦਾ ਹੈ, ਪਰ ਆਪਣੇ ਮਨ ਤੇ ਹਿਰਦੇ ਨੂੰ ਭੈ ਤੇ ਮੋਹ ਤੋਂ ਜੋ ਮਨੁੱਖਾ ਜੀਵਨ ਵਿਚ ਬਾਹਲੇ ਪ੍ਰਭਾਵਕ ਹਨ, ਅਲੋਪ ਰਖਦਾ ਹੈ, ਹਾਂ, ਅਜਿਹੇ ਮਨੁੱਖ ਨੂੰ ਦਰਸਾਣ ਲਈ ਕੰਵਲ ਫੁੱਲ ਦੀ ਮਿਸਾਲ ਢੁਕਦੀ-ਫਬਦੀ ਆਦਰਸ਼ਕ ਮਿਸਾਲ ਹੈ।

ਇਕ ਹੋਰ ਮਿਸਾਲ ਜੋ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਆਸ਼ੇ ਨੂੰ ਪ੍ਰਗਟ ਕਰਨ ਲਈ ਵਰਤੀ ਗਈ ਹੈ, ਉਹ ਮੁਰਗਾਬੀ ਦੀ ਮਿਸਾਲ ਹੈ। ਇਹ ਨਿੱਕਾ ਜਿਹਾ ਸੁੰਦਰ ਪੰਛੀ ਹੈ, ਜੋ ਪਾਨੀ ਵਿਚ ਡਾਢਾ ਚੰਚਲ, ਚੁਸਤ, ਅਟਿਕ ਇਧਰੋਂ ਉਧਰ ਤਾਰੀਆਂ ਲਾਂਦਾ ਦਿਸਦਾ ਹੈ। ਇਹ ਪੰਛੀ ਘੱਟ ਹੀ ਆਰਾਮ ਨਾਲ ਬੈਠਦਾ ਹੈ, ਸਦਾ ਤਾਰੀਆਂ ਲਾਂਦਾ ਦਿਖਾਈ ਦਿੰਦਾ ਹੈ। ਪਰ ਫਿਰ ਵੀ ਉਸ ਦੇ ਥਿੰਧੇ ਫ਼ੰਗਾਂ ਕਰਕੇ ਇਸ ਦਾ ਸਰੀਰ ਸੁੱਕੇ ਦਾ ਸੁੱਕਾ ਰਹਿੰਦਾ ਹੈ; ਭਿਜਦਾ ਸਿਜਦਾ ਨਹੀਂ। ਭਾਵੇਂ ਪਾਣੀ ਵਿਚ ਹੀ ਤੁਰਤ-ਫੁਰਤ ਤਾਰੀਆਂ ਲਾਂਦਾ ਫਿਰਦਾ ਹੈ, ਪਰ ਪਾਣੀ ਦਾ ਇਸ ਦੇ ਸਰੀਰ ਤੇ ਰੰਚਕ ਮਾਤਰ ਅਸਰ ਨਹੀਂ। ਸਹਜ-ਯੋਗੀ ਸਿੱਖ ਨੂੰ ਵੀ ਇਸੇ ਭਾਂਤ ਹੋਣਾ ਲੋੜੀਏ। ਉਸ ਨੂੰ ਸੰਸਾਰ ਵਿਚ ਰਹਿ ਕੇ ਗ੍ਰਿਹਸਥ ਦੇ ਸਭ ਕਾਰ-ਵਿਹਾਰ ਭਲੀ ਪ੍ਰਕਾਰ ਨਿਭਾਉਣੇ ਜ਼ਰੂਰੀ ਹਨ, ਪਰ ਸ਼ਰਤ ਇਹ ਹੈ ਕਿ ਉਹ ਮੋਹ-ਮਾਇਆ, ਵਿਸ਼ਿਆਂ-ਵਿਕਾਰਾਂ ਦੇ ਆਲ-ਜੰਜਾਲ ਵਿਚ ਨਾ ਫਸੈ ਤੇ ਉਨ੍ਹਾਂ ਤੋਂ ਅਲੇਪ ਰਹੇ।

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।
ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ।
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ।

(ਰਾਮਕਲੀ, ਸਿਧਗੋਸਟਿ, ਮ. ੧)

ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ।
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉਂ ਮੁਰਗਾਈ ਪੰਕੁ ਨ ਭੀਜੈ।

(ਕਲਿਆਨ, ਮ. ੪)

ਮਾਇਆ ਦਾ ਮੋਹ ਬਹੁਤ ਬਲਵਾਨ ਹੈ ਤੇ ਪਾਪ-ਰੂਪ ਕਾਲਖ ਦਾ ਦਾਗ ਲਾ ਦਿੰਦਾ ਹੈ, ਪਰ ਹਰੀ ਦੇ ਭਗਤ ਮਾਇਆ ਵਿਚ ਅਲੇਪ ਰਹਿੰਦੇ ਹਨ ਜਿਵੇਂ ਮੁਰਗਾਈ ਦੇ ਖੰਭ ਪਾਣੀ ਵਿਚ ਨਹੀਂ ਭਿੱਜਦੇ।

ਸਾਚਿ ਨਾਮਿ ਮੇਰਾ ਮਨੁ ਲਾਗਾ।
ਲੋਗਨ ਸਿਉ ਮੇਰਾ ਠਾਠਾ ਬਾਗਾ।
ਬਾਹਰਿ ਸੂਤੁ ਸਗਲ ਸਿਉ ਮਉਲਾ।
ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ।
ਮੁਖ ਕੀ ਬਾਤ ਸਗਲ ਸਿਉ ਕਰਤਾ।
ਜੀਆ ਸੰਗਿ ਪ੍ਰਭੁ ਅਪੁਨਾ ਧਰਤਾ।

(ਆਸਾ ਮ. ੫)

ਭਾਈ ਗੁਰਦਾਸ ਜੀ ਲਈ ਕੰਵਲ ਫੁੱਲ ਦਾ ਦ੍ਰਿਸ਼ਟਾਂਤ ਬਹੁਤ ਹੀ ਮਨਮੋਹਣਾ ਮਲੂਮ ਹੁੰਦਾ ਹੈ। ਉਨ੍ਹਾਂ ਨੇ ਬਾਰ ਬਾਰ ਸੱਚੇ ਸਿੱਖ ਦੀ ਤੁਲਨਾ ਵਿਸਤਾਰ ਪੂਰਬਕ ਕੰਵਲ ਫੁੱਲ ਨਾਲ ਕੀਤੀ।

ਜਲ ਵਿਚਿ ਕਵਲ ਅਲਿਪਤ ਹੈ ਸੰਗ ਦੋਖ ਨਿਰਦੋਖ ਰਹੰਦਾ।
ਰਾਤੀਂ ਭਵਰ ਲੁਭਾਇੰਦਾ ਸੀਤਲ ਹੋਇ ਸੁਗੰਧਿ ਮਿਲੰਦਾ।
ਭਲਕੇ ਸੂਰਜ ਧਿਆਨ ਧਰ ਪਰਫੁਲਤ ਹੋਇ ਮਿਲੈ ਹਸੰਦਾ।
ਗੁਰਮੁਖ ਸੁਖ ਫਲ ਸਹਿਜ ਘਰ ਵਰਤਮਾਨ ਅੰਦਰ ਵਰਤੰਦਾ।
ਲੋਕਾਚਾਰੀ ਲੋਕ ਵਿਚ ਵੇਦ ਵੀਚਾਰੀ ਕਰਮ ਕਰੰਦਾ।
ਸਾਵਧਾਨ ਗੁਰੂ ਗਯਾਨ ਵਿਚ ਜੀਵਨ ਮੁਕਤ ਜੁਗਤਿ ਵਿਚਰੰਦਾ।
ਸਾਧ ਸੰਗਤਿ ਗੁਰ ਸਬਦ ਵਸੰਦਾ।

ਸਤਿਗੁਰੁ ਸਚਾ ਪਾਤਸ਼ਾਹ ਗੁਰਮੁਖ ਗਾਡੀ ਰਾਹ ਚਲਾਯਾ।
ਪੰਚ ਦੂਤ ਕਰ ਭੂਤ ਵਸ ਦੁਰਮਤਿ ਦੂਜਾ ਭਾਉ ਮਿਟਾਯਾ।
ਸ਼ਬਦ ਸੂਰਤ ਲਿਵ ਚਲਣਾ ਜਮ ਜਾਗਾਤੀ ਨੇੜ ਨ ਆਯਾ।
ਬੇਮੁਖ ਬਾਰਹਿੰ ਬਾਟ ਕਰ ਸਾਧ ਸੰਗਤਿ ਸਚ ਖੰਡ ਵਸਾਯਾ।
ਭਾਉ ਭਗਤਿ ਭਉ ਮੰਤ੍ਰ ਦੇ ਨਾਮ ਦਾਨ ਇਸਨਾਨ ਦ੍ਰਿੜਾਯਾ।
ਜਿਉ ਜਲ ਅੰਦਰ ਕਮਲ ਹੈ ਮਾਯਾ ਵਿਚ ਉਦਾਸ ਰਹਾਯਾ।
ਆਪ ਗਵਾਇ ਨ ਆਪ ਗਣਾਯਾ।

ਗੁਰਮੁਖ ਸੁਖ ਫਲ ਸਾਧੁ ਸੰਗ ਮਾਯਾ ਅੰਦਰ ਕਰਨ ਉਦਾਸੀ।
ਜਿਉ ਜਲ ਅੰਦਰ ਕਵਲ ਹੈ ਸੂਰਜ ਧਯਾਨ ਅਕਾਸ ਨਿਵਾਸੀ।
ਚੰਦਨ ਸਪੀਂ ਵੇੜਿਆ ਸੀਤਲ ਸ਼ਾਂਤਿ ਸੁਗੰਧ ਵਿਗਾਸੀ।
ਸਾਧੁ ਸੰਗਤ ਸੰਸਾਰ ਵਿਚ ਸ਼ਬਦ ਸੁਰਤਿ ਲਿਵ ਸਹਿਜ ਬਿਲਾਸੀ।
ਜੋਗ ਜੁਗਤਿ ਭੋਗ ਭੁਗਤਿ ਜੀਵਣ ਮੁਕਤ ਅਛਲ ਅਬਿਨਾਸੀ।

(ਵਾਰਾਂ ਭ. ਗੁਰਦਾਸ, )

(ਚੰਦਨ ਸੱਪੀਂ ਵੇੜਿਆ : ਚੰਦਨ ਦੇ ਬ੍ਰਿਛ ਨਾਲ ਸੱਪ ਲਿਪਟੇ ਹੁੰਦੇ ਹਨ, ਦਿਵੇਂ ਸਾਡੇ ਦੁਆਲੇ ਮਾਇਆ ਦਾ ਜਾਲ ਹੈ)।

ਸਿੱਖ ਵਿਦਵਾਨਾਂ ਨੇ ਇਸ ਪ੍ਰਕਾਰ ਦੇ ਜੀਵਨ ਨੂੰ ਗਿਆਨ ਮੂਲਕ-ਪ੍ਰਵਿਰਤੀ ਕਿਹਾ ਹੈ, ਅਰਥਾਤ ਸੂਝ-ਬੂਝ-ਪੂਰਤ ਜੀਵਨ। ਸਿਆਣਾ ਮਨੁੱਖ ਸੰਸਾਰੀ ਜੀਵਨ ਤੋਂ ਘਾਬਰ ਕੇ ਨੱਸਦਾ ਨਹੀਂ, ਨਾ ਹੀ ਜ਼ਿੰਦਗੀ ਦੀ ਖੇਡ ਖੇਡਣ ਦਾ ਉਸ ਨੂੰ ਚਾਅ ਹੈ, ਪਰ ਨਾਲ ਹੀ ਨਿਹਚਲ ਸਤਿ ਦਾ ਗਿਆਨ ਉਸ ਨੂੰ ਪ੍ਰੇਰਨਾ ਕਰਦਾ ਹੈ ਕਿ ਭਾਵੇਂ ਸੰਸਾਰ ਦੀ ਖੇਡ ਖੇਡਣ ਯੋਗ ਤਾਂ ਹੈ ਪਰ ਅਸਲ ਵਿਚ ਪ੍ਰਛਾਵੇਂ ਸਮਾਨ ਛਾਈਂ-ਮਾਈਂ ਹੋਣ ਵਾਲੀ, ਚਲਾਇਮਾਨ ਖੇਡ ਹੈ। ਜਿਸ ਆਤਮਾ ਨੇ ਸਤਿ-ਸਰੂਪ ਦੀ ਪ੍ਰਾਪਤੀ ਨੂੰ ਆਪਣਾ ਪਰਮ-ਪ੍ਰਯੋਜਨ, ਪਰਮ ਮਨੋਰਥ ਬਣਾਇਆ ਹੈ, ਉਸ ਨੂੰ ਜਗਤ ਕਿਵੇਂ ਸਦਾ ਲਈ ਮੋਹ

ਸਕਦਾ ਹੈ ਤੇ ਉਹ ਜਗਤ ਵਿਚ ਕਿਵੇਂ ਖਚਿਤ ਹੋ ਸਕਦਾ ਹੈ ? ਮਾਇਆ ਦਾ ਠਾਠ-ਬਾਠ ਪਲ-ਝਲ ਦਾ ਹੈ, ਸਦਾ ਰਹਿਣ ਵਾਲਾ ਨਹੀਂ, ਫਿਰ ਜੋਕਾਂ ਵਾਂਗ ਕੋਈ ਉਸ ਨੂੰ ਕਿਉਂ ਚੰਬੜਿਆ ਰਹੇ ਜਿਵੇਂ ਸਾਡੇ ਵਿਚੋਂ ਕਈ ਚੰਬੜਦੇ ਹਨ। ਜਦ ਸੰਸਾਰ ਦਾ ਦਿਸਦਾ ਠਾਠ-ਬਾਠ ਕਿਸੇ ਹੋਰ ਚੀਜ਼ ਦਾ ਕੇਵਲ ਪ੍ਰਛਾਵਾ ਹੈ ਤਾਂ ਫੇਰ ਅਸੀਂ ਉਸ ਤੇ ਮੋਹਤ ਕਿਉਂ ਹੋਈਏ ਤੇ ਉਸ ਤੇ ਅਸੀਂ ਕਿਉਂ ਡੁਲ੍ਹ-ਡੁਲ੍ਹ ਪਈਏ ? ਸੰਸਾਰ ਦੀ ਖੇਡ ਖੇਡਣ ਦਾ ਚਾਅ ਕੇਵਲ ਗਿਆਨ ਦੀ ਪ੍ਰਾਪਤੀ ਲਈ, ਵਿਕਾਸ ਜਾਂ ਉਨਤੀ ਲਈ ਹੋਣਾ ਲੋੜੀਏ, ਪਰ ਅੱਖਾਂ ਸਾਮ੍ਹਣੇ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਗਿਆਨ ਦਾ ਪ੍ਰਗਾਸ ਹੋਵੇ ਤੇ ਉਸ ਸਤਿ-ਸਰੂਪ ਨਾਲ ਪ੍ਰੀਤ ਜੁੜੇ ਜੋ ਇਸ ਮਾਇਆ ਦੀ ਲੀਲ੍ਹਾ ਦਾ ਮੂਲ-ਕਾਰਨ, ਤੇ ਕਰਨ-ਕਾਰਨ ਹੈ।

ਸਿੱਖੀ ਆਸ਼ੇ ਅਨੁਸਾਰ ਮਾਇਆ ਦੀ ਪ੍ਰੀਤ ਨੂੰ ਮੋਹ, ਅਰਥਾਤ ਮੂੜ੍ਹਪਣ ਕਿਹਾ ਗਿਆ ਹੈ। ਸਤਿ-ਸਰੂਪ ਅਕਾਲ ਪੁਰਖ ਦੀ ਪ੍ਰੀਤੀ ਦੇ ਮੁਕਾਬਲੇ ਤੇ ਮਾਇਆ ਨਾਲ ਮੋਹ ਲਾਉਣਾ ਅਸੱਤ ਨਾਲ ਪ੍ਰੀਤ ਕਰਨੀ ਹੈ। ਗਿਆਨਵਾਨ ਮਨੁੱਖ ਇਸ ਫੰਧੇ, ਇਸ ਕੁੜੱਕੀ ਵਿਚ ਨਹੀਂ ਫਸਦਾ। ਉਹ ਇਸ ਸੰਸਾਰ ਦਿਆਂ ਐਸ਼ਾਂ-ਭੋਗਾਂ ਵਿਚੋਂ ਇਉਂ ਲੰਘ ਜਾਂਦਾ ਹੈ ਜਿਵੇਂ ਮੁਰਗਾਈ ਦੇ ਚੀਕਣੇ ਖੰਭ ਪਾਣੀ ਤੋਂ ਨਿਰਲੇਪ ਰਹਿੰਦੇ ਹਨ। ਉਹ ਜਗ ਦੇ ਮਨਮੋਹਣੇ ਰੰਗ-ਤਮਾਸ਼ਿਆਂ ਨੂੰ ਆਪਣੀ ਆਤਮਾ ਨੂੰ ਉਚੇਰਾ ਕਰਨ ਲਈ ਵਰਤਦਾ ਹੈ ਜਿਵੇਂ ਕੰਵਲ ਫੁੱਲ ਪਾਣੀ ਤੇ ਚਿਕੜ ਨੂੰ ਆਪਣੇ ਵਧਣ-ਫੁਲਣ ਲਈ ਵਰਤਦਾ ਹੈ ਤੇ ਮੂੰਹ ਸਦਾ ਸੂਰਜ ਵਲ ਟਿਕਾਈ ਰਖਦਾ ਹੈ, ਮਾਨੋ ਸੂਰਜ ਨੂੰ ਪੂਜਦਾ ਹੈ। ਜਿਵੇਂ ਕੰਵਲ ਫੁੱਲ ਸਵੇਰ-ਸਾਰ ਸੂਰਜ ਦੀ ਰੋਸ਼ਨੀ ਵੇਖਦਿਆਂ ਹੀ ਖਿੜ ਪੈਂਦਾ ਹੈ, ਤੇ ਉਸ ਦੇ ਰੇਸ਼ਮੀ ਗੁਲਾਬੀ ਪੱਤਰ ਦਿਨ ਭਰ ਸੂਰਜ-ਮੁਖੀ ਰਹਿੰਦੇ ਹਨ, ਭਾਵੇਂ ਪਾਣੀ ਦੀਆਂ ਲਹਿਰਾਂ ਦੀ ਸੇਜ ਤੇ ਅਰਾਮ ਨਾਲ ਪਏ ਰਹਿਣ, ਇਵੇਂ ਸਿੱਖ ਦੀ ਆਤਮਾ ਕੁਦਰਤ ਦੇ ਨਾਟਕ-ਚੇਟਕ ਨੂੰ ਆਨੰਦ-ਮਈ ਵੇਖਦੀ ਹੈ, ਪਰ ਸਦਾ ਅਕਾਲ-ਪੁਰਖ ਦੇ ਚਰਨਾਂ ਵਿਚ ਟਿਕੀ ਰਹਿੰਦੀ ਹੈ। ਇਹ ਇਸ ਲਈ ਸੰਭਵ ਹੈ ਕਿਉਂਕਿ ਆਤਮਾ ਵਿਚ ਗਿਆਨ ਪ੍ਰਗਾਸ ਦੁਆਰਾ ਉਸ ਦੀਆਂ ਸੁਰਤ ਦੀਆਂ ਅੱਖਾਂ ਖੁਲ੍ਹ ਗਈਆਂ ਹਨ ਤੇ ਉਸ ਨੂੰ ਸਤ-ਅਸਤ, ਅਚੱਲ ਤੇ ਚੱਲਣਹਾਰ, ਅਬਿਨਾਸ਼ੀ ਤੇ ਬਿਨਸਹਾਰ ਦੇ ਭਿੰਨ-ਭੇਦ ਦੀ ਸੋਝੀ ਹੋ ਗਈ ਹੈ।

ਜਿਸ ਸਿੱਖ ਦੀ ਪ੍ਰੀਤੀ ਕਰਤਾਰ ਨਾਲ ਜੁੜੀ ਹੈ, ਉਹ ਸ਼ੇਖ ਫਰੀਦ ਜੀ ਤੇ ਭਗਤ ਕਬੀਰ ਜੀ ਵਾਂਗ ਜਾਣਦਾ ਹੈ ਕਿ ਜਿਹੜੀਆ ਵਸਤਾਂ ਮਨੁੱਖੀ ਮਨ ਨੂੰ ਮੋਂਹਦੀਆਂ ਤੇ ਸਾਡੇ ਸੰਤ-ਸਰੂਪ ਦੇ ਪ੍ਰੇਮ ਨੂੰ ਤੋੜਦੀਆਂ ਹਨ। ਪਲ-ਝਲ ਦਾ ਰੰਗ-ਤਮਾਸ਼ਾ ਹਨ ਜੋ ਆਕਾਸ਼ੀ-ਪੀਂਘ ਵਾਂਗ ਛਿਨ-ਮਾਤਰ ਰਹਿੰਦੀਆਂ ਹਨ, ਇਹ ਭੜਕੀਲੇ ਰੰਗ-ਤਮਾਸ਼ੇ ਜੀਵ-ਆਤਮਾ ਨੂੰ ਰਾਹੋਂ ਕੁਰਾਹੇ ਕਿਉਂ ਪਾਉਣ ਤੇ ਅਸੀਂ ਸੱਚਾ ਮਾਰਗ, ਨਿਹਚਲ ਸੁਖ ਤੇ ਸਦੀਵੀ ਗਿਆਨ ਦਾ ਮਾਰਗ ਕਿਉਂ ਤਿਆਗ ਦੇਈਏ ?

ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈਂ ਡਿਠੁ।
ਕਜਲ ਰੇਖ ਨ ਸਹਦਿਆ ਪੰਖੀ ਸੂਇ ਬਹਿਠੁ।

* * * *

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ।
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ।

* * * *

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ।

* * * *

ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ ।
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ।

(ਸ਼ੇਖ ਫ਼ਰੀਦ, ਸਲੋਕ)

ਜਿਹ ਸਿਰਿ ਰਚਿ ਰਚਿ ਬਾਂਧਤ ਪਾਗ । ਸੋ ਸਿਰੁ ਚੁੰਚ ਸਵਾਰਹਿ ਕਾਗ ।
ਇਸੁ ਤਨ ਧਨ ਕੋ ਕਿਆ ਗਰਬਈਆ । ਰਾਮ ਨਾਮੁ ਕਾਹੇ ਨ ਦ੍ਰਿੜੀਆ ।
ਕਹਤ ਕਬੀਰ ਸੁਨਹੁ ਮਨ ਮੇਰੇ । ਇਹੀ ਹਵਾਲ ਹੋਹਿਗੇ ਤੇਰੇ ।

(ਗਉੜੀ, ਕਬੀਰ)

ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਮਾਇਆ ਮੋਹਣੀ ਦੇ ਪ੍ਰਭਾਵ ਕਰਕੇ ਮਨੁੱਖ ਮੋਹ ਵਿਚ ਫ਼ਸ ਕੇ ਵਿਸ਼ਿਆਂ-ਵਿਕਾਰਾਂ ਦੇ ਭੋਗ ਨੂੰ ਜੀਵਨ-ਮਨੋਰਥ ਸਮਝ ਲੈਂਦਾ ਹੈ ਤੇ ਉਸ ਨੂੰ ਅਖੀਰ ਨਿਰਾਸਤਾ ਹੁੰਦੀ ਹੈ । ਇਸੇ ਕਰਕੇ ਸਾਹਿਬਾਂ ਨੇ ਬਾਰ ਬਾਰ ਮਨ ਦੀ ਇਸ ਰੁਚੀ ਨੂੰ ਤਿਆਗਣ ਲਈ ਤੇ ਉਸ ਦੀ ਥਾਂ ਅਕਾਲ ਪੁਰਖ ਨਾਲ ਪ੍ਰੀਤ ਜੋੜਨ ਲਈ ਤੇ ਇਸ ਗੱਲ ਤੇ ਨਿਸ਼ਚਾ ਰੱਖਣ ਲਈ ਜ਼ੋਰ ਦਿਤਾ ਹੈ ਕਿ ਜੋ ਕੁਝ ਉਹ ਕਰਦਾ ਹੈ, ਸਾਡੇ ਭਲੇ ਲਈ ਕਰਦਾ ਹੈ ।

ਮੋਹੁ ਕੁਟੰਬੁ ਮੋਹੁ ਸਭ ਕਾਰ ।
ਮੋਹੁ ਤੁਮ ਤਜਹੁ ਸਗਲ ਵੇਕਾਰ ।
ਮੋਹੁ ਅਰੁ ਭਰਮੁ ਤਜਹੁ ਤੁਮ ਬੀਰ ।
ਸਾਚੁ ਨਾਮੁ ਰਿਦੇ ਰਵੈ ਸਰੀਰ...
ਏਤੁ ਮੋਹਿ ਡੂਬਾ ਸੰਸਾਰ ।
ਗੁਰਮੁਖਿ ਕੋਈ ਉਤਰੈ ਪਾਰਿ ।

(ਆਸਾ, ਮ. ੧)

ਜੇਤਾ ਮੋਹੁ ਪਰੀਤਿ ਸੁਆਦ । ਸਭਾ ਕਾਲਖ ਦਾਗਾ ਦਾਗ ।
ਦਾਗ ਦੋਸ ਮੁਹਿ ਚਲਿਆ ਲਾਇ । ਦਰਗਹ ਬੈਸਣ ਨਾਹੀ ਜਾਇ ।

(ਧਨਾਸਰੀ, ਮ. ੧)

ਅਕਾਲ ਪੁਰਖ ਅਚਲ ਅਬਿਨਾਸੀ ਸਤਿ-ਸਰੂਪ ਹੈ, ਭੋਗਾਂ ਦੇ ਸਵਾਦ ਪਲ-ਝਲ ਦੇ ਹਨ, ਸਦਾ ਨਹੀਂ ਰਹਿਣੇ । ਇਸ ਲਈ ਸਾਨੂੰ ਸਦਾ ਰਹਿਣ ਵਾਲੀ ਹਸਤੀ ਵਿਚ ਨਿਸਚਾ ਰਖਣਾ ਚਾਹੀਦਾ ਹੈ । ਪਲ-ਝਲ ਦੇ ਰੰਗ-ਤਮਾਸ਼ੇ ਨਾਲ ਪ੍ਰੀਤ ਵਿਅਰਥ ਹੈ :

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ।

(ਰਾਮਕਲੀ, ਮ. ੧)

ਕੂਕਰ ਸੂਕਰ ਕਹੀਅਹਿ ਕੂੜਿਆਰਾ ।
ਭਉਕਿ ਮਰਹਿ ਭਉ ਭਉ ਭਉਹਾਰਾ ।
ਮਨਿ ਤਨਿ ਝੂਠੇ ਕੂੜੁ ਕਮਾਵਹਿ
ਦੁਰਮਤਿ ਦਰਗਹ ਹਾਰਾ ਹੇ ।

(ਮਾਰੂ ਸੋਹਲੇ, ਮ. ੧)

ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ।
ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ।

(ਵਾਰ ਸਾਰੰਗ ਮਲੋਕ, ਮ. ੧)

ਭਾਵ ਅਰਥ : ਸੰਸਾਰਕ ਭੋਗ ਤੇ ਖੁਸ਼ੀਆਂ ਦੇ ਸਮਾਨ ਮਿੱਠੇ ਲਗਦੇ ਪਰ ਅੰਤ ਵਿਚ ਕੌੜੇ ਸਾਬਤ ਹੁੰਦੇ ਹਨ, ਇਨ੍ਹਾਂ ਤੋਂ ਵਿਛੋੜਾ ਵਿਸ-ਰੂਪ (ਦੁੱਖ) ਪ੍ਰਤੀਤ ਹੁੰਦਾ ਹੈ । ਤੇ ਸਾਰੀਆਂ ਖੁਸ਼ੀਆਂ ਇਕ ਘੜੀ ਵਿਚ ਚਲੀਆਂ ਜਾਂਦੀਆਂ ਹਨ ।

ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ।

(ਅਨੰਦ, ਮ. ੩)

ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਇਕ ਆਸ਼ਾ ਪ੍ਰਗਟ ਕੀਤਾ ਹੈ, "ਕਰਮ ਕਰਨਾ ਤੇਰਾ ਕਰਤੱਵ ਹੈ, ਪਰ ਕੇਵਲ ਕਰਮ ਕਰਨਾ ਹੀ ਤੇਰਾ ਕਰਤੱਵ ਹੈ, ਨਾ ਕਿ ਉਸ ਦੇ ਫਲ ਦੀ ਇੱਛਾ । ਤੂੰ ਆਪਣੇ ਕਰਮ ਦੇ ਫਲ ਲਈ ਕਰਮ ਨਾ ਕਰ: ਤੇ ਨਾ ਤੇਰੇ ਅੰਦਰ ਕਰਮ ਨਾ ਕਰਨ ਦੀ ਰੁਚੀ ਹੋਣੀ ਚਾਹੀਦੀ ਹੈ ।" ਸਿੱਖੀ ਅਕਾਲ ਪੁਰਖ ਨਾਲ ਲਿਵ ਲਾਉਣਾ ਸਿਖਾਂਦੀ ਹੈ, ਸੰਨਿਆਸ ਤੋਂ ਵਰਜਦੀ ਹੈ । ਸਿੱਖੀ ਸੰਸਾਰ ਦੀ ਸੇਵਾ ਸਿਖਾਂਦੀ ਹੈ, ਪਰ ਇਹ ਸੇਵਾ ਸੰਸਾਰ ਨੂੰ ਕੇਵਲ ਸੰਸਾਰ ਮੰਨ ਕੇ ਨਹੀਂ ਕਰਨੀ, ਬਲਕਿ ਸੇਵਾ ਉਸ ਸੂਰਮੇ ਵਾਂਗ ਕਰਨੀ ਹੈ, ਜੋ ਸਤਿ ਲਈ ਅਰਥਾਤ ਅਕਾਲ ਪੁਰਖ ਲਈ ਰਣ-ਭੂਮੀ ਵਿਚ ਯੁੱਧ ਕਰ ਰਿਹਾ ਹੋਵੇ । ਸਿੱਖੀ ਅਕਾਲ ਪੁਰਖ ਦੇ ਪ੍ਰੇਮ ਹਿਤ ਸੰਸਾਰ ਤੇ ਉਸ ਦੀਆਂ ਵਾਸ਼ਨਾਂ ਦਾ ਮੋਹ ਤਿਆਗਣ ਦਾ ਸਬਕ ਸਿਖਾਂਦੀ ਹੈ, ਪਰ ਨਾਲ ਹੀ ਇਹ ਸਿਖਾਂਦੀ ਹੈ ਕਿ ਫਰਜ਼ ਦਾ ਨਿਭਾਉਣਾ ਅਕਾਲ ਪੁਰਖ ਦੀ ਸੇਵਾ, ਅਕਾਲ ਪੁਰਖ ਦੀ ਪੂਜਾ ਹੈ । ਆਪਣੇ ਆਪੇ ਦਾ ਤਿਆਗਣਾ ਤੇ ਅਕਾਲ ਪੁਰਖ ਤੇ ਡੋਰੀ ਸੁਟਣਾ ਤਾਂ ਜ਼ਰੂਰੀ ਹੈ, ਪਰ ਇਸ ਦੇ ਅਰਥ ਇਹ ਨਹੀਂ ਕਿ ਸਿੱਖ ਸੰਸਾਰ ਨੂੰ ਛੱਡ ਕੇ ਇਕ ਲਾਂਭੇ ਹੋ ਜਾਏ । ਸਿੱਖ ਲਈ ਤਿਆਗ ਦੇ ਅਰਥ ਹਨ ਹਉਮੈਂ ਨੂੰ ਤੇ ਹਉਮੈਂ ਤੋਂ ਉਤਪੰਨ ਹੋਣ ਵਾਲੀਆਂ ਸੁਆਰਥਕ-ਤ੍ਰਿਸ਼ਨਾਂ ਨੂੰ ਮਾਰਨਾ, ਨਾ ਕਿ ਇਹ ਕਿ ਉਨ੍ਹਾਂ ਤੋਂ ਕਾਇਰਾਂ ਵਾਂਗ ਨੱਸ ਜਾਵੇ । ਸਿੱਖੀ ਆਸ਼ੇ ਅਨੁਸਾਰ ਇਹ ਗੱਲ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਅਸੀਂ ਕਰਮ ਦੇ ਫ਼ਲ ਦੀ ਕਾਮਨਾ ਤਿਆਗੀਏ । ਆਪਣੇ ਸੰਬੰਧੀ ਤੇ ਆਲੇ-ਦੁਆਲੇ ਵਾਲਿਆਂ ਸੰਬੰਧੀ ਅਸੀਂ ਫ਼ਰਜ਼ ਪੂਰੇ ਕਰਨੇ ਹਨ, ਪਰ ਆਪਣੇ ਕਰਮ ਦੇ ਫਲ ਦੀ ਇੱਛਾ ਨੂੰ ਅਸੀਂ ਤਿਆਗਣਾ ਹੈ । ਜੋ ਫਰਜ਼ ਜੋ ਕੰਮ ਸਾਨੂੰ ਸੌਂਪੇ ਗਏ ਹਨ, ਉਨ੍ਹਾਂ ਨੂੰ ਆਪਣੇ ਵਿਤ, ਆਪਣੇ ਤਰਾਣ ਅਨੁਸਾਰ ਅਸੀਂ ਨਿਭਾਉਣਾ ਹੈ, ਤੇ ਆਤਮਾ ਸਦਾ ਉਚੇਰੇ ਮੰਡਲਾਂ ਤੇ ਟਿਕਾਈ ਲੋੜੀਏ । ਤੁਸੀਂ ਕਾਰਜ ਇਵੇਂ ਕਰੋ ਜਿਵੇਂ ਸਤਸੰਗਤ ਦੇ ਕਿਸੇ ਸ਼੍ਰੇਸ਼ਟ ਪੁਰਸ਼ ਨੂੰ ਕਰਨੇ ਚਾਹੀਦੇ ਹਨ, ਪਰ ਕਾਰਜ ਕਰਦਿਆਂ ਆਪਣਾ ਆਪਾ ਮੇਟ ਦਿਉ, ਨਿਸ਼ਕਾਮ ਹੋ ਕੇ ਕਰਮ ਕਰੋ, ਆਤਮਾ ਨੂੰ ਸਹਜ ਅਵਸਥਾ ਵਿਚ ਰਖੋ, ਆਤਮਾ ਨੂੰ ਸੰਸਾਰਕ ਮੰਦ-ਮੋਹ ਤੇ

ਮੰਦ-ਕਾਮਨਾ ਤੋਂ ਆਜ਼ਾਦ ਤੇ ਸ਼ਾਂਤ ਰਖੋ ।

ਇਸ ਪ੍ਰਕਾਰ ਦੇ ਮਨੁੱਖ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਨਿਹਕਾਮੀ (ਤ੍ਰਿਸ਼ਨਾ ਰਹਿਤ) ਜਾਂ ਨਿਹਕਰਮੀ (ਕਰਮ ਰਹਿਤ) ਕਿਹਾ ਗਿਆ ਹੈ । ਜੋ ਕੋਈ ਆਪਣੇ ਧਰਮ ਆਪਣੇ ਫਰਜ਼ ਨੂੰ ਪਿਆਰਦਾ ਹੈ, ਪਰ ਜਿਸ ਦੀ ਸੁਆਰਥਕ ਇੱਛਾ ਕੋਈ ਨਹੀਂ, ਉਹ ਨਿਹਕਾਮੀ ਹੈ, ਤੇ ਜਿਹੜਾ ਪਰਮਾਤਮਾ ਦੀ ਭਗਤੀ ਨਾਲ ਪੂਰਤ ਹੋ ਕੇ ਕਰਮ ਕਰਦਾ ਹੈ ਪਰ ਕਰਮਾਂ ਦੇ ਫਲ ਦੀ ਇੱਛਾ ਨਹੀਂ ਕਰਦਾ, ਉਹ ਨਿਹਕਾਮੀ ਅਖਵਾਂਉਂਦਾ ਹੈ ।

ਸਾਨੂੰ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਭਾਰਤੀ ਵਿਚਾਰ ਅਨੁਸਾਰ ਆਤਮਾ ਦਾ ਭੂਤ, ਭਵਾਨ ਤੇ ਭਵਿੱਖ ਉਸ ਦੇ ਕਰਮਾਂ ਅਨੁਸਾਰ ਤੇ ਕਰਮਾਂ ਵੱਸ ਹੈ । ਆਤਮਾ ਤਾਂ ਹੀ ਆਜ਼ਾਦ ਹੋ ਸਕਦੀ ਹੈ ਤੇ ਆਪਣੇ ਦੈਵੀ-ਸੋਮੇ ਵਿਚ ਲੀਨ ਹੋ ਸਕਦੀ ਹੈ, ਜੇ ਆਪਣੇ ਕਰਮਾਂ ਬੰਧਨਾਂ ਤੋਂ ਛੁਟਕਾਰਾ ਪਾ ਸਕੇ । ਇਸ ਕਾਰਨ ਸੰਨਿਆਸੀ ਗ੍ਰਿਹਸਥ ਤੇ ਗ੍ਰਿਹਸਥ ਦੀ ਕਾਮਨਾ ਨੂੰ ਤਿਆਗਦੇ ਹਨ । ਇਸ ਪ੍ਰਕਾਰ ਕਈ ਹਿੰਦੂ ਸ਼੍ਰੇਣੀਆਂ ਤੇ ਮੁਸਲਮਾਨ, ਈਸਾਈ ਸ਼੍ਰੇਣੀਆਂ ਭੀ ਮੁਕਤੀ ਦੀ ਪ੍ਰਾਪਤੀ ਦਾ ਜਤਨ ਕਰਦੀਆਂ ਹਨ । ਪਰ ਇਹ ਮਾਰਗ ਸਹਿਜ ਜੋਗ ਜਾਂ ਸਿੱਖ ਧਰਮ ਦੇ ਅਨਕੂਲ ਨਹੀਂ । ਸਿੱਖ ਆਪਣੀ ਜ਼ਿੰਦਗੀ ਅਕਾਲ ਪੁਰਖ ਦੀ ਸੇਵਾ ਲਈ ਅਰਪਣ ਕਰ ਕੇ ਤੇ ਨਿਸ਼ਕਾਮ ਸੇਵਾ ਕਰਕੇ ਮੁਕਤੀ ਪ੍ਰਾਪਤ ਕਰਦਾ ਹੈ, ਤੇ ਆਪਣੇ ਕਰਮਾਂ, ਆਪਣੀ ਸੇਵਾ ਦਾ ਫਲ ਅਕਾਲ ਪੁਰਖ ਦੀ ਰਜ਼ਾ ਤੇ ਨਦਰਿ ਤੇ ਛੱਡ ਦਿੰਦਾ ਹੈ ।

ਸਾਹਿਬਾਂ ਨੇ ਨਿਹਕਾਮੀ ਤੇ ਨਿਹਕਰਮੀ ਨੂੰ ਇਸ ਪ੍ਰਕਾਰ ਵਰਣਨ ਕੀਤਾ :

ਸੇਵਾ ਕਰਤ ਹੋਇ ਨਿਹਕਾਮੀ
ਤਿਸੁ ਕਉ ਹੋਤ ਪਰਾਪਤਿ ਸੁਆਮੀ ।
(ਸੁਖਮਨੀ, ਮ. ੫)

ਸੋ ਨਿਹਕਰਮੀ ਜੋ ਸਬਦੁ ਬੀਚਾਰੇ ।
ਅੰਤਰਿ ਤਤੁ ਗਿਆਨਿ ਹਉਮੈ ਮਾਰੇ ।...
ਹਉਮੈ ਕਰੈ ਨਿਹਕਰਮੀ ਨ ਹੋਵੈ ।
ਗੁਰਪਰਸਾਦੀ ਹਉਮੈ ਖੋਵੈ । (ਮਾਝ, ਮ. ੩)
ਬੈਸਨੋ ਸੋ ਜਿਸੁ ਊਪਰਿ ਸੁ ਪ੍ਰਸੰਨ ।
ਬਿਸਨ ਕੀ ਮਾਇਆ ਤੇ ਹੋਇ ਭਿੰਨ ।
ਕਰਮ ਕਰਤ ਹੋਵੈ ਨਿਹਕਰਮ ।
ਤਿਸੁ ਬੈਸਨੋ ਕਾ ਨਿਰਮਲ ਧਰਮ ।
ਕਾਹੂ ਫਲ ਕੀ ਇਛਾ ਨਹੀ ਬਾਛੈ ।
ਕੇਵਲ ਭਗਤਿ ਕੀਰਤਨ ਸੰਗਿ ਰਾਚੈ ।
ਮਨ ਤਨ ਅੰਤਰਿ ਸਿਮਰਨ ਗੋਪਾਲ ।
ਸਭ ਊਪਰਿ ਹੋਵਤ ਕਿਰਪਾਲ ।
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ।
ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ । (ਸੁਖਮਨੀ)

ਅਧਿਆਇ 10

# ਮੁਕਤ ਪਦ

ਆਮ ਬੋਲਚਾਲ ਵਿਚ ਤੇ ਖ਼ਾਸ ਕਰਕੇ ਆਦਿ (primitive) ਲੋਕਾਂ ਦੇ ਖ਼ਿਆਲ ਵਿਚ ਮੁਕਤੀ ਦੇ ਅਰਥ ਇਹ ਹਨ, ਕਿ ਮਰਨ ਮਗਰੋਂ ਆਤਮਾ ਹੋਰ ਅਜਿਹੇ ਆਤਮਾਵਾਂ ਨੂੰ ਜੋ ਇਸ ਲੋਕ ਨੂੰ ਛੱਡ ਗਏ ਹਨ, ਪਰਲੋਕ ਵਿਚ ਜਾ ਮਿਲਦਾ ਹੈ। ਅਕਸਰ ਜਾਪਾਨੀ ਤੇ ਚੀਨੀ ਰੱਬ ਨੂੰ ਨਹੀਂ ਮੰਨਦੇ ਪਰ ਇਹ ਮੰਨਦੇ ਹਨ ਕਿ ਮਰਨ ਮਗਰੋਂ ਆਪਣੇ ਪਿਤਰਾਂ ਨਾਲ ਰਲ-ਮਿਲ ਕੇ ਜੀਵਨ ਬਤੀਤ ਕਰਨਾ ਹੈ। ਇਸੇ ਲਈ ਦੋਹਾਂ ਕੌਮਾਂ ਵਿਚ ਪਿਤਰ ਪੂਜਾ ਦੀ ਵਿਸ਼ੇਸ਼ਤਾ ਹੈ। ਪਰ ਇਹ ਕਾਰ ਯਹੂਦੀਆਂ ਤੇ ਉਨ੍ਹਾਂ ਦੀ ਧਾਰਮਿਕ ਸੰਤਾਨ ਅਰਥਾਤ ਈਸਾਈਆਂ ਤੇ ਮੁਸਲਮਾਨਾਂ ਨੂੰ ਬਣ ਆਈ ਕਿ ਉਨ੍ਹਾਂ ਨੇ ਸਵਰਗ-ਨਰਕ ਦੇ ਵਿਚਾਰ ਦਾ ਵਿਸਤਾਰ ਕੀਤਾ ਤੇ ਧਾਰਮਿਕ ਸਾਹਿਤ ਤੇ ਧਾਰਮਿਕ ਜੀਵਨ ਵਿਚ ਇਸ ਨੂੰ ਵਿਸ਼ੇਸ਼ ਪਦਵੀ ਦਿੱਤੀ। ਇਸ ਗੱਲ ਵਿਚ ਉਨ੍ਹਾਂ ਤੇ ਪੁਰਾਤਨ ਮਿਸਰੀ ਧਰਮ ਤੇ ਪ੍ਰਾਚੀਨ ਅਸੁਰਾਂ (Assysians) ਦੇ ਧਰਮ ਦਾ ਬਹੁਤ ਅਸਰ ਪਿਆ। ਇਕ ਧੁੰਧਲੇ ਵਿਚਾਰ ਨੂੰ ਜੋ ਆਦਿ ਲੋਕਾਂ ਵਿਚ ਪੈਦਾ ਹੋਇਆ, ਇਕ ਵਿਸ਼ੇਸ਼ ਧਾਰਮਿਕ ਆਸ਼ਾ ਬਣਾਉਣਾ ਯਹੂਦੀਆਂ ਦਾ ਤੇ ਫਿਰ ਈਸਾਈ ਤੇ ਮੁਸਲਮਾਨ ਧਾਰਮਿਕ ਆਗੂਆਂ ਦਾ ਕੰਮ ਸੀ, ਜਿਨ੍ਹਾਂ ਲਈ ਕਿਆਮਤ, ਸਵਰਗ ਤੇ ਨਰਕ ਨੇ ਇੱਨੀ ਹੀ ਵਿਸ਼ੇਸ਼ ਅਸਲੀਅਤ ਹਾਸਲ ਕੀਤੀ ਜਿੰਨੀ ਜਗਤ ਦੀ ਸੀ। ਪਰਲੋਕ ਵਿਚ ਸਵਰਗ ਦੀ ਆਸ ਤੇ ਨਰਕ ਦਾ ਡਰ ਇਨ੍ਹਾਂ ਲੋਕਾਂ ਲਈ ਜਗ ਵਿਚ ਜ਼ਿੰਦਗੀ ਬਤੀਤ ਕਰਨ ਤੇ ਆਧਾਰਿਤ ਮੰਨਿਆ ਜਾਂਦਾ ਸੀ।

ਭਾਰਤ ਵਿਚ ਜਿੱਥੇ ਕਈ ਮੌਜੂਦਾ ਧਰਮਾਂ ਦੇ ਜਨਮ ਤੋਂ ਪਹਿਲੋਂ ਧਰਮ ਫ਼ਲਸਫ਼ੀ ਰੰਗ ਵਿਚ ਰੰਗਿਆ ਗਿਆ ਸੀ, ਦੂਜੀਆਂ ਧਾਰਮਿਕ ਸ਼੍ਰੇਣੀਆਂ ਵਾਂਗ ਭਾਰਤ ਦੀ ਆਮ ਜਨਤਾ ਵਿਚ ਸਵਰਗ-ਨਰਕ ਦਾ ਖ਼ਿਆਲ ਬਹੁਤ ਪ੍ਰਚਲਿਤ ਸੀ। ਪਰ ਧਾਰਮਿਕ ਅੱਗਰ-ਗਾਮੀ, ਅਗਾਹਾਂ-ਵਧੂ ਸ਼੍ਰੇਣੀਆਂ ਵਿਚ ਮੁਕਤੀ ਦੇ ਅਰਥ ਉਕੇ ਉਹ ਨਹੀਂ ਸਨ ਜੋ ਆਮ ਲੋਕ ਸਮਝਦੇ ਸਨ। ਭਾਰਤੀ ਫ਼ਿਲਾਸਫ਼ੀ ਅਨੁਸਾਰ ਸਭ ਜੂਨਾਂ ਤੇ ਜੀਵ-ਆਤਮਾਵਾਂ ਅਗਿਆਨ ਦਾ ਕਾਰਨ ਤੇ ਨਤੀਜਾ ਹਨ। ਸ਼ਾਸਤ੍ਰਾਂ ਦੇ ਪੈਰੋਕਾਰ ਅਰਥਾਤ ਫ਼ਲਸਫ਼ੀ ਹਿੰਦੂਆਂ ਵਿਚ ਇਸ ਅਗਿਆਨ ਤੋਂ ਰਹਿਤ ਹੋਣਾ ਮੁਕਤੀ ਹੈ।

ਨਿਆਇ ਸ਼ਾਸਤਰ ਨੂੰ ਮੰਨਣ ਵਾਲਿਆਂ ਦੇ ਵਿਚਾਰ ਅਨੁਸਾਰ ਮੁਕਤੀ ਇਸ ਗੱਲ ਵਿਚ ਹੈ ਕਿ ਅਸੀਂ ਜੀਵ-ਆਤਮਾ ਨੂੰ ਅਸੱਤ ਤੇ ਮਿਥਿਆ ਵਸਤੂ ਮੰਨ ਕੇ ਪਾਪ ਜਾਂ ਅਗਿਆਨ ਦਾ ਵਿਚਾਰ ਹੀ ਤਿਆਗ ਦੇਈਏ। ਵੈਸ਼ੇਸ਼ਿਕ ਸ਼ਾਸ਼ਤ੍ਰਕਾਰਾਂ ਦਾ ਵੀ ਮੁਕਤੀ ਬਾਰੇ ਇਸੇ ਪ੍ਰਕਾਰ ਦਾ ਵਿਚਾਰ ਹੈ। ਉੱਤਰ ਤੇ ਪੂਰਬ ਮੀਮਾਂਸਾ ਵਾਲਿਆਂ ਦੇ ਖ਼ਿਆਲ ਅਨੁਸਾਰ ਮੁਕਤੀ ਦੇ ਅਰਥ ਸਵਰਗ ਵਿਚ ਨਿਵਾਸ ਹੋਣ ਦੇ ਹਨ। ਸਾਂਖ ਵਾਲੇ ਕਹਿੰਦੇ

ਹਨ ਕਿ ਮੁਕਤੀ ਇਸ ਗੱਲ ਦੇ ਗਿਆਨ ਵਿਚ ਹੈ ਕਿ ਆਤਮਾ ਪ੍ਰਕਿਰਤੀ ਤੋਂ ਨਿਆਰੀ ਹਸਤੀ ਹੈ । ਯੋਗ ਵਾਲੇ ਕਹਿੰਦੇ ਹਨ ਕਿ ਮੁਕਤੀ ਦੇ ਅਰਥ ਹਨ ਆਤਮਾ ਦਾ ਪ੍ਰਕਿਰਤੀ ਸੰਸਾਰ ਤੇ ਉਸ ਦੀਆਂ ਰੁਚੀਆਂ ਨੂੰ ਤਿਆਗਣਾ । ਚਾਰਵਾਕ ਅਰਥਾਤ ਭਾਰਤ ਦੇ ਨਾਸਤਕ ਕਹਿੰਦੇ ਹਨ ਕਿ ਮੌਤ ਹੀ ਮੁਕਤੀ ਹੈ । ਤੀਰਥੰਕਰਾਂ ਦੇ ਚੇਲੇ ਪ੍ਰਚਲਿਤ ਹਿੰਦੂ ਮਤ ਵਾਂਗ ਕਹਿੰਦੇ ਹਨ ਕਿ ਮੁਕਤੀ ਦੇ ਅਰਥ ਹਨ ਸਵਰਗਾਂ ਵਿਚ ਪ੍ਰਵੇਸ਼ ਹੋਣਾ । ਬੋਧੀਆਂ ਦੇ ਨਿਸ਼ਚੇ ਅਨੁਸਾਰ ਤ੍ਰਿਸ਼ਨਾ ਨੂੰ ਮਾਰਨਾ ਨਿਰਵਾਣ ਪਦ ਜਾਂ ਮੁਕਤੀ ਹੈ ।

ਵੇਦਾਂਤੀਆਂ ਦਾ ਮੁਕਤੀ ਬਾਰੇ ਇਹ ਵਿਚਾਰ ਕਿ ਆਤਮਾ ਤਦ ਮੁਕਤ ਹੁੰਦੀ ਹੈ ਜਦੋਂ ਪਰਮਾਤਮਾ ਨਾਲ ਅਭੇਦ ਹੋ ਜਾਵੇ, ਸਿੱਖੀ ਦੇ ਮੁਕਤੀ ਦੇ ਆਸ਼ੇ ਨਾਲ ਬਹੁਤ ਹੱਦ ਤਕ ਰਲਦਾ ਮਿਲਦਾ ਹੈ । ਭਿੰਨ-ਭੇਦ ਕੇਵਲ ਇਤਨਾ ਹੈ ਕਿ ਵੇਦਾਂਤੀ ਤਾਂ ਆਪਣੀ ਫ਼ਿਲਾਸਫ਼ੀ ਅਨੁਸਾਰ ਇਹ ਮੰਨਦਾ ਹੈ ਕਿ ਮਨੁੱਖ ਅਭੇਦਤਾ ਦੀ ਦਸ਼ਾ ਵਿਚ ਬ੍ਰਹਮ ਹੋ ਜਾਂਦਾ ਹੈ, ਸਿੱਖੀ ਆਸ਼ਾ ਇਹ ਹੈ ਕਿ ਪ੍ਰੇਮ-ਭਗਤੀ ਦੁਆਰਾ ਮਨੁੱਖ ਦੀ ਆਤਮਾ ਅਕਾਲ ਪੁਰਖ ਵਿਚ ਲੀਨ ਹੋਣ ਦੇ ਯੋਗ ਹੋ ਜਾਂਦੀ ਹੈ । ਵੇਦਾਂਤੀ ਲਈ ਆਤਮਾ-ਪਰਮਾਤਮਾ ਦੀ ਅਭੇਦਤਾ ਇਕ ਮਾਨਸਿਕ ਵਿਚਾਰ ਹੈ ਪਰ ਸਿੱਖ ਲਈ ਇਕ ਅਮਲੀ, ਧਾਰਮਿਕ ਆਸ਼ਾ ਹੈ, ਜਿਹੜਾ ਉਸ ਨੇ ਦਿਨ ਰਾਤ ਆਪਣੇ ਸੰਸਾਰਿਕ ਜੀਵਨ ਵਿਚ ਨਿਭਾਉਣਾ ਹੈ । ਆਤਮਾ,ਦੈਵੀ ਲੀਲ੍ਹਾ ਕਰਕੇ ਆਪਣੇ ਈਸ਼ਵਰੀ ਸੋਮੇ ਤੋਂ ਨਿਖੜ ਗਈ ਹੈ । ਆਤਮਾ ਨੇ ਈਸ਼ਵਰ ਦੀ ਪ੍ਰੇਮ-ਭਗਤੀ ਰਾਹੀਂ ਮੁੜ ਉਸ ਮੂਲ-ਤੱਤ ਨੂੰ ਮਿਲਣਾ ਹੈ, ਚੰਗਿਆੜੀ ਮੁੜ ਈਸ਼ਵਰੀ ਜੋਤ ਨਾਲ ਮਿਲ ਜਾਂਦੀ ਹੈ । ਇਸ ਲਿਹਾਜ਼ ਨਾਲ ਸਿੱਖੀ ਆਸ਼ਾ ਮਨੁੱਖੀ ਜੀਵਨ-ਯਾਤਰਾ ਦੇ ਪਰਮ-ਪ੍ਰਯੋਜਨ ਬਾਰੇ ਮੌਜੂਦਾ ਸਮੇਂ ਦੇ ਮੁਸਲਮਾਨ ਸੂਫ਼ੀਆਂ ਤੇ ਈਸਾਈ ਭਗਤਾਂ ਦਾ ਆਸ਼ਾ ਤੇ ਪੁਰਾਣੇ ਸਮੇਂ ਦੇ ਅਫਲਾਤੂਨੀਆਂ ਤੇ ਸਵਰਗਵਾਸੀਆਂ ਵਾਲੇ (Elysian Mysteries) ਯੂਨਾਨ ਦੇ ਪੁਜਾਰੀਆਂ ਦਾ ਆਸ਼ਾ ਰਲਦਾ-ਮਿਲਦਾ ਹੈ । ਇਕ ਵਿਸ਼ੇਸ ਭਿੰਨ-ਭੇਦ ਜੋ ਸਿੱਖਾਂ ਤੇ ਵੈਸ਼ਨੂੰ ਹਿੰਦੂਆਂ ਵਿਚਕਾਰ ਹੈ ਉਹ ਇਹ ਹੈ ਕਿ ਵੈਸ਼ਨੋ ਪਰਮਾਤਮਾ ਦੀ ਭਗਤੀ ਕਰਦੇ ਕੁਝ ਬੁੱਤ-ਪੂਜਾ ਤੇ ਅਵਤਾਰ-ਪੂਜਾ ਦੀਆਂ ਰਹੁ-ਰੀਤਾਂ ਵਿਚ ਪੈ ਜਾਂਦੇ ਹਨ ਤੇ ਇਹ ਗੱਲਾਂ ਸਿੱਖਾਂ ਲਈ ਵਿਵਰਜਿਤ ਹਨ । ਕ੍ਰਿਸ਼ਨ-ਪੂਜਾ, ਰਾਮ-ਪੂਜਾ, ਦੇਵੀ-ਪੂਜਾ, ਭਗਤੀ-ਮਾਰਗ ਵਾਲੇ ਹਿੰਦੂਆਂ ਵਿਚ ਇਵੇਂ ਹੀ ਪ੍ਰਚਲਿਤ ਹਨ ਇਵੇਂ ਈਸਾਈ ਭਗਤਾਂ ਵਿਚ ਮਸੀਹ ਦੀ, ਕੰਵਾਰੀ ਮਰੀਅਮ ਦੀ ਪੂਜਾ ਤੇ ਬਾਜ਼ਿਆਂ ਮੁਸਲਮਾਨਾਂ ਵਿਚ ਮੁਹੰਮਦ ਸਾਹਿਬ ਤੇ ਅਲੀ ਦੀ ਪੂਜਾ । ਸਿੱਖ ਕੇਵਲ ਇਕ ਅਕਾਲ ਪੁਰਖ ਨੂੰ ਪੂਜਦੇ ਹਨ ਤੇ ਅਕਾਲ ਪੁਰਖ ਤੋਂ ਛੁਟ ਕਿਸੇ ਹੋਰ ਨੂੰ ਨਹੀਂ ਪੂਜਦੇ, ਭਾਵੇਂ ਕਈ ਵੇਰ ਸਿੱਖ ਆਪਣੇ ਗੁਰੂ ਸਾਹਿਬਾਨ ਨੂੰ ਇੱਡਾ ਸਤਿਕਾਰਦੇ, ਵਡਿਆਂਦੇ ਹਨ ਕਿ ਉਨ੍ਹਾਂ ਦੀ ਸਤਿਕਾਰ ਵਡਿਆਈ ਉਪਰੋਕਤ ਭਗਤੀ-ਮਾਰਗ ਵਾਲਿਆਂ ਨਾਲ ਰਲਦੀ ਦਿਸਦੀ ਹੈ ।

ਸਿੱਖੀ ਆਸ਼ੇ ਅਨੁਸਾਰ ਹਰ ਜੀਵ-ਆਤਮਾ ਦਾ ਪਰਮ ਧਰਮ ਤੇ ਪਰਮ ਪ੍ਰਯੋਜਨ ਪਰਮ ਪਰਮਾਤਮਾ ਨਾਲ ਅਭੇਦ ਹੋਣਾ ਹੈ । ਇਹ ਗੱਲ ਮਨੁੱਖ ਲਈ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਉਹ ਦਿਲੋਂ ਹਉਮੈਂ ਮੇਟ ਦੇਵੇ ਤੇ ਆਪਣੀ ਮੱਤ ਨੂੰ ਅਕਾਲ ਪੁਰਖ ਦੀ ਰਜ਼ਾ ਵਿਚ ਲੀਨ ਕਰ ਦੇਵੇ । ਇਸੇ ਲਈ ਸਾਹਿਬਾਂ ਨੇ ਸਿੱਖ ਲਈ ਸੇਵਾ ਦਾ ਜੀਵਨ ਉਕਰਿਆ-

ਚਿਤ੍ਰਿਆ ਹੈ, ਜ਼ਿੰਦਗੀ ਮਾਨੋ ਧਰਮਸਾਲਾ ਹੈ, ਜਿਥੇ ਜੀਵ-ਆਤਮਾ ਨੇ ਖਿੜ ਕੇ ਪਰਮ-ਆਤਮਾ ਵਿਚ ਸਮਾਣਾ ਹੈ, ਹਉਮੈ ਨੂੰ ਅਸੀਂ ਅਕਾਲ ਪੁਰਖ ਵਿਚ ਲੀਨ ਕਰਨਾ ਹੈ ਤੇ ਨਿਹਚਲ, ਸਦੀਵੀ ਮੁਕਤੀ ਪ੍ਰਾਪਤ ਕਰਨੀ ਹੈ।

ਇਸ ਤੋਂ ਸਿੱਧ ਹੋਇਆ ਕਿ ਇਸ ਭਾਂਤ ਦੇ ਆਦਰਸ਼ ਦੇ ਹੁੰਦਿਆਂ ਸਵਰਗ ਵਿਚ ਆਨੰਦਮਈ ਜੀਵਨ ਬਤੀਤ ਕਰਨ ਦਾ ਜਾਂ ਸੰਸਾਰ ਜੀਵਨ ਵਿਚ ਕਰਮ ਉਕੇ ਨਾ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਾਹਿਬਾਂ ਨੇ ਫੁਰਮਾਇਆ :

ਰਾਜੁ ਨ ਚਾਹਉ ਮੁਕਤਿ ਨਾ ਚਾਹਉ ਮਨ ਪ੍ਰੀਤਿ ਚਰਨ ਕਮਲਾਰੇ ।

(ਦੇਵ ਗੰਧਾਰੀ, ਮ. ੫)

ਸਰਬ ਬੈਕੁੰਠ ਮੁਕਤਿ ਮੋਖ ਪਾਏ ।
ਏਕ ਨਿਮਖ ਹਰਿ ਕੇ ਗੁਨ ਗਾਏ ।

(ਸੁਖਮਨੀ)

ਜੇ ਮੈਂ ਅੱਖ ਦੇ ਫੋਰ ਮਾਤਰ ਹਰੀ ਦੇ ਗੁਣ ਗਾਏ ਤਾਂ ਮਾਨੋ ਮੈਨੂੰ ਬੈਕੁੰਠ ਮੁਕਤੀ ਪ੍ਰਾਪਤ ਹੋ ਗਈ ।

ਧਨੁ ਨਹੀ ਬਾਂਛਹਿ ਸੁਰਗ ਨ ਆਛਹਿ ।
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ।

(ਗਉੜੀ ਬਾਵਨ ਅਖਰੀ, ਮ. ੫)

ਮੈਂ ਧਨ ਨਹੀਂ ਮੰਗਦਾ, ਨਾ ਸੁਰਗ ਚਾਹੁੰਦਾ ਹਾਂ, ਮੈਂ ਅਤ ਪਿਆਰੇ ਦੀ ਪ੍ਰੀਤੀ ਵਿਚ ਸਾਧੂ ਦੀ ਧੂੜੀ ਵਿਚ ਮਗਨ ਹੋਣਾ ਹੈ।

ਕਈ ਬੈਕੁੰਠ ਨਾਹੀ ਲਵੈ ਲਾਗੈ ।
ਮੁਕਤਿ ਬਪੁੜੀ ਭੀ ਗਿਆਨੀ ਤਿਆਗੈ ।

(ਮਾਰੂ, ਮ. ੫

ਗਿਆਨੀ ਬੈਕੁੰਠ ਜਾਣ ਦੀ ਇੱਛਾ ਨਹੀਂ ਕਰਦਾ, ਮੁਕਤੀ ਨੂੰ ਤੁੱਛ ਗਿਣਦਾ ਹੈ।

ਸਵਰਗ ਨਿਵਾਸ ਵਾਲੀ ਮੁਕਤੀ ਦਾ ਆਸ਼ਾ ਕੇਵਲ ਸਿੱਖਾਂ ਵਿਚ ਹੀ ਵਿਵਰਜਿਤ ਨਹੀਂ, ਬਲਕਿ ਹਰ ਪ੍ਰਕਾਰ ਦੇ ਧਾਰਮਿਕ ਰੁਚੀ ਵਾਲੇ ਸੱਜਨ ਇਸ ਨੂੰ ਨਿੰਦਨੀਯ ਜਾਣਦੇ ਹਨ। ਮੁਸਲਮਾਨ ਇਸ ਬਾਰੇ ਬਹੁਤ ਪੁਰਾਤਨ ਖਿਆਲ ਵਾਲੇ ਹਨ, ਪਰ ਉਨ੍ਹਾਂ ਦੇ ਪ੍ਰਸਿੱਧ ਵਿਚਾਰਵਾਨ ਕਵੀ ਮਿਰਜ਼ਾ ਗ਼ਾਲਿਬ ਦਿੱਲੀ ਵਾਲੇ ਨੇ ਖੂਬ ਕਿਹਾ :

'ਸਾਨੂੰ ਪਤਾ ਹੈ ਸਵਰਗ ਅਸਲੋਂ ਕੀ ਚੀਜ਼ ਹੈ, ਪਰ ਦਿਲ ਨੂੰ ਪ੍ਰਸੰਨ ਕਰਨ ਲਈ ਸਵਰਗ ਦਾ ਖ਼ਿਆਲ ਚੰਗਾ ਹੈ।'

'ਇਕਬਾਲ ਨੇ ਕੱਟੜ ਮੁਸਲਮਾਨੀ ਖ਼ਿਆਲਾਂ ਦੇ ਉਲਟ ਗ਼ਾਲਿਬ ਦੇ ਖ਼ਿਆਲ ਨੂੰ ਜਿਸ ਪ੍ਰਕਰ ਪ੍ਰਗਟ ਕੀਤਾ, ਉਸ ਦੇ ਅਰਥ ਇਹ ਹਨ :

ਦੀਨਦਾਰ ਫਕੀਰਾਂ ਨੂੰ ਸਵਰਗ ਮੁਬਾਰਕ ਹੋਵੇ, ਹੇ ਰੱਬ, ਮੈਨੂੰ ਤਾਂ ਕੇਵਲ ਤੇਰੀ ਹਜ਼ੂਰੀ ਦੀ ਇੱਛਾ ਹੈ।'

ਸਵਰਗ ਜਾਂ ਬਹਿਸ਼ਤ ਦੇ ਅਰਥ ਹਨ ਆਨੰਦ ਭੋਗਣੇ ਤੇ ਸਦਾ ਹੀ ਜੀਉਂਦੇ ਰਹਿਣਾ। ਇਹ ਵਿਚਾਰ ਉਸ ਮਨੁੱਖ ਲਈ ਅੱਤ ਮਨਮੋਹਣਾ ਹੈ ਜੋ ਜ਼ਿੰਦਗੀ ਦੇ ਭੋਗ ਭੋਗਣ ਦਾ

ਮਤਵਾਲਾ ਹੋਵੇ, ਪਰ ਅਧਿਆਤਮਿਕ ਗਿਆਨੀ ਨੂੰ ਆਪਣੇ ਸਦਾ ਜੀਉਣ ਦੀ ਕੀ ਖਿੱਚ ਹੋ ਸਕਦੀ ਹੈ ? ਗਰਬਾਰਟ ਹਾਪਟਮੈਨ ਲਿਖਦਾ ਹੈ :

"ਮੇਰਾ ਵਿਸ਼ਵਾਸ ਹੈ ਕਿ ਮਨੁੱਖ ਮੁੜ ਜਨਮ ਲੈਂਦਾ ਹੈ । ਮੇਰਾ ਨਿਸ਼ਚਾ ਹੈ ਕਿ ਅੱਗੇ ਅਸੀਂ ਜਨਮ ਲੈ ਚੁੱਕੇ ਹਾਂ । ਅਸੀਂ ਭੂਤ ਕਾਲ ਵਿਚ ਕਈ ਜਨਮ ਲਏ ਤੇ ਨਿਰਸੰਦੇਹ ਭਵਿਖਤ ਵਿਚ ਹੋਰ ਜਨਮ ਲੈਣੇ ਹਨ, ਪਰ ਮੈਂ ਇਹ ਨਹੀਂ ਮੰਨਦਾ ਕਿ ਕੋਈ ਮਨੁੱਖ ਜ਼ਾਤੀ ਤੌਰ ਤੇ ਅਮਰ ਹੈ । ਇਹ ਮੰਨਣਯੋਗ ਨਹੀਂ ਕਿ ਕੋਈ ਸ਼ਕਤੀ ਇੱਡੀ ਨਿਰਦਈ ਹੋਵੇ ਕਿ ਸਾਨੂੰ ਸਾਡੇ ਆਪੇ ਵਿਚ ਸਦਾ ਕਾਇਮ ਰਖੇ । ਇਸ ਨਾਲੋਂ ਵੱਧ ਭਿਆਨਕ ਸਜ਼ਾ ਕੀ ਹੋ ਸਕਦੀ ਹੈ ਕਿ ਆਤਮਾ ਕੱਲਮ-ਕੱਲੀ ਵੱਖਰੀ ਦੀ ਵੱਖਰੀ ਆਪਣੇ ਆਪ ਵਿਚ ਕੈਦ ਰਹੇ ? ਇਹ ਤਾਂ ਗੋਇਆ ਨਰਕ ਦੇ ਦੁਆਰ ਖੁੱਲ੍ਹ ਗਏ, ਸਵਰਗ ਨਹੀਂ । ਜੀਵਨ-ਜੀਅ ਪਰਮਾਤਮਾ ਸਾਨੂੰ ਇੱਡਾ ਕਲੇਸ਼, ਇੱਡੇ ਤਸੀਹੇ ਨਹੀਂ ਦੇ ਸਕਦਾ। ਅਸੀਂ ਸਦਾ ਜੀਉਂਦੇ ਤਾਂ ਰਹਿੰਦੇ ਹਾਂ ਪਰ ਅਸੀਂ ਹੋਰ ਸ਼ਕਲਵਿਚ ਰਹਿੰਦੇ ਹਾਂ ਅਸੀਂ ਪਰਮ-ਆਤਮਾ ਵਿਚ ਲੀਨ ਹੋ ਜਾਂਦੇ ਹਾਂ । ਹਾਂ, ਪਰ ਜ਼ਿੰਦਗੀ ਦਾ ਪ੍ਰਵਾਹ, ਜ਼ਿੰਦਗੀ ਦੀ ਲਹਿਰ ਸਦੀਵੀ ਹੈ ।"

ਸਿੱਖ ਲਈ ਮੁਕਤੀ ਦੇ ਅਰਥ ਹਨ ਕਰਤਾਰ ਦੀ ਭਗਤੀ ਤੇ ਮਨੁੱਖ ਮਾਤਰ ਦੀ ਸੇਵਾ ਤਾਂ ਜੋ ਅਸੀਂ ਇਸ ਤਰ੍ਹਾਂ ਆਪੇ ਦਾ ਅਭਾਵ ਕਰ ਕੇ ਸੰਸਾਰ ਨਾਲ ਇਕਮਿਕ ਇਕ-ਸੁਰ ਹੋ ਜਾਈਏ ਤੇ ਸਾਡਾ ਜੀਵ-ਆਤਮਾ ਪਰਮਾਤਮਾ ਵਿਚ ਲੀਨ ਹੋ ਜਾਵੇ । ਗੁਰੂ ਸਾਹਿਬਾਨ ਨੇ ਇਸ ਮਾਨਸਿਕ ਦਸ਼ਾ ਨੂੰ 'ਨਿਰਬਾਣ' ਕਿਹਾ ਹੈ :

ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ।
ਸਬਦ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ।

(ਸਿਰੀ ਰਾਗ ਅਸਟਪਦੀਆਂ, ਮ. ੧)

ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ
ਹਰਿ ਲਾਹਾ ਪਦ ਨਿਰਬਾਣੁ ਜੀਉ ।
ਹਰਿ ਪ੍ਰੀਤਿ ਲਗਾਈ ਹਰਿਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ ।

(ਆਸਾ, ਮ. ੪)

ਤਿਨਿ ਊਪਰਿ ਜਾਈਐ ਕੁਰਬਾਣੁ । ਨਾਨਕ ਜਿਨਿ ਜਪਿਆ ਨਿਰਬਾਣੁ ।

(ਗਉੜੀ, ਮ. ੫)

ਰੇ ਮਨ ਓਟ ਲੇਹੁ ਹਰਿ ਨਾਮਾ ।
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ।

(ਰਾਮਕਲੀ, ਮ. ੯)

ਪੰਜਾਬੀ ਸ਼ਬਦ ਨਿਰਬਾਨ ਉਹੋ ਹੈ ਜੋ ਬੋਧੀ ਸਾਹਿਤ ਵਿਚ ਨਿਰਵਾਨ ਹੈ । ਬੋਧੀਆਂ ਦੇ ਆਸ਼ੇ ਅਨੁਸਾਰ ਨਿਰਵਾਨ ਦੇ ਅਰਥ ਹਨ ਬਿਨਸਣਾ, ਖ਼ਤਮ ਹੋ ਜਾਣਾ, ਮੁੱਕ ਜਾਣਾ । ਜਦ ਤ੍ਰਿਸ਼ਨਾ ਦੇ ਸਾਰੇ ਦੁਆਰ ਬੰਦ ਹੋ ਜਾਣ, ਤਾਂ ਨਾ ਕੇਵਲ ਇਹ ਕਿ ਜੀਵ-ਆਤਮਾ ਵੱਖਰੇ ਦਾ ਵੱਖਰਾ ਨਹੀਂ ਰਹਿੰਦਾ, ਬਲਕਿ ਉਸ ਦੀ ਹਸਤੀ ਮਿਟ ਜਾਂਦੀ ਹੈ । ਪਰ ਨਿਰਬਾਣ ਬਾਰੇ ਸਿੱਖੀ ਆਸ਼ਾ ਇਹ ਨਹੀਂ । ਸਿੱਖੀ ਆਸ਼ੇ ਅਨੁਸਾਰ ਨਿਰਬਾਣ ਦੇ ਅਰਥ ਹਨ ਜੀਵ-

ਆਤਮਾ ਦਾ ਪਰਮ-ਆਤਮਾ ਦੀ ਅਨੰਤ-ਸੱਤਤਾ ਵਿਚ ਲੀਨ ਹੋਣਾ। ਬੋਧੀ ਨਿਰਵਾਣ ਦੇ ਅਰਥ ਹਨ ਕਾਮਨਾ-ਤ੍ਰਿਸ਼ਨਾ ਦਾ ਮੇਟਣਾ ਤੇ ਉਸ ਦੇ ਨਾਲ ਜੀਵ-ਆਤਮਾ ਦੀ ਹਸਤੀ ਦਾ ਮਿਟ ਜਾਣਾ, ਪਰ ਸਿੱਖੀ ਵਾਲੇ ਨਿਰਵਾਣ ਦੇ ਅਰਥ ਹਨ ਅਕਾਲ ਪੁਰਖ ਨਾਲ ਅਭੇਦ ਹੋਣਾ। ਬੋਧੀ ਨਿਰਵਾਨ ਘੱਟ ਵੱਧ ਮਾਦੀ ਪ੍ਰਕਿਰਤਿਕ ਵਿਚਾਰ ਹੈ, ਇਸ ਦਾ ਸੰਬੰਧ ਅਕਾਲ ਪੁਰਖ ਨਾਲ ਕੋਈ ਨਹੀਂ। ਪਰ ਨਿਰਬਾਨ ਦੇ ਸਿੱਖ ਆਸ਼ੇ ਦਾ ਕੇਂਦਰ ਤੇ ਧੁਰਾ ਹੈ ਅਕਾਲ ਪੁਰਖ ਦੀ ਪ੍ਰੇਮਾ-ਭਗਤੀ ਤੇ ਅਕਾਲ-ਪੁਰਖ ਵਿਚ ਲੀਨ ਹੋਣਾ। ਬੋਧੀ ਆਸ਼ਾ ਤਾਂ ਘੱਟ-ਵੱਧ ਇਹ ਹੈ ਕਿ ਜੀਵ-ਆਤਮਾ ਦੀ ਹਸਤੀ ਨਹੀਂ ਰਹਿੰਦੀ, ਸਿੱਖੀ ਆਸ਼ਾ ਹੈ ਕਿ ਜੀਵ-ਆਤਮਾ ਦੀ ਹਸਤੀ ਰਹਿੰਦੀ ਹੈ। ਪਰ ਸਾਨੂੰ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਮੌਜੂਦਾ ਸਮੇਂ ਦੇ ਕਈ ਬੋਧੀ ਨਿਰਵਾਣ ਪਦ ਦੇ ਪੁਰਾਣੇ ਬੋਧੀ ਆਸ਼ੇ ਨਾਲ ਸਹਿਮਤ ਨਹੀਂ।

ਲੈਡਬੀਟਰ ਦੇ ਕਥਨ ਅਨੁਸਾਰ ਨਿਰਬਾਨ ਆਨੰਦ ਦੀ ਉਹ ਅਵਸਥਾ ਹੈ ਜੋ ਸਾਡੀ ਮੌਜੂਦਾ ਦਸ਼ਾ ਤੋਂ ਇਡੀ ਉੱਚੀ ਹੈ ਕਿ ਉਸ ਨੂੰ ਲਖਣਾ ਅਸੰਭਵ ਹੈ। ਨਿਰਬਾਨ ਦਾ ਅਰਥ ਹੈ ਹਉਮੈ ਦਾ ਮੇਟਣਾ ਜੋ ਇਸ ਵੇਲੇ ਸਾਡੇ ਤੇ ਪ੍ਰਬਲ ਹੈ। ਬਹੁਤ ਸਾਰੇ ਬੋਧੀ ਵਿਦਵਾਨ ਨਿਰਵਾਨ ਦੇ ਅਰਥ ਇਹ ਨਹੀਂ ਲੈਂਦੇ ਕਿ ਆਤਮਾ ਬਿਨਸ ਜਾਂਦੀ ਹੈ। ਉਹ ਕਹਿੰਦੇ ਹਨ ਕਿ ਨਿਰਵਾਨ ਉਹ ਪਦ ਹੈ ਜਦ ਆਤਮਾ ਵਿਚ ਤ੍ਰਿਸ਼ਨਾ ਨਾ ਰਹੇ, ਨਾ ਘ੍ਰਿਣਾ ਹੋਵੇ, ਨਾ ਭਰਮ-ਭੁਲੇਖਾ ਰਹੇ, ਆਤਮਾ ਨਿਰਗੁਨ ਅਵਸਥਾ ਵਿਚ ਹੋਵੇ। ਗੀਤਾ ਇਸ ਪਦ ਨੂੰ ਬ੍ਰਹਮ ਨਿਰਵਾਨ ਕਹਿੰਦੀ ਹੈ। "ਜਿਸ ਦੇ ਅੰਦਰ ਆਨੰਦ ਹੈ, ਸਹਜ ਦਸ਼ਾ ਦਾ ਸੁਖ, ਮਨ ਵਿਚ ਬਿਸਰਾਮ ਤੇ ਪ੍ਰਗਾਸ, ਅਜਿਹਾ ਯੋਗੀ ਬ੍ਰਹਮ ਹੋ ਜਾਂਦਾ ਹੈ, ਉਸ ਦਾ ਜੀਵ-ਆਤਮਾ ਬ੍ਰਹਮ ਵਿਚ ਸਮਾ ਜਾਂਦਾ ਹੈ; ਇਹ ਦਸ਼ਾ ਬ੍ਰਹਮ-ਨਿਰਵਾਨ ਦੀ ਦਸ਼ਾ ਹੈ।"

ਉਪਰੋਕਤ ਆਸ਼ਾ ਵੇਦਾਂਤੀ ਆਸ਼ਾ ਹੈ, ਅਰਥਾਤ ਭਾਗ ਦਾ ਜਾਂ ਜੀਵ-ਆਤਮਾ ਦਾ ਪਰਿਪੂਰਨ ਬ੍ਰਹਮ ਸਮਾਣਾ: ਵੇਦਾਤੀ ਲਈ ਨਿਰਵਾਨ ਦੇ ਅਰਥ ਕੇਵਲ ਇਹ ਹਨ ਕਿ ਜੀਵ-ਆਤਮਾ ਵਖੇਵੇਂ ਦੇ ਬੰਧਨਾਂ ਤੋਂ ਰਹਿਤ ਹੋ ਜਾਵੇ, ਜਿਵੇਂ ਘੜਾ ਟੁੱਟਣ ਤੇ ਘੜੇ ਦੇ ਅੰਦਰਲਾ ਆਕਾਸ਼ ਹੱਦਾਂ-ਬੰਨਿਆਂ ਤੋਂ ਰਹਿਤ ਹੋ ਕੇ ਅਨੰਤ-ਆਕਾਸ਼ ਨਾਲ ਰਲ-ਮਿਲ ਜਾਂਦਾ ਹੈ।

ਇਹ ਗੱਲ ਵਿਚਾਰ-ਯੋਗ ਹੈ ਕਿ ਜਿਵੇਂ ਬੋਧੀ ਨਿਰਵਾਨ (ਅਰਥਾਤ ਜੀਵ-ਆਤਮਾ ਦਾ ਮੂਲੋਂ ਹੀ ਬਿਨਸ ਜਾਣਾ) ਤੋਂ ਭਿੰਨ-ਭੇਦ ਦਰਸਾਣ ਲਈ ਗੀਤਾ ਵਿਚ ਬ੍ਰਹਮ-ਨਿਰਵਾਨ ਦੇ ਸ਼ਬਦ ਵਰਤੇ ਗਏ ਹਨ, ਇਵੇਂ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਆਸ਼ੇ ਨੂੰ ਪ੍ਰਗਟ ਕਰਨ ਲਈ ਇਉਂ ਕਿਹਾ ਹੈ:

ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ
ਹਰਿ ਲਾਹਾ ਪਦੁ ਨਿਰਬਾਣੁ ਜੀਉ।
ਹਰਿ ਪ੍ਰੀਤਿ ਲਗਾਈ ਹਰਿਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ।

(ਆਸਾ, ਮ. ੪)

ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ।
(ਮਾਰੂ ਜੈਦੇਵ)

ਜਦ ਅਸੀਂ ਅਕਾਲ ਪੁਰਖ ਦੀ ਕੀਰਤੀ, ਉਸ ਦੇ ਜਸ ਵਿਚ ਮਗਨ ਹੋ ਜਾਈਏ, ਤਾਂ ਬ੍ਰਹਮ-ਨਿਰਬਾਨ ਦੇ ਪਦ ਦੀ ਪ੍ਰਾਪਤੀ ਹੁੰਦੀ ਹੈ ਤੇ ਉਸ ਦੇ ਪ੍ਰੇਮ ਵਿਚ ਲੀਨ ਹੋ ਜਾਈਦਾ ਹੈ।

ਸਿੱਖੀ ਵਿਚ ਮੋਖਸ਼ ਜਾਂ ਮੁਕਤੀ ਇਕ ਦਸ਼ਾ, ਮਾਨਸਿਕ ਤੇ ਅਧਿਆਤਮਿਕ ਬਿਰਤੀ ਦਾ ਨਾਂ ਹੈ, ਕਿਸੇ ਥਾਂ ਦਾ ਨਾਮ ਨਹੀਂ ਜਿਵੇਂ ਯਹੂਦੀਆਂ, ਮੁਸਲਮਾਨਾਂ ਤੇ ਈਸਾਈਆਂ ਦਾ ਬਹਿਸ਼ਤ ਜਾਂ ਅਕਸਰ ਹਿੰਦੂਆਂ ਜਾਂ ਜੈਨੀਆਂ ਦਾ ਸਵਰਗ। ਸੱਚਖੰਡ ਸਾਡੇ ਹਿਰਦੇ ਅੰਦਰ ਹੈ, ਆਤਮਾ ਉਸ ਦਾ ਆਨੰਦ ਅੰਤਰ ਆਤਮੇ ਮਾਣ ਸਕਦੀ ਹੈ, ਸਾਨੂੰ ਕਿਤੇ ਬਾਹਰ ਜਾਣ ਦੀ ਲੋੜ ਨਹੀਂ, ਆਪਣੇ ਹਿਰਦੇ ਨੂੰ ਅਕਾਲ ਪੁਰਖ ਦੇ ਨਿਵਾਸ ਲਈ ਯੋਗ ਥਾਂ ਬਣਾਉ, ਤੁਸੀਂ ਹਿਰਦੇ ਅੰਦਰ ਹੀ ਦਰਸ਼ਨ ਕਰ ਲਉਗੇ। ਹਉਮੈ ਨੂੰ ਜੜ੍ਹੋਂ ਪੁਟ ਦਿਉ, ਉਸ ਦੀ ਥਾਂ ਕਰਤਾਰ ਦੇ ਪ੍ਰੇਮ ਨਾਲ ਬੂਟਾ ਲਾ ਦਿਉ ਤਾਂ ਤੁਸੀਂ ਜੀਵਨ ਦਾ ਪਰਮ ਮਨੋਰਥ ਪ੍ਰਾਪਤ ਕਰੋਗੇ। ਟੈਗੋਰ ਨੇ ਕਿਹਾ ਹੈ: "I shall ever try io drive all evils from my heart and keep my love, iu flower, knowing that Thou hast Thy seat in the innermost shrine of my heart."

(ਮੈਂ ਸਦਾ ਆਪਣੇ ਹਿਰਦੇ ਵਿਚੋਂ ਸਭ ਪਾਪ ਹਟਾਂਵਾਂਗਾ, ਤੇ ਪ੍ਰੇਮ ਦੇ ਫੁੱਲ ਨੂੰ ਖੇੜੇ ਵਿਚ ਰੱਖਾਂਗਾ, ਕਿਉਂਕਿ ਮੈਂ ਜਾਣਦਾ ਹਾਂ ਕਿ ਹਿਰਦੇ ਦੇ ਸਭ ਤੋਂ ਅੰਦਰਲੇ ਮੰਦਰ ਵਿਚ ਤੇਰਾ ਸਿੰਘਾਸਨ ਹੈ)। ਐਮਰਸਨ ਨੇ ਵੀ ਕਿਹਾ ਹੈ, "ਅਕਾਲ ਪੁਰਖ ਆਪਣਾ ਮੰਦਰ ਹਿਰਦੇ ਵਿਚ ਤਾਂ ਸਾਜਦਾ ਹੈ ਜਦ ਬਾਹਰਲੇ ਗਿਰਜੇ ਤੇ ਮਤ, ਢਹਿ-ਢੇਰੀ ਹੋ ਜਾਂਦੇ ਹਨ।"

ਮਨੁੱਖ ਸੁਭਾਵਿਕ ਹੀ ਬਾਹਰ-ਮੁਖੀ ਹੈ। ਇਸ ਨੂੰ ਜ਼ਿੰਦਗੀ ਦੀ ਖਿਚੋਤਾਣ ਆਪਣੇ ਤੋਂ ਬਾਹਰ ਵੇਖਣ, ਆਪਣੀ ਸਾਰੀ ਬਿਰਤੀ ਆਪਣੇ ਆਲੇ ਦੁਆਲੇ ਦੇ ਕਾਰ-ਵਿਹਾਰ ਤੇ ਟਿਕਾਣ ਤੇ ਆਪਣੇ ਕਾਰਜ ਸਾਧਣ ਲਈ ਉਸ ਤੋਂ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨ ਲਈ ਮਜਬੂਰ ਕਰਦੀ ਹੈ। ਇਸ ਖਿਚੋਤਾਣ ਵਿਚ ਉਹ ਆਪਣਾ ਅਸਲਾ ਭੁੱਲ ਜਾਂਦਾ ਹੈ ਤੇ ਉਸ ਆਤਮਿਕ ਪਦਵੀਂ ਤੋਂ ਹੇਠਾਂ ਡਿੱਗਦਾ ਹੈ ਜਿਥੇ ਬੈਠਕੇ ਉਹ ਦੇਵਤਿਆਂ ਤੇ ਫ਼ਰਿਸ਼-ਤਿਆਂ ਦਾ ਸੰਗੀ-ਸਾਥੀ ਹੁੰਦਾ ਹੈ। ਇਸ ਗਵਚੀ ਬਾਦਸ਼ਾਹੀ ਦਾ ਮੁੜ ਪ੍ਰਾਪਤ ਕਰਨਾ ਹੀ ਉਤਮ ਸ੍ਰੇਸ਼ਟ ਧਰਮਾਂ ਦਾ ਆਤਮਿਕ ਸੰਦੇਸ਼ ਹੈ। ਗੀਤਾ ਇਸ ਜਤਨ ਬਾਰੇ ਕਹਿੰਦੀ ਹੈ ਕਿ ਇਹ "Seeking the Self, by the Self, in the Self" ਹੈ। "ਜੀਵ-ਆਤਮਾ ਦੀ ਪਰਮ-ਆਤਮਾ ਲਈ ਤੇ ਪਰਮ-ਆਤਮਾ ਵਿਚ ਲੀਨ ਹੋਣ ਲਈ ਖੋਜ ਹੈ।" ਭਾਈ ਨੰਦ ਲਾਲ ਜੀ ਨੇ ਇਸੇ ਪ੍ਰਕਾਰ ਦਾ ਖ਼ਿਆਲ 'ਜ਼ਿੰਦਗੀਨਾਮਾ' ਦੀ ਕਵਿਤਾ ਵਿਚ ਇਉਂ ਪ੍ਰਗਟ ਕੀਤਾ ਹੈ:

'ਤੇਰਾ ਦਿਲ ਅਕਾਲ ਪੁਰਖ ਦਾ ਮੰਦਰ ਹੈ।'

ਗੁਰੂ ਸਾਹਿਬਾਨ ਨੇ ਇਸ ਖ਼ਿਆਲ ਤੇ ਜ਼ੋਰ ਦਿੱਤਾ ਹੈ ਤੇ ਸਪੱਸ਼ਟ ਕੀਤਾ ਹੈ ਕਿ ਅਕਾਲ ਪੁਰਖ ਦੀ ਪ੍ਰਾਪਤੀ ਲਈ ਤੇ ਮੁਕਤੀ ਲਈ ਅਸੀਂ ਆਪਣੇ ਅੰਦਰ ਹੀ ਝਾਤੀ ਮਾਰਨੀ ਹੈ, ਅੰਦਰ ਹੀ ਖੋਜ ਕਰਨੀ ਹੈ:

ਮਨੁ ਤਨੁ ਅੰਮ੍ਰਿਤ ਭਿੰਨਾ।

ਅੰਤਰਿ ਪ੍ਰੇਮੁ ਰਤੰਨਾ ।
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ।

(ਸੂਹੀ' ਮ. ੧)

ਮੇਰਾ ਮਨ ਤਨ ਅੰਮ੍ਰਿਤ ਨਾਲ ਭਰਪੂਰ ਹੈ, ਹਰੀ ਦੀ ਪ੍ਰੀਤ ਦਾ ਰਤਨ ਮੇਰੇ ਅੰਦਰ ਹੈ, ਮੇਰੇ ਅੰਦਰ ਹਰੀ ਦੇ ਪ੍ਰੇਮ ਦਾ ਧਨ ਹੈ, ਹਰੀ ਦਾ ਪ੍ਰੇਮ ਹੀ ਪਰਮ-ਤੱਤ, ਪਰਮ-ਸਚਿਆਈ ਹੈ ।

ਬੋਲਹੁ ਸਾਚੁ ਪਛਾਣਹੁ ਅੰਦਰਿ । ਦੂਰਿ ਨਾਹੀ ਦੇਖਹੁ ਕਰਿ ਨੰਦਰਿ ।
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ।

(ਮਾਰੂ, ਮ. ੧)

ਸੱਚ ਬੋਲੋ ਤੇ ਅਕਾਲ ਪੁਰਖ ਨੂੰ ਅੰਦਰ ਜਾਣੋ, ਜੇ ਤੁਸੀਂ ਉਹਨੂੰ ਅੰਦਰ ਭਾਲੋ ਤਾਂ ਉਹ ਦੂਰ ਨਹੀਂ ।

ਮਤਿ ਵਿਚਿ ਰਤਨ ਜਵਾਹਰ ਮਾਣਿਕ

(ਜਪੁਜੀ)

ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ।

(ਕਾਨੜੇ ਕੀ ਵਾਰ, ਸਲੋਕ ਮ. ੪)

ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ।

(ਸਲੋਕ ਮ. ੪)

ਮਨੁ ਮੰਦਰੁ ਤਨੁ ਸਾਜੀ ਬਾਰਿ ।
ਇਸਹੀ ਮਧੇ ਬਸਤੁ ਅਪਾਰ ।
ਇਸਹੀ ਭੀਤਰਿ ਸੁਨੀਅਤ ਸਾਹੁ ।
ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ।

(ਗਉੜੀ ਗੁਆਰੇਰੀ, ਮ. ੫)

ਅੰਦਰ ਮੰਦਰ ਹੈ, ਤਨ ਉਸ ਦੀ ਵਾੜ ਹੈ, ਅੰਦਰ ਅਪਰ ਅਪਾਰ ਵਸਦਾ ਹੈ, ਅੰਦਰ ਸ਼ਾਹ ਦੀ ਆਵਾਜ਼ ਆ ਰਹੀ ਹੈ ।

ਤੈਸੇ ਹੀ ਹਰਿ ਬਸੈ ਨਿਰੰਤਰਿ ਘਟਿ ਹੀ ਖੋਜਹੁ ਭਾਈ ।

(ਧਨਾਸ਼ਰੀ, ਮ. ੯)

ਅਕਾਲ ਪੁਰਖ ਸਾਡੇ ਕੋਲ ਹੈ, ਸਾਡੇ ਹਿਰਦੇ ਵਿੱਚ ਵੱਸ ਰਿਹਾ ਹੈ, ਪਰ ਸੰਸਾਰਕ ਜੀਵਨ ਦੇ ਰੁਝੇਵੇਂ ਇਸ ਸਚਿਆਈ ਨੂੰ ਸਾਡੀਆਂ ਅੱਖਾਂ ਤੋਂ ਉਹਲੇ ਕਰ ਦਿੰਦੇ ਹਨ । ਕਸਤੂਰੀ ਵਾਲੇ ਹਿਰਨ ਦੀ ਨਾਭੀ ਦੇ ਨਾਲ ਕਸਤੂਰੀ ਦੀ ਨਿਕੀ ਜਿਹੀ ਥੈਲੀ ਹੁੰਦੀ ਹੈ । ਕਸਤੂਰੀ ਦੀ ਸੁਗੰਧ ਨਾਲ ਹਿਰਨ ਮਸਤ ਹੋ ਜਾਂਦਾ ਹੈ । ਹਿਰਨ ਇਹ ਨਹੀਂ ਜਾਣਦਾ ਕਿ ਮਸਤ ਕਰਨ ਵਾਲੀ ਸੁਗੰਧ ਉਸ ਦੇ ਆਪਣੇ ਸਰੀਰ ਦੀ ਥੈਲੀ ਵਿਚੋਂ ਹੀ ਆ ਰਹੀ ਹੈ ਤੇ ਇਸ ਗੱਲ ਦੇ ਜਾਣਨ ਵਾਲਿਆਂ ਦੇ ਕਥਨ ਅਨੁਸਾਰ ਹਿਰਨ ਕਸਤੂਰੀ ਦੀ ਭਾਲ ਵਿਚ ਰਾਤ ਦਿਨ ਜੰਗਲਾਂ ਵਿਚ ਭਟਕਦਾ ਫਿਰਦਾ ਹੈ । ਉਸ ਨੂੰ ਕਸਤੂਰੀ ਹੱਥ ਨਹੀਂ ਆਉਂਦੀ, ਅਖੀਰ ਥੱਕ ਕੇ ਥੈਲੀ ਫੱਟ ਜਾਂਦੀ ਹੈ ਤੇ ਅਰਸ਼ੀ ਸੁਗੰਧ ਨਾਲ ਸਾਰਾ ਜੰਗਲ ਮਹਿਕ ਉਠਦਾ

ਹੈ। ਮਨੁੱਖੀ ਹਿਰਦੇ ਦਾ ਵੀ ਇਹੋ ਹਾਲ ਹੈ ਤੇ ਮਨੁੱਖ ਮੁਕਤੀ ਤੇ ਅਕਾਲ ਪੁਰਖ ਦੀ ਭਾਲ ਵਿਚ ਭਟਕਦਾ ਫ਼ਿਰਦਾ ਹੈ।

ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ।
ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ।
ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ।
ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ।

(ਪ੍ਰਭਾਤੀ, ਮ. ੪)

ਸਰੀਰ ਨਗਰ ਹੈ, ਨਗਰ ਵਿਚ ਹਰੀ ਵੱਸ ਰਿਹਾ ਹੈ, ਗੁਰੂ ਦੀ ਸਿਖਿਆ ਦੁਆਰਾ ਮਨ ਅਕਾਲ ਪੁਰਖ ਨੂੰ ਸਹੀ-ਸਾਖਿਆਤ ਕਰਦਾ ਹੈ। ਸਰੀਰ ਸਰੋਵਰ ਹੈ, ਹਰਿਨਾਮ ਉਸ ਵਿਚ ਪ੍ਰਗਟ ਹੁੰਦਾ ਹੈ ਤੇ ਸਰੀਰ ਦੇ ਅੰਦਰ ਹੀ ਹਰੀ ਦੀ ਪ੍ਰਾਪਤੀ ਹੁੰਦੀ ਹੈ, ਜੋ ਲੋਕ ਜੰਗਲਾਂ ਵਿਚ ਭਟਕਦੇ ਹਨ, ਮਾੜੇ ਮੂੜ੍ਹ ਤੇ ਹਨ ਉਹ ਠੱਗੇ ਗਏ, ਭੁੱਲ ਗਏ, ਜਿਵੇਂ ਮ੍ਰਿਗ ਦੀ ਨਾਭੀ ਵਿਚ ਸੁਗੰਧ ਹੁੰਦੀ ਹੈ ਤੇ ਭਾਲ ਝਾੜੀਆਂ ਵਿਚ ਭਟਕਦਾ ਕਰਦਾ ਫਿਰਦਾ ਹੈ ।

ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ।
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ।

(ਗਉੜੀ ਬਾਵਨ ਅਖਰੀ, ਮ. ੫)

ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈਂ ਜਾਣਿਆ ਪ੍ਰਭੁ ਦੂਰੇ ।...
ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ।

(ਵਡਹੰਸ, ਮ. ੫)

ਜੈਸੇ ਕੁਰੰਕ ਨਹੀ ਪਾਇਓ ਭੇਦੁ ।
ਤਨਿ ਸੁਗੰਧ ਢੂਢੈ ਪ੍ਰਦੇਸੁ ।

(ਬਸੰਤ ਰਵਿਦਾਸ)

ਹੁਣ ਅਸੀਂ ਵੇਖ ਚੁੱਕੇ ਹਾਂ ਸਿੱਖੀ ਆਸ਼ੇ ਅਨੁਸਾਰ ਮੁਕਤੀ ਇਕ ਵਿਸ਼ੇਸ਼ ਮਾਨਸਿਕ, ਆਤਮਿਕ ਦਸ਼ਾ ਦਾ ਨਾਮ ਹੈ। ਇਸ ਦਾ ਦੇਸ-ਕਾਲ ਨਾਲ ਕੋਈ ਵਾਸਤਾ, ਕੋਈ ਸੰਬੰਧ ਨਹੀਂ। ਸਵਰਗ ਪੁੱਜਣ ਲਈ ਮਰਨ ਦੀ ਲੋੜ ਨਹੀਂ, ਅਸੀਂ ਜਿਉਂਦਿਆਂ ਹੀ ਸਵਰਗ ਵਿਚ ਜਾ ਸਕਦੇ ਹਾਂ। ਜਿਵੇਂ ਕਿ ਅਸੀਂ ਪਹਿਲੇ ਦੱਸ ਚੁੱਕੇ ਹਾਂ, ਸਿੱਖਾਂ ਵਿਚ ਉਨ੍ਹਾਂ ਨੂੰ ਜੋ ਜੀਂਵਦਿਆਂ ਮੁਕਤੀ ਪ੍ਰਾਪਤ ਕਰਦੇ ਹਨ, ਜੀਵਨ ਮੁਕਤ ਕਹਿੰਦੇ ਹਨ। ਜੀਵਨ-ਮੁਕਤ ਜੋ ਪਰਮ ਜੋਤ ਨਾਲ ਅਭੇਦ ਹੋ ਚੁੱਕਾ ਹੈ, ਦੇਸ-ਕਾਲ ਦੀਆਂ ਹੱਦਾਂ ਟੱਪ ਜਾਂਦਾ ਹੈ। ਉਸ ਦੇ ਮਨ ਵਿਚ ਅਚੱਲਤਾ, ਅਨੰਤਤਾ ਬਾਰੇ ਸਭ ਗਿਣਤੀਆਂ ਮਿਣਤੀਆਂ ਤੇ ਪਦਾਰਥਕ-ਮਾਦੀ ਵਿਚਾਰਾਂ ਮੁੱਕ-ਚੁੱਕ ਜਾਂਦੀਆਂ ਹਨ। ਉਹ ਆਪਣੇ ਆਪ ਨੂੰ ਅਨੰਤ ਤੇ ਅਮਰ ਪਰਮ-ਆਤਮਾ ਦਾ ਅੰਗ ਪ੍ਰਤੀਤ ਕਰਦਾ ਹੈ ਤੇ ਇਸ ਪ੍ਰਕਾਰ ਅਮਰ ਤੇ ਸਰਬ-ਵਿਆਪਕ ਹੋ ਜਾਂਦਾ ਹੈ। ਮੁਕਤੀ ਤੇ ਨਿਹਚਲਤਾ ਜੀਵਨ- ਮੁਕਤ ਦੇ ਜੀਅ-ਪ੍ਰਾਣ ਹੋ ਜਾਂਦੇ ਹਨ। ਮਰਨ ਮਗਰੋਂ ਮਨੁੱਖ ਦੇ ਜੀਵਨ ਨੂੰ ਨਾ ਅਸੀਂ ਕਥਨ ਕਰ ਸਕਦੇ ਹਾਂ ਤੇ ਨਾ ਸ਼ਾਇਦ ਮਲੂਮ ਹੀ ਕਰ ਸਕਦੇ ਹਾਂ, ਪਰ ਜੀਵਨ-ਮੁਕਤ ਨੂੰ ਉਸ ਦੇ ਜੀਵਨ ਤੋਂ ਅਸੀਂ ਸਹਿਜੇ ਹੀ ਪਛਾਣ ਸਕਦੇ ਹਾਂ।

ਪ੍ਰਭ ਕੀ ਆਗਿਆ ਆਤਮ ਹਿਤਾਵੈ ।
ਜੀਵਨ ਮੁਕਤਿ ਸੋਊ ਕਹਾਵੈ ।
ਤੈਸਾ ਹਰਖੁ ਤੈਸਾ ਉਸੁ ਸੋਗੁ ।
ਸਦਾ ਅਨੰਦੁ ਤਹ ਨਹੀਂ ਬਿਓਗੁ ।
ਤੈਸਾ ਸੁਵਰਨੁ ਤੈਸੀ ਉਸੁ ਮਾਟੀ ।
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ।
ਤੈਸਾ ਮਾਨੁ ਤੈਸਾ ਅਭਿਮਾਨੁ ।
ਤੈਸਾ ਰੰਕੁ ਤੈਸਾ ਰਾਜਾਨੁ ।
ਜੋ ਵਰਤਾਏ ਸਾਈ ਜੁਗਤਿ ।
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ।

(ਸੁਖਮਨੀ)

ਮਨਿ ਸਾਚਾ ਮੁਖਿ ਸਾਚਾ ਸੋਇ ।
ਅਵਰੁ ਨ ਪੇਖੈ ਏਕਸੁ ਬਿਨੁ ਕੋਇ ।
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ।

* * *

ਬ੍ਰਹਮਗਿਆਨੀ ਸਦਾ ਨਿਰਲੇਪ ।
ਜੈਸੇ ਜਲ ਮਹਿ ਕਮਲ ਅਲੇਪ ।
ਬ੍ਰਹਮਗਿਆਨੀ ਸਦਾ ਨਿਰਦੋਖ ।
ਜੈਸੇ ਸੂਰੁ ਸਰਬ ਕਉ ਸੋਖ ।
ਬ੍ਰਹਮਗਿਆਨੀ ਕੈ ਦ੍ਰਿਸਟਿ ਸਮਾਨਿ ।
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ।
ਬ੍ਰਹਮਗਿਆਨੀ ਕੈ ਧੀਰਜੁ ਏਕ ।
ਜਿਉਂ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ।
ਬ੍ਰਹਮਗਿਆਨੀ ਕਾ ਇਹੈ ਗੁਨਾਉ ।
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ।

* * * *

ਬ੍ਰਹਮਗਿਆਨੀ ਨਿਰਮਲ ਤੇ ਨਿਰਮਲਾ ।
ਜੈਸੇ ਮੈਲੁ ਨ ਲਾਗੈ ਜਲਾ ।
ਬ੍ਰਹਮਗਿਆਨੀ ਕੈ ਮਨਿ ਹੋਇ ਪ੍ਰਗਾਸੁ ।
ਜੈਸੇ ਧਰ ਊਪਰਿ ਆਕਾਸੁ ।
ਬ੍ਰਹਮਗਿਆਨੀ ਕੈ ਮਿਤ੍ਰੁ ਸਤ੍ਰੁ ਸਮਾਨਿ ।
ਬ੍ਰਹਮਗਿਆਨੀ ਕੈ ਨਾਹੀ ਅਭਿਮਾਨ ।
ਬ੍ਰਹਮਗਿਆਨੀ ਊਚ ਤੇ ਊਚਾ ।

ਮਨਿ ਅਪਨੈ ਹੈ ਸਭ ਤੇ ਨੀਚਾ ।
ਬ੍ਰਹਮਗਿਆਨੀ ਸੇ ਜਨ ਭਏ ।
ਨਾਨਕ ਜਿਨ ਪ੍ਰਭੁ ਆਪਿ ਕਰੇਇ ।

(ਸੁਖਮਨੀ)

ਮੁਕਤੀ ਨਾ ਤਾਂ ਅਸੰਭਵ ਹੈ, ਨਾ ਪਰਲੋਕ ਵਿਚ ਪ੍ਰਾਪਤ ਹੋਣ ਵਾਲੀ ਵਸਤੂ ਹੈ, ਜਿਵੇਂ ਬਾਜ਼ੇ ਕਹਿੰਦੇ ਹਨ। ਮੁਕਤੀ ਦੀ ਪ੍ਰਾਪਤੀ ਲਈ ਆਪਣਾ ਆਪਾ ਲਖ਼ਣ ਦੀ ਲੋੜ ਹੈ "ਦਰ ਠਕੋਰੋ ਤਾਂ ਦਰ ਖੁਲ੍ਹ ਜਾਣਗੇ" (Knock and it shall be opened unto you—Christ) ਦਾ ਅਖਾਣ ਮੁਕਤੀ ਬਾਰੇ ਅਤਿ ਢੁਕਦਾ, ਫਬਦਾ ਅਖਾਣ ਹੈ । ਜਿਵੇਂ ਬੱਦਲਾਂ ਵਿਚੋਂ ਪਾਣੀ ਤੇ ਸੂਰਜ ਵਿਚੋਂ ਚਾਨਣ ਉਪਜਦਾ ਹੈ, ਇਵੇਂ ਹਰ ਮਨੁੱਖ ਲਈ ਮੁਕਤੀ ਦਾ ਸੋਮਾ ਖੁਲ੍ਹਾ ਹੈ. ਜਿਸ ਦਾ ਜੀ ਚਾਹੇ, ਲਾਭ ਉਠਾਏ ।

ਜੈ ਕਾਰਣਿ ਤਟਿ ਤੀਰਥ ਜਾਹੀ ।
ਰਤਨ ਪਦਾਰਥ ਘਟ ਹੀ ਮਾਹੀ ।
ਪੜਿ ਪੜਿ ਪੰਡਿਤੁ ਬਾਦੁ ਵਖਾਣੈ ।
ਭੀਤਰਿ ਹੋਦੀ ਵਸਤੁ ਨ ਜਾਣੈ ।
ਹਉ ਨ ਮੂਆ ਮੇਰੀ ਮੁਈ ਬਲਾਇ ।
ਓਹੁ ਨਾ ਮੂਆ ਜੋ ਰਹਿਆ ਸਮਾਇ ।
ਕਹੁ ਨਾਨਕ ਗੁਰਿ ਬ੍ਰਹਮੁ ਦਿਖ਼ਾਇਆ ।
ਮਰਤਾ ਜਾਤਾ ਨਦਰਿ ਨ ਆਇਆ ।

(ਗਊੜੀ, ਮ. ੧)

ਦਹਿ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ
ਹਰਿ ਪਾਇਅੜਾ ਘਰਿ ਆਏ ।
ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ
ਹਰਿ ਤਿਸੁ ਮਹਿ ਰਹਿਆ ਸਮਾਇ ਰਾਮ ।

(ਬਿਹਾਗੜਾ ਛੰਤ, ਮ. ੫)

ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ
ਤੇਰਾ ਭਉ ਨਾ ਬੁਝਹਿ ਗਵਾਰੀ ।

(ਸੋਰਿਠ, ਮ. ੪)

ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ।
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ।
ਜਲ ਥਲ ਚਹੁਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ।
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ ।
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ।

(ਮਲਾਰ, ਮ. ੩)

ਮਾਇਆ ਸਰੁ ਸਬਲੁ ਵਰਤੈ ਜੀਉ ਕਿਉਕਰਿ ਦੁਤਰੁ ਤਰਿਆ ਜਾਇ ।
ਰਾਮ ਨਾਮੁ ਕਰ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ।
ਸਬਦੁ ਖੇਵਟੁ ਵਿਚਿ ਪਾਏ ਹਰਿ ਆਪ ਲੰਘਾਏ ਇਨ ਬਿਧਿ ਦੁਤਰੁ ਤਰੀਐ ।
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ।
ਖਿਨ ਮਹਿ ਰਾਮਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ।
ਨਾਨਕ ਰਾਮਨਾਮਿ ਨਿਸਤਾਰਾ ਕੰਚਨ ਭਏ ਮਨੂਰਾ ।

(ਗਉੜੀ ਮ. ੩)

ਅਧਿਆਇ 11

# ਸੰਨਿਆਸ ਤੇ ਯੋਗ

ਸੰਨਿਆਸ ਇਕ ਪੁਰਾਣੀ ਵੈਦਿਕ ਸੰਸਥਾ ਹੈ। ਜਦ ਕੋਈ ਹਿੰਦੂ ਬਿਰਧ ਹੋ ਜਾਵੇ ਤਾਂ ਉਸ ਲਈ ਜ਼ਰੂਰੀ ਹੈ ਕਿ ਪਰਮਾਤਮਾ ਨੂੰ ਮਿਲਣ ਲਈ ਤੇ ਮੁਕਤੀ ਦੀ ਪ੍ਰਾਪਤੀ ਲਈ ਸੰਸਾਰ ਤਿਆਗ ਕੇ ਬਾਨਪ੍ਰਸਥ ਆਸ਼ਰਮ ਧਾਰਨ ਕਰੇ ਤੇ ਪਹਾੜਾਂ ਦੀਆਂ ਕੰਦਰਾਂ ਵਿਚ ਜੀਵਨ ਬਤੀਤ ਕਰੇ। ਉਸ ਦਾ ਧਰਮ ਹੈ ਕਿ ਗ੍ਰਿਹਸਥ ਤੇ ਦਿਸਦਾ ਵਸਦਾ ਜਗ ਤਿਆਗ ਕੇ ਆਤਮਾ ਪਰਮਾਤਮਾ ਦੇ ਮਾਰਗ ਤੇ ਚੱਲੇ। ਜਿਵੇਂ ਕਿ ਇਹ ਅਸੀਂ ਅੱਗੇ ਦਸਿਆ ਹੈ ਸਿੱਖ ਲਈ ਸੰਨਿਆਸ ਜਾਂ ਤਿਆਗ ਦੇ ਅਰਥ ਇਹ ਨਹੀਂ ਕਿ ਉਹ ਸੰਸਾਰ ਤੇ ਉਸ ਦੇ ਕਾਰ ਵਿਹਾਰ ਨੂੰ ਤਿਆਗ ਦੇਵੇ। ਸੰਸਾਰ ਵਿਚ ਰਹਿਣ ਤੇ ਪਰਸੁਆਰਥ ਦੀ ਕਾਰ ਕਮਾਉਣ ਵਿਚ ਹੀ ਉਸ ਦੀ ਮੁਕਤੀ ਤੇ ਅਕਾਲ ਪੁਰਖ ਦੀ ਪ੍ਰਾਪਤੀ ਹੈ। ਸਿੱਖ ਲਈ ਸੰਨਿਆਸ ਦੇ ਅਰਥ ਹਨ ਅਕਾਲ ਪੁਰਖ ਵਿਚ ਲੀਨ ਹੋ ਜਾਏ ਤੇ ਸੁਆਰਥਕ ਰੁਚੀ ਤੋਂ ਰਹਿਤ ਹੋ ਕੇ ਕਾਰ ਕਰੇ ਤੇ ਅਕਾਲ ਪੁਰਖ ਹਿਤ ਪਰਸੁਆਰਥਕ ਰੰਗ ਵਿਚ ਰੰਗੀਜ ਕੇ ਸੇਵਾ ਕਰੇ। ਅਜਿਹੇ ਪੁਰਖ ਲਈ ਆਪਣਾ ਕਾਰਵਿਹਾਰ, ਤੇ ਆਪਣੇ ਸਾਕ ਸੰਬੰਧੀ ਤੇ ਕੁਟੰਬ ਛੱਡ ਕੇ ਬਾਹਰ ਜਾਣ ਦੀ ਕੋਈ ਲੋੜ ਨਹੀਂ। ਉਸ ਦੀ ਮੁਕਤੀ ਇਸੇ ਗੱਲ ਵਿਚ ਹੈ ਕਿ ਉਸ ਦੀ ਸੰਸਾਰਿਕ ਰੁਚੀ, ਉਸ ਦਾ ਦ੍ਰਿਸ਼ਟੀਕੋਣ ਬਦਲ ਜਾਵੇ। ਉਸ ਨੇ ਸੁਆਰਥਕ ਜੀਵਨ ਦਾ ਤਿਆਗ ਕਰ ਦਿੱਤਾ ਹੈ, ਉਹ ਅਕਾਲ ਪੁਰਖ ਵਿਚ ਲੀਨ ਹੈ, ਕਰਤਾਰ ਹਿਤ ਕਾਰ ਕਰਦਾ ਹੈ ਤੇ ਸੰਸਾਰ ਵਿਚ ਰਹਿੰਦਾ ਹੈ ਤੇ ਅਕਾਲ ਪੁਰਖ ਵਿਚ ਮਗਨ ਹੋ ਕੇ ਕਾਰ ਕਰਦਾ ਤੇ ਜੀਵਨ ਬਤੀਤ ਕਰਦਾ ਹੈ। ਸੰਸਾਰ ਉਸ ਦਾ ਖੇਤਰ ਹੈ, ਜਿਥੇ ਉਹ ਹਰੀ ਨਾਮ ਦਾ ਬੀਜ ਬੀਜਦਾ ਹੈ, ਜਿਥੋਂ ਮੁਕਤੀ ਦੀ ਫਸਲ ਤਿਆਰ ਹੁੰਦੀ ਹੈ, ਅਰਥਾਤ ਜੀਵਨ-ਆਤਮਾ ਸਰਬ ਵਿਆਪਕ ਪਰਮ-ਆਤਮਾ ਨਾਲ ਅਭੇਦ ਹੁੰਦਾ ਹੈ।

ਸਿੱਖੀ ਆਸ਼ੇ ਅਨੁਸਾਰ ਸਰਬ ਸੇਵਾ ਆਤਮਾ ਨੂੰ ਉੱਚਾ ਕਰਦੀ ਹੈ ਤੇ ਸੇਵਾ ਦੁਆਰਾ ਹਉਮੈਂ ਦੇ ਤਿਆਗ ਦੀ ਤੇ ਮੰਦ ਰੁਚੀਆਂ ਨੂੰ ਰੋਕਣ ਤੇ ਉਨ੍ਹਾਂ ਤੇ ਫਤਹਿ ਪਾਉਣ ਦੀ ਸਿੱਖਿਆ ਮਿਲਦੀ ਹੈ। ਸੰਨਿਆਸ ਸਿੱਖੀ ਆਸ਼ੇ ਅਨੁਸਾਰ ਕਾਇਰਤਾ ਤੁੱਲ ਹੈ ਤੇ ਇਸ ਦੇ ਅਰਥ ਇਹੋ ਹਨ ਕਿ ਮਨੁੱਖ ਹਉਮੈਂ-ਪੂਰਤ ਨਿਰੋਲ ਮਨ ਤੇ ਆਤਮਾ ਦੇ ਯੁੱਧ ਵਿਚ ਪਿੱਠ ਦੇ ਕੇ ਨੱਠ-ਭੱਜ ਰਿਹਾ ਹੈ। ਸਿੱਖ ਲਈ ਅਕਾਲ ਪੁਰਖ ਦੀ ਪ੍ਰਾਪਤੀ ਹਿਤ ਜੰਗਲੀਂ ਪਹਾੜੀਂ ਨੱਠ-ਭੱਜ ਕਰਨ ਦੀ ਤੇ ਭਟਕਣ ਦੀ ਉੱਕੀ ਲੋੜ ਨਹੀਂ।

> ਸਰੀਰਹੁ ਭਾਲਣਿ ਕੋ ਬਾਹਰਿ ਜਾਏ।
> ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ।

(ਮਾਝ, ਮ. ੩)

ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ।
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ ।

(ਕਾਨੜੇ ਕੀ ਵਾਰ, ਮ. ੪)

ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ।
ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ।

(ਗਉੜੀ ਮ. ੪)

ਖਜ਼ਾਨਾ ਅੰਦਰ ਹੈ ਤੇ ਊਠ ਵਾਂਗ ਮਨ ਬਾਹਰ ਭਟਕਦਾ ਹੈ, ਜਦ ਪੂਰਾ ਗੁਰੂ ਭੇਟਿਆ ਤਾਂ ਮੈਂ ਹਰੀ ਨੂੰ ਅੰਦਰ ਵੇਖ ਲਿਆ ।

ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ।

(ਗਉੜੀ, ਮ. ੪)

ਊਠ ਵਾਂਗ ਮਨ ਬਾਹਰ ਭਟਕਦਾ ਹੈ, ਪਰ ਦੇਹੀ ਵਿਚ ਅਕਾਲ ਪੁਰਖ ਦੀ ਜੋਤਿ ਜਗ ਰਹੀ ਹੈ ।

ਦਹਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ
ਹਰਿ ਪਾਇਅੜਾ ਘਰਿ ਆਏ ਰਾਮ ।
ਹਰਿਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ
ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ।
ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ।

(ਬਿਹਾਗੜਾ, ਮ. ੫)

ਸਭ ਕਿਛੁ ਘਰ ਮਹਿ ਬਾਹਰਿ ਨਾਹੀ ।
ਬਾਹਰਿ ਟੋਲੈ ਸੋ ਭਰਮਿ ਭੁਲਾਹੀ ।
ਗੁਰਪਰਸਾਦੀ ਜਿਨੀ ਅੰਤਰਿ ਪਾਇਆ
ਸੋ ਅੰਤਰਿ ਬਾਹਰਿ ਸੁਹੇਲਾ ਜੀਉ ।

(ਮਾਝ, ਮ. ੫)

ਕਾਹੇ ਰੇ ਬਨ ਖੋਜਨ ਜਾਈ ।
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ।
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ।
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰਿ ਗਿਆਨੁ ਬਤਾਈ ।
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ।

(ਧਨਾਸਰੀ, ਮ. ੯)

ਕੀਏ ਉਪਾਵ ਮੁਕਤਿ ਕੇ ਕਾਰਨਿ ਦਹਦਿਸਿ ਕਉ ਉਠਿ ਧਾਇਆ ।
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ।

(ਜੈਤਸਰੀ, ਮ. ੯)

ਜਿਵੇਂ ਸਿੱਖੀ ਆਸ਼ਾ, ਸੰਨਿਆਸ ਬਾਰੇ ਨਿਆਰਾ ਹੈ, ਤਿਵੇਂ ਯੋਗ ਬਾਰੇ ਸਿੱਖ ਆਸ਼ਾ ਪੁਰਾਤਨ ਭਾਰਤੀ ਸ਼ਾਸਤ੍ਰਕਾਰਾਂ ਦੇ ਆਸ਼ੇ ਤੋਂ ਅੱਡਰਾ ਹੈ। ਸਿੱਖ ਮਤ ਵਿਚ ਹਠਯੋਗ ਤੇ

ਹਠਯੋਗੀਆਂ ਦੀ ਨਿਖੇਧੀ ਕੀਤੀ ਗਈ ਹੈ। ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਪਹਿਲੇ ਹਠ-ਯੋਗ ਉੱਤਰੀ ਭਾਰਤ ਵਿਚ ਬਹੁਤ ਪ੍ਰਚਲਿਤ ਸੀ। ਜਦੋਂ ਅਜੇ ਸਾਹਿਬਾਂ ਨੇ ਅੰਮ੍ਰਿਤਸਰ ਦੀ ਨੀਂਹ ਨਹੀਂ ਰੱਖੀ ਸੀ, ਅਚਲ ਬਟਾਲਾ ਉੱਘਾ ਧਾਰਮਿਕ ਕੇਂਦਰ ਸੀ ਤੇ ਯੋਗੀਆਂ ਦੀ ਇਕ ਵੱਡੀ ਸ਼੍ਰੇਣੀ ਅਰਥਾਤ ਗੁਰੂ ਗੋਰਖਨਾਥ ਦੇ ਸਿੱਧਾਂ ਦਾ ਮੁੱਖ ਅਸਥਾਨ ਸੀ। ਆਪਣੇ ਸਮੇਂ ਗੁਰੂ ਗੋਰਖਨਾਥ ਪਾਤੰਜਲ ਰਿਸ਼ੀ ਦੇ ਯੋਗ ਦਰਸ਼ਨ ਦਾ ਹਰ-ਮਨ-ਪਿਆਰਾ ਤੇ ਪੂਰੀ ਕਰਨੀ ਵਾਲਾ ਗੁਰੂ ਮੰਨਿਆ ਜਾਂਦਾ ਸੀ। ਗੋਰਖਨਾਥ ਦੇ ਚੇਲੇ ਸੰਨਿਆਸ ਦਾ ਪ੍ਰਚਾਰ ਕਰਦੇ ਸਨ ਤੇ ਮੁਕਤੀ ਅਰਥਾਤ ਪਰਮਾਤਮਾ ਨਾਲ ਅਭੇਦ ਹੋਣ ਲਈ ਬੜੇ ਗੁੰਝਲਦਾਰ ਮਾਨਸਿਕ ਤੇ ਸਰੀਰਕ ਯੋਗਿਕ ਆਸਨਾਂ ਦਾ ਅਭਿਆਸ ਕਰਦੇ ਸਨ।

ਗੁਰੂ ਨਾਨਕ ਸਾਹਿਬ ਨੇ ਕਈ ਵੇਰ ਬਟਾਲੇ ਚਰਨ ਪਾਏ ਤੇ ਜੋਗੀਆਂ, ਸਿੱਧਾਂ ਨਾਲ ਲੰਮੀ ਗਿਆਨ-ਗੋਸ਼ਟ ਕੀਤੀ ਜਿਸ ਚਰਚਾ ਦਾ ਨਾਮ ਗੁਰਬਾਣੀ ਵਿਚ 'ਸਿਧ ਗੋਸਟਿ' ਹੈ। 'ਸਿਧ-ਗੋਸਟਿ' ਗੁਰੂ ਗ੍ਰੰਥ ਸਾਹਿਬ ਦਾ ਇਕ ਅਹਿਮ ਭਾਗ ਹੈ। ਗੁਰੂ ਨਾਨਕ ਸਾਹਿਬ ਨੇ ਯੋਗਿਕ ਆਸਨਾਂ ਦਾ ਪੁੱਜ ਕੇ ਵਿਰੋਧ ਕੀਤਾ। ਉਨ੍ਹਾਂ ਯੋਗੀਆਂ ਨੂੰ ਸਹਜਯੋਗ ਬਾਰੇ ਆਪਣੀ ਵਿਚਾਰ ਪ੍ਰਗਟ ਕੀਤੀ ਤੇ ਦੱਸਿਆ ਕਿ ਪਰਮਾਤਮਾ ਦੀ ਪ੍ਰਾਪਤੀ ਲਈ ਸਾਨੂੰ ਸੰਸਾਰ ਦੇ ਘਰ-ਬਾਰ ਛੱਡਣ ਦੀ ਲੋੜ ਨਹੀਂ। ਸਗੋਂ ਪਰਮਾਤਮਾ ਦੀ ਪ੍ਰਾਪਤੀ ਲਈ ਗ੍ਰਿਹਸਥ ਨੂੰ ਇਕ ਪੌੜੀ, ਇਕ ਵਸੀਲਾ ਬਣਾਉਣਾ ਚਾਹੀਦਾ ਹੈ। ਉਨ੍ਹਾਂ ਦੱਸਿਆ ਕਿ ਮਾਨਸਿਕ ਤੇ ਸਰੀਰਕ ਯੋਗਿਕ ਆਸਨਾਂ ਨਾਲ ਆਤਮਾ ਉੱਚੀ ਨਹੀਂ ਹੁੰਦੀ, ਸਗੋਂ ਘਰੋਗੀ ਅਰਥਾਤ ਗ੍ਰਿਹਸਥ ਦੇ ਸਦਾਚਾਰ ਨੂੰ ਗ੍ਰਹਿਣ ਕਰਨ ਨਾਲ ਤੇ ਦੁਰਾਚਾਰ ਤਿਆਗਣ ਨਾਲ ਆਤਮਾ ਦੀ ਉੱਚਤਾ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦੇ ਮਗਰੋਂ ਦੂਜੇ ਗੁਰੂ ਸਾਹਿਬਾਨ ਨੇ ਵੀ ਯੋਗ-ਅਭਿਆਸ ਦੀ ਨਿਖੇਧੀ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਉੱਤਰੀ ਭਾਰਤ ਵਿਚ ਯੋਗੀਆਂ ਦੀ ਆਨ-ਸ਼ਾਨ ਘਟ ਗਈ। ਯੋਗੀ ਹੁਣ ਪੁਰਾਣੇ ਸਮੇਂ ਦੀ ਰਹਿੰਦੀ-ਖੂੰਹਦੀ ਨਿਸ਼ਾਨੀ ਮਾਤਰ ਹਨ ਤੇ ਇਸ ਵੇਲੇ ਆਮ ਜਨਤਾ ਦੇ ਮਨ ਤੇ ਇਨ੍ਹਾਂ ਦਾ ਕੋਈ ਪ੍ਰਭਾਵ ਨਹੀਂ। ਸੱਚ ਮੁਚ ਇਹ ਘਟਨਾ ਬੜੀ ਕਥਨਯੋਗ ਤੇ ਵਿਚਾਰਯੋਗ ਹੈ, ਜਦ ਅਸੀਂ ਇਸ ਗੱਲ ਦਾ ਖਿਆਲ ਕਰਦੇ ਹਾਂ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਯੋਗੀਆਂ ਦੀ ਗੁੱਡੀ ਇੱਡੀ ਉੱਚੀ ਆਕਾਸ਼ ਤੇ ਚੜ੍ਹੀ ਹੋਈ ਸੀ ਕਿ ਨਾ ਕੇਵਲ ਸਰਬ ਹਿੰਦੂ ਜਨਤਾ ਰਾਉ-ਰੰਕ, ਰਾਜੇ ਤੇ ਭਿਖਾਰੀ ਸਿੱਧਾਂ ਦੇ ਸ਼ਰਧਾਲੂ ਸਨ, ਬਲਕਿ ਮੁਸਲਮਾਨਾਂ ਵਿਚ ਵੀ ਕਈ ਇਨ੍ਹਾਂ ਦੇ ਚੇਲੇ ਚਾਟੜੇ ਸਨ। ਕਈ ਮੁਸਲਮਾਨ ਬਾਦਸ਼ਾਹਾਂ ਤੇ ਪੀਰਾਂ ਨੇ ਬੜੇ ਸ਼ੌਕ ਨਾਲ ਯੋਗ ਦੀ ਸਿੱਖਿਆ ਧਾਰਨ ਕੀਤੀ ਤੇ ਯੋਗ ਨੂੰ ਮੁਸਲਮਾਨਾਂ ਵਿਚ ਪ੍ਰਚਲਿਤ ਕਰਨ ਲਈ ਯੋਗਿਕ ਸਿੱਖਿਆ ਤੇ ਇਸਲਾਮੀ ਰੰਗਣ ਚਾੜ੍ਹੀ।

ਗੁਰੂ ਸਾਹਿਬ ਨੇ ਯੋਗਿਕ ਰਹੁ-ਰੀਤਾਂ ਨੂੰ ਅੰਗੀਕਾਰ ਨਾ ਕੀਤਾ ਤੇ ਸਿੱਖਾਂ ਨੂੰ ਉਨ੍ਹਾਂ ਤੋਂ ਵਰਜਿਆ। ਯੋਗੀ ਲਿਟਾਂ ਰੱਖਦੇ, ਨਹੁੰ ਲੰਮੇ ਵਧਾ ਰੱਖਦੇ, ਸਰੀਰ ਤੇ ਸਵਾਹ ਮਲਦੇ, ਮੋਟਾ-ਸੋਟਾ ਬਸਤਰ ਪਹਿਨਦੇ, ਸਿੰਗੀ ਬੀਨ ਵਜਾਂਦੇ, ਕੰਨਾਂ ਵਿਚ ਮੋਟੀਆਂ ਮੁੰਦਰਾਂ ਪਾਕੇ ਤੇ ਗੇਰੂਆ ਵੇਸ ਰੱਖਦੇ ਸਨ। ਸਿਆਲ ਵਿਚ ਠੰਢੇ ਪਾਣੀ ਦੀ ਧਾਰਾ ਹੇਠਾਂ ਬੈਠਦੇ ਤੇ ਹੁਨਾਲ ਵਿਚ ਆਪਣੇ ਆਲੇ-ਦੁਆਲੇ ਧੂਣੀਆਂ ਤਪਾਂਦੇ ਸਨ। ਮੇਖਾਂ ਦੇ ਵਿਛੌਣੇ ਤੇ ਸੌਣਾ, ਬਲਦੇ,

ਕੋਇਲਿਆਂ ਵਿਚੋਂ ਨੰਗੇ ਪੈਰੀਂ ਲੰਘਣਾਂ, ਬ੍ਰਿਛਾਂ ਤੋਂ ਪੈਰ ਬੰਨ੍ਹ ਕੇ ਸਿਰ ਹੇਠਾਂ ਕਰ ਕੇ ਲਮਕਣਾ ਆਦਿ ਅਨੋਖੇ ਕਰਤਬ ਸਨ ਜੋ ਸਿੱਧ ਲੋਕ ਜਨਤਾ ਨੂੰ ਵਿਖਾਂਦੇ ਸਨ। ਇਨ੍ਹਾਂ ਦੇ ਧਿਆਨ ਧਾਰਨ ਦੀ ਵਿਧੀ ਵੀ ਲੰਮੀ-ਚੌੜੀ ਸੀ। ਕਈ ਯੋਗੀ ਪ੍ਰਾਣਾਯਾਮ ਲਈ ਤੇ ਮਨ ਨੂੰ ਇਕ ਥਾਂ ਟਿਕਾਣ ਵਿਚ ਸਹਾਈ ਹੋਣ ਲਈ ਚੌਰਾਸੀ (84) ਪ੍ਰਕਾਰ ਦੇ ਚੋਣਵੇਂ ਆਸਨ ਜਮਾਂਦੇ ਸਨ।

ਇਸ ਦੇ ਉਲਟ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਸਿੱਖਿਆ ਦਿੱਤੀ ਕਿ ਅਕਾਲ ਪੁਰਖ ਨਾਲ ਸੱਚੀ ਲਿਵ ਲਾ ਕੇ ਗ੍ਰਿਹਸਤ ਵਿਚ ਸੁੱਚ-ਆਚਾਰ ਰੱਖਣ, ਕੁਰੀਤੀਆਂ ਦਾ ਤਿਆਗ ਕਰਨ :

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ
ਖਿੰਥਾ ਖਿਮਾ ਹਢਾਵਉ ।
ਜੋ ਕਿਛੁ ਕਰੈ ਭਲਾ ਕਰਿ ਮਾਨਉ
ਸਹਜ ਜੋਗ ਨਿਧਿ ਪਾਵਉ ।
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ
ਪਰਮਤੰਤ ਮਹਿ ਜੋਗੰ ।
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ
ਗਿਆਨ ਕਾਇਆ ਰਸ ਭੋਗੰ ।
ਸਿਵਨਗਰੀ ਮਹਿ ਆਸਣਿ ਬੈਸਉ
ਕਲਪ ਤਿਆਗੀ ਬਾਦੰ ।
ਸਿੰਙੀ ਸਬਦੁ ਸਦਾ ਧੁਨਿ ਸੋਹੈ
ਅਹਿਨਿਸਿ ਪੂਰੈ ਨਾਦੰ ।
ਪਤੁ ਵੀਚਾਰੁ ਗਿਆਨ ਮਤਿ ਡੰਡਾ
ਵਰਤਮਾਨ ਬਿਭੂਤੰ ।
ਹਰਿ ਕੀਰਤਿ ਰਹਰਾਸਿ ਹਮਾਰੀ
ਗੁਰਮੁਖਿ ਪੰਥੁ ਅਤੀਤੰ ।
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ।
ਕਹੁ ਨਾਨਕ ਸੁਣਿ ਭਰਥਰਿ ਜੋਗੀ
ਪਾਰਬ੍ਰਹਮ ਲਿਵ ਏਕੰ ।

(ਆਸਾ, ਮ. ੧)

ਕਲ ਮਹਿ ਰਾਮ ਨਾਮੁ ਸਾਰੁ ।
ਅਖੀਂ ਤ ਮੀਟਹਿ ਨਾਕੁ ਪਕੜਹਿ ਠਗਣ ਕਉ ਸੰਸਾਰੁ ।
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨ ਲੋਅ ।
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ । (ਧਨਾਸਰੀ, ਮ.੧)
ਗੁਰਿ ਮਨੁ ਮਾਰਿਓ ਕਰਿ ਸੰਜੋਗੁ ।
ਅਹਿਨਿਸਿ ਰਾਵੈ ਭਗਤਿ ਜੋਗੁ ।

ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ।
ਜਨ ਨਾਨਕ ਹਰਿ ਵਰੁ ਸਹਜ ਜੋਗੁ ।

(ਬਸੰਤ, ਮ. ੧)

ਗੁਰੂ ਨੇ ਅਕਾਲ ਪੁਰਖ ਨਾਲ ਅਭੇਦ ਕੀਤਾ, ਤੇ ਇਸ ਭਾਂਤ ਮਨ ਵੱਸ ਹੋਇਆ। ਭਗਤ ਦਿਨ ਰਾਤ ਪਰਮਾਤਮਾ-ਭਗਤੀ ਕਰਦਾ ਹੈ। ਗੁਰੂ ਤੇ ਸੰਤਾਂ ਦੀ ਸੰਗਤ ਵਿਚ ਦੁੱਖ-ਰੋਗ ਮਿਟ ਜਾਂਦੇ ਹਨ। ਇਸ ਤਰ੍ਹਾਂ ਭਗਤ ਨੂੰ ਸਹਜ-ਯੋਗ ਦੀ ਪ੍ਰਾਪਤੀ ਹੁੰਦੀ ਹੈ।

ਕਹਨ ਕਹਾਵਨ ਕਉ ਕਈ ਕੇਤੈ ।
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ।
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ।
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀਂ ਸਭ ਜੇਤੈ ।
ਸੋਗੁ ਨਾਹੀ ਸਦਾ ਹਰਖ ਹੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ ।
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ ।

(ਕਾਨੜਾ, ਮ. ੫)

ਜੋਗੁ ਨਾ ਖਿੰਥਾ ਜੋਗੁ ਨ ਡੰਡੈ ਜੋਗੁ ਨਾ ਭਸਮ ਚੜਾਈਐ ।
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ।
ਗਲੀ ਜੋਗੁ ਨ ਹੋਈ । ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ।

(ਸੂਹੀ, ਮ. ੧)

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ।
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ।

(ਸਲੋਕ ਵਾਰਾਂ ਤੇ ਵਧੀਕ, ਮ.੧)

ਮਨ ਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ।
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ।

(ਸਿਰੀ ਰਾਗ, ਮ. ੩)

ਰੇ ਮਨ ਐਸੋ ਕਰ ਸੰਨਿਆਸਾ ।
ਬਨ ਸੇ ਸਦਨ ਸਭੈ ਕਰ ਸਮਝਹੁ
ਮਨ ਹੀ ਮਾਹਿ ਉਦਾਸਾ ।
ਜਤ ਕੀ ਜਟਾ ਜੋਗ ਕੋ ਮਜਨੁ
ਨੇਮ ਕੇ ਨਖਨ ਬਢਾਓ ।
ਗਿਆਨ ਗੁਰੂ ਆਤਮ ਉਪਦੇਸਹੁ
ਨਾਮ ਬਿਭੂਤ ਲਗਾਓ ।
ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਯਾ ਛਿਮਾ ਤਨੁ ਪ੍ਰੀਤ ।
ਸੀਲ ਸੰਤੋਖ ਸਦਾ ਨਿਰਬਾਹਿਬੋ

ਹ੍ਵੈਬੋ ਤ੍ਰਿਗੁਣ ਅਤੀਤਿ ।
ਕਾਮ ਕ੍ਰੋਧ ਹੰਕਾਰ ਲੋਭ ਹਠ
ਮੋਹ ਨ ਮਨ ਸੋ ਲਯਾਵੈ ।
ਤਬ ਹੀ ਆਤਮ ਤਤ ਕੋ ਦਰਸੈ
ਪਰਮ ਪੁਰਖ ਕਹ ਪਾਵੈ ।

(ਸ਼ਬਦ, ਹਜ਼ਾਰੇ ਪਾਤਸ਼ਾਹੀ ੧੦)

ਰੇ ਮਨ, ਇਹ ਬਿਧਿ ਜੋਗੁ ਕਮਾਓ ।
ਸਿੰਙੀ ਸਾਚ ਅਕਪਟ ਕੰਠਲਾ
ਧਿਆਨ ਬਿਭੂਤ ਚੜ੍ਹਾਓ ।
ਤਾਂਤੀ ਗਹੁ ਆਤਮ ਬਸਿ ਕਰ ਕੀ
ਭਿੱਛਾ ਨਾਮ ਅਧਾਰੰ ।
ਬਾਜੈ ਪਰਮ ਤਾਰ ਤਤੁ ਹਰਿ ਕੋ
ਉਪਜੈ ਰਾਗ ਰਸਾਰੰ ।
ਉਘਟਤ ਤਾਨ ਤਰੰਗ ਰੰਗ ਅਤਿ
ਗਿਆਨ ਗੀਤ ਬੰਧਾਨੰ ।

* * * *

ਆਤਮ ਉਪਦੇਸ ਭੇਸੁ ਸੰਜਮ ਕੋ
ਜਾਪੁ ਸੁ ਅਜਪਾ ਜਾਪੈ ।
ਸਦਾ ਰਹੈ ਕੰਚਨ ਸੀ ਕਾਯਾ
ਕਾਲ ਨ ਕਬਹੂੰ ਬਿਯਾਪੈ ।

(ਸ਼ਬਦ ਹਜ਼ਾਰੇ, ਪਾਤਸ਼ਾਹੀ ੧੦)

ਗੁਰੂ ਸਾਹਿਬਾਨ ਦੇ ਆਸ਼ੇ ਅਨੁਸਾਰ ਯੋਗ ਦੇ ਅਰਥ ਹਨ—ਕਰਤਾਰ ਨਾਲ ਲਿਵ ਲਾਉਣਾ ਤੇ ਪਰਸੁਆਰਥ ਹਿਤ ਸੇਵਾ ਵਿਚ ਮਨੁੱਖਾ ਜਨਮ ਬਤੀਤ ਕਰਨਾ—

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ।...
ਅੰਜਨ ਮਾਹਿ ਨਿਰੰਜਨਿ ਰਹੀਐ ਐਸਾ ਜੋਗੁ ਜੁਗਤਿ ਤਉ ਪਾਈਐ ।

(ਸੂਹੀ, ਮ. ੧)

ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ।

(ਰਾਮਕਲੀ, ਮ. ੧)

ਹੁਣ ਇਸ ਦਾ ਟਾਕਰਾ ਅਰਵਿੰਦੋ ਘੋਸ਼ ਦੇ ਵਿਚਾਰ ਨਾਲ ਕਰੋ । ਅਰਵਿੰਦੋ ਘੋਸ਼ ਨੇ ਆਪਣੀ ਪੁਸਤਕ 'ਗੀਤਾ ਬਾਰੇ ਲੇਖਾਂ' ਵਿਚ ਲਿਖਿਆ ਹੈ :

"ਯੋਗ ਦੇ ਅਰਥ ਹਨ ਮੇਲ ਜਾਂ ਵਸਲ ਜੋ ਕਿਸੇ ਸਮਦਰਸ਼ੀ ਨੂੰ ਨਿਸ਼ਕਾਮ, ਦੈਵੀ ਕਾਰ-ਵਿਹਾਰ ਰਾਹੀਂ ਪ੍ਰਾਪਤ ਹੋਵੇ ਤੇ ਕਾਰ ਵੀ ਉਹ ਜੋ ਪਰਮਾਤਮਾ ਨੂੰ ਯੋਗ ਦੀ ਅਹੂਤੀ ਵਾਂਗ ਅਰਪਨ ਕੀਤੀ ਹੋਵੇ, ਤੇ ਗਿਆਨ ਉਹ ਚੇਤਨਤਾ ਹੈ ਜਿਸ ਤੇ ਇਸ ਨਿਸ਼ਕਾਮਤਾ, ਸਮਦਰਸ਼ਤਾ ਤੇ ਯੋਗ-ਮਈ ਅਰਪਣ ਦਾ ਆਧਾਰ ਹੈ ।"

ਜਿਵੇਂ ਮਨ ਦਾ ਕਿਸੇ ਥਾਂ ਟਿਕਾਣਾ ਦੇ ਪ੍ਰਾਣਾਯਾਮ ਦੇ ਆਸਨ ਅਕਾਲ ਪੁਰਖ ਨਾਲ ਅਭੇਦਤਾ ਨਹੀਂ ਪੈਦਾ ਕਰ ਸਕਦੇ, ਤਿਵੇਂ ਅਧਿਆਤਮਿਕ ਵਿਸ਼ਿਆਂ ਦੀ ਫ਼ਲਸਫ਼ੀ ਬਹਿਸ ਜੋ ਉਸ ਸਮੇਂ ਦੇ ਖ਼ਾਸ ਖ਼ਾਸ ਧਾਰਮਿਕ ਆਦਮੀਆਂ ਵਿਚ ਬਹੁਤ ਪ੍ਰਚਲਿਤ ਸੀ ਤੇ ਅੱਜ ਕਲ੍ਹ ਵੀ ਹੈ, ਅਭੇਦਤਾ ਦੀ ਪ੍ਰਾਪਤੀ ਲਈ ਨਿਸਫ਼ਲ ਹੈ। ਉਹ ਚੀਜ਼ ਜਿਸ ਦੀ ਲੋੜ ਹੈ ਸਹਜ ਯੋਗ ਅਨੁਸਾਰ ਸੁਤੇ, ਸਹਜ-ਸੁਭਾ ਅਕਾਲ ਪੁਰਖ ਨਾਲ ਲਿਵ ਲਾਉਣੀ ਹੈ। ਇਸ ਦਸ਼ਾ ਨੂੰ ਅਸੀਂ ਵਿਦਿਆ ਜਾਂ ਬੁੱਧੀ ਦੇ ਹੰਕਾਰ ਦੁਆਰਾ ਪ੍ਰਾਪਤ ਨਹੀਂ ਕਰ ਸਕਦੇ ਬਲਕਿ ਅੰਤਰ ਆਤਮੇ ਨਿੰਮ੍ਰਤਾ ਰਾਹੀਂ ਪ੍ਰਾਪਤ ਕਰ ਸਕਦੇ ਹਾਂ :

ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ।
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ।...
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ।
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ।

(ਸਿਰੀ ਰਾਗ, ਮ. ੩)

ਆਪੁ ਪਛਾਣੈ ਮਨੁ ਨਿਰਮਲੁ ਹੋਇ ।
ਜੀਵਨ ਮੁਕਤਿ ਹਰਿ ਪਾਵੈ ਸੋਇ ।
ਹਰਿ ਗੁਣ ਗਾਵੈ ਮਤਿ ਊਤਮ ਹੋਇ ।

(ਗਉੜੀ ਗੁਆਰੇਰੀ ਮ. ੩)

ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ।
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ।

(ਸੂਹੀ, ਮ. ੫)

ਕਿਆ ਪੜੀਐ ਕਿਆ ਗੁਨੀਐ ।
ਕਿਆ ਬੇਦ ਪੁਰਾਨਾ ਸੁਨੀਐ ।
ਪੜੇ ਸੁਨੇ ਕਿਆ ਹੋਈ ।
ਜਉ ਸਹਜ ਨ ਮਿਲਿਓ ਸੋਈ ।

(ਸੋਰਠਿ ਕਬੀਰ)

ਸਿੱਖੀ ਵਿਚ ਸਹਜ-ਯੋਗ, ਅਰਥਾਤ ਅਕਾਲ ਪੁਰਖ ਨਾਲ ਸੁਭਾਵਿਕ ਆਮੁਹਾਰੀ ਅਭੇਦਤਾ ਪੁਰਾਤਨ ਭਾਰਤੀ ਯੋਗਾਂ ਦਾ ਸੰਜੋਗ ਜਾਂ ਸੰਗਮ ਹੈ। ਵੇਦਾਂਤੀਆਂ ਦਾ ਗਿਆਨ ਯੋਗ ਇਸ ਗੱਲ ਦੇ ਗਿਆਨ ਤੇ ਜ਼ੋਰ ਦਿੰਦਾ ਹੈ ਕਿ ਸਰਬ-ਸੰਸਾਰ ਬ੍ਰਹਮ ਅੰਦਰ ਵੱਸ ਰਿਹਾ ਹੈ ਤੇ ਬ੍ਰਹਮ ਸਰਬੱਤ੍ਰ ਵਿਚ ਵਿਆਪਿਆ ਹੈ। ਕਰਮ ਯੋਗ ਨਿਸ਼ਕਾਮ ਕਾਰ-ਸੇਵਾ ਤੇ ਜ਼ੋਰ ਦਿੰਦਾ ਹੈ। ਸੰਨਿਆਸ ਯੋਗ ਜਗਤ ਤੇ ਉਸ ਦਾ ਕਾਰ-ਵਿਹਾਰ ਤਿਆਗਣ ਤੇ ਜ਼ੋਰ ਦਿੰਦਾ ਹੈ, ਭਗਤੀ ਯੋਗ ਪਰਮਾਤਮਾ ਨਾਲ ਲਿਵ ਲਾਉਣ ਤੇ ਜ਼ੋਰ ਦਿੰਦਾ ਹੈ, ਤੇ ਕਹਿੰਦਾ ਹੈ ਕਿ ਹਉਮੈ ਦਾ ਮੇਟਣਾ, ਆਪਾ ਵਾਰਨਾ ਯੱਗ-ਸਮਾਨ ਹੈ। ਸਹਜ ਯੋਗ ਇਨ੍ਹਾਂ ਸਾਰਿਆਂ ਯੋਗਾਂ ਦਾ ਸੁਚੱਜਾ ਸੰਗ੍ਰਿਹ ਹੈ। ਜਿਵੇਂ ਅਕਾਲ ਪੁਰਖ ਵਿਚ ਲਿਵ ਲਾਉਣ ਨਾਲ ਅਕਾਲ ਪੁਰਖ ਦੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਤਿਵੇਂ ਅਕਾਲ ਪੁਰਖ ਦੇ

ਗਿਆਨ ਦੁਆਰਾ ਅਕਾਲ ਪੁਰਖ ਨਾਲ ਲਿਵ ਜੁੜਦੀ ਹੈ। ਪੂਰਨ ਪ੍ਰੇਮ ਪੂਰਨ ਗਿਆਨ ਹੋ ਜਾਂਦਾ ਹੈ ਤੇ ਪੂਰਨ ਗਿਆਨ ਪੂਰਨ ਪ੍ਰੇਮ ਦੀ ਮੂਰਤ ਹੋ ਜਾਂਦਾ ਹੈ। ਇਸ ਪ੍ਰਕਾਰ ਗਿਆਨ ਯੋਗ ਤੇ ਭਗਤੀ ਯੋਗ ਇੱਕੋ ਕੁਝ ਹੋ ਜਾਂਦੇ ਹਨ। ਇਵੇਂ ਹੀ ਕਰਮ ਯੋਗ ਇਹ ਸਿੱਖਿਆ ਦਿੰਦਾ ਹੈ ਕਿ ਸਾਨੂੰ ਨਿਸ਼ਕਾਮ ਕਰਮ ਕਰਨੇ ਚਾਹੀਦੇ ਹਨ ਤੇ ਉਨ੍ਹਾਂ ਕਰਮਾਂ ਦੇ ਫਲ ਦੀ ਇੱਛਾ ਤਿਆਗਣੀ ਚਾਹੀਦੀ ਹੈ। ਇਸ ਪ੍ਰਕਾਰ ਸਾਡੇ ਕਰਮ ਉਸ ਅਕਾਲ ਪੁਰਖ ਦੇ ਹਜ਼ੂਰ ਵਿਚ, ਜੋ ਸੰਸਾਰ ਵਿਚ ਮਨੁੱਖ-ਮਾਤਰ ਦੀ ਸ਼ਕਲ ਵਿਚ ਆਪਣਾ ਪ੍ਰਕਾਸ਼ ਕਰਦਾ ਹੈ, ਯੱਗ ਦੀ ਅਹੂਤੀ ਸਮਾਨ ਹੋ ਜਾਂਦੇ ਹਨ। ਇਹ ਉਚੇਰੇ ਦਰਜੇ ਦਾ ਸੰਨਿਆਸ ਹੈ। ਸਿੱਖੀ ਵਿਚ ਪ੍ਰਾਚੀਨ, ਪਰੰਪਰਾਗਤ ਸੰਨਿਆਸ, ਜਿਸ ਦੇ ਅਰਥ ਆਮ ਤੌਰ ਤੇ ਇਹ ਲਏ ਜਾਂਦੇ ਹਨ ਕਿ ਜਗਤ ਪਾਪਾਂ ਦਾ ਮੂਲ ਹੈ ਤੇ ਇਸ ਲਈ ਤਿਆਗਣ ਯੋਗ ਹੈ, ਵਿਵਰਜਿਤ ਹੈ। ਸਹਜ ਯੋਗ ਵਿਚ ਗਿਆਨ ਯੋਗ, ਭਗਤੀ ਯੋਗ ਤੇ ਕਰਮ-ਯੋਗ ਅਤਿ ਉੱਤਮ, ਉੱਚੀ ਸ਼ਕਲ ਵਿਚ ਮੇਲੇ ਗਏ ਹਨ। ਇਹ ਸਾਰੇ ਯੋਗ ਸਿੱਖੀ ਮਾਰਗ ਵਿਚ ਆ ਕੇ ਮਿਲ ਗਏ ਹਨ। ਗਿਆਨ ਮਾਰਗ ਤੇ ਸੰਨਿਆਸ ਮਾਰਗ ਨਿਰਾਸਤਾ ਪੈਦਾ ਕਰਦੇ ਹਨ ਤੇ ਮਨੁੱਖ ਨੂੰ ਜਗਤ ਤੋਂ ਉੱਕਾ ਨਿਖੇੜਦੇ ਤੇ ਇਕ ਲਾਂਭੇ ਕਰਦੇ ਹਨ, ਪਰ ਸਿੱਖੀ ਆਸ਼ਾ ਇਸ ਗੱਲ ਤੇ ਜ਼ੋਰ ਦੇ ਕੇ ਕਿ ਸੰਸਾਰ ਵਿਚ ਪ੍ਰੇਮ-ਪੂਰਤ ਹੋ ਕੇ ਕਰਮ ਕਰੋ ਤੇ ਕਰਮਾਂ ਨੂੰ ਯੱਗ ਸਮਾਨ ਅਕਾਲ ਪੁਰਖ ਦੇ ਅਰਪਨ ਕਰੋ, ਹਾਂ, ਇਸ ਆਸ਼ੇ ਦੁਆਰਾ ਸਿੱਖੀ ਸੰਨਿਆਸ ਮਾਰਗ ਨੂੰ ਉਚੇਰਾ ਤੇ ਸ੍ਰੇਸ਼ਟ ਬਣਾਂਦੀ ਹੈ। ਸਿੱਖ ਨੂੰ ਗਿਆਨੀ, ਭਗਤ ਤੇ ਕਰਮ-ਯੋਗੀ ਹੋਣਾ ਲੋੜੀਏ। ਹਠ ਯੋਗ ਦੀ ਥਾਂ ਸਿੱਖ ਲਈ ਨਿਰਲੇਪ ਗ੍ਰਿਹਸਥੀ ਜੀਵਨ ਬਤੀਤ ਕਰਨਾ ਉਚਿਤ ਹੈ। ਇਸ ਪ੍ਰਕਾਰ ਸਿੱਖੀ ਮਾਰਗ ਨੇ ਪ੍ਰਾਚੀਨ ਭਾਰਤੀ ਯੋਗ ਮਾਰਗਾਂ ਨੂੰ ਸੁਚੱਜੀ ਤਰ੍ਹਾਂ ਮੇਲਿਆ ਹੈ। ਉਹ ਨਿਰਾਸ਼ਾਵਾਦ (Pcssimism) ਜੋ ਸੰਨਿਆਸ ਮਾਰਗ ਤੇ ਗਿਆਨ ਮਾਰਗ ਤੇ ਨਿਰਭਰ ਰੱਖਣ ਵਾਲੇ ਮਤਾਂ, ਅਰਥਾਤ ਬੁੱਧ-ਮਤ ਤੇ ਸ਼ੈਵ ਮਤ ਵਿਚ ਮੌਜੂਦ ਹੈ, ਸਹਜ ਮਾਰਗ ਵਿਚ ਆ ਕੇ ਹੇਠਾਂ ਦੱਬਿਆ ਜਾਂਦਾ ਹੈ, ਤੇ ਉਸ ਦੀ ਥਾਂ ਭਗਤੀ ਤੇ ਸੇਵਾ-ਭਾਵ ਲੈਂਦੇ ਹਨ। ਨਿਰਾਸ਼ਾਵਾਦ ਦੀ ਥਾਂ ਆਸ਼ਾਵਾਦ ਤੇ ਆਨੰਦ ਮਿਲਦਾ ਹੈ। ਸਿੱਖੀ ਆਸ਼ੇ ਅਨੁਸਾਰ ਸਿੱਖ ਦਾ ਜੀਵਨ ਇਸ ਲਈ ਹੈ ਕਿ ਉਹ ਪ੍ਰੇਮ ਕਰੇ ਤੇ ਪ੍ਰੇਮ ਇਸ ਲਈ ਕਰੇ ਕਿ ਪ੍ਰੇਮ ਜੀਵਨ ਆਧਾਰ ਹੈ। ਗੁਰੂ ਅਰਜਨ ਸਾਹਿਬ ਦਾ ਵਾਕ ਹੈ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।
ਹਸੰਦਿਆ ਖੇਲੰਦਿਆਂ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।

(ਵਾਰ ਗੂਜਰੀ, ਮ. ੫)